# ਸਿੱਖ ਇਤਿਹਾਸ ਦੇ ਸੋਮੇ

## ਪੰਜਵਾਂ ਭਾਗ

(ਇਸ ਵਿਚ ਕਵੀ ਸੰਤੋਖ ਸਿੰਘ ਦੀ ਮਹਾਨ ਰਚਨਾ
'ਗੁਰ ਪ੍ਰਤਾਪ ਸੂਰਜ'
'ਦੀਆਂ ਮਗਰਲੀਆਂ ਦੋ ਰਾਸਾਂ, ਛੇ ਰੁੱਤਾਂ ਤੇ ਦੋ ਐਨ ਹਨ ।)

ਲੇਖਕ

**ਸੋਹਣ ਸਿੰਘ ਸੀਤਲ**



**ਸੀਤਲ ਪੁਸਤਕ ਭੰਡਾਰ**

ਸੀਤਲ ਭਵਨ, ਮਾਡ[illegible] [illegible]ਧਿਆਣਾ—੨

ਮੁੱਲ 100

## ਤੱਤਕਰਾ

(ਨੋਟ : ਅੱਗੇ ਪੰਨਾ ੧੩ ਸ਼ੁਰੂ ਹੈ ।)

# ਗੁਰ ਪ੍ਰਤਾਪ ਸੂਰਜ ਗ੍ਰੰਥ

## ਗਿਆਰਵੀਂ ਰਾਸ

## ਅੰਸੂ ੧

( ਮੰਗਲ )

ਪਹਿਲਾ ਛੰਦ ਈਸ਼ਵਰ ਦੀ ਅਰਾਧਨਾ, ਤੇ ਦੂਸਰੇ ਛੰਦ ਵਿਚ ਹੀ ਦੇਵੀ ਸੁਰਸਤੀ (ਸਾਰਸੁਤੀ) ਨੂੰ ਨਮਸਕਾਰ ਹੈ। ਫਿਰ ਦਸ ਗੁਰੂ ਸਾਹਿਬਾਨ ਦੀ ਉਸਤਤ ਹੈ।

ਬਕਾਲੇ ਵਿਚ ਗੁਰੂ ਬਣ ਕੇ ਬੈਠੇ ਸੋਢੀਆਂ ਵੱਲ ਮਸੰਦ ਸੰਗਤਾਂ ਨੂੰ ਘੇਰ ਘੇਰ ਕੇ ਲੈ ਜਾਂਦੇ। ਅਸਲੀ ਗੁਰੂ ਤੇਗ਼ ਬਹਾਦਰ ਜੀ ਗੁਪਤ ਬੈਠੇ ਸਨ।

ਨਕਲੀ ਗੁਰੂਆਂ ਵਿਚੋਂ ਧੀਰਮੱਲ ਦੀ ਚੜ੍ਹਤ ਵਧੇਰੇ ਸੀ।

ਮਾਤਾ ਨਾਨਕੀ ਜੀ ਨੇ ਤੇਗ਼ ਬਹਾਦਰ ਜੀ ਨੂੰ ਬੜਾ ਪ੍ਰੇਰਿਆ, ਕਿ ਛੇਵੇਂ ਗੁਰੂ ਜੀ ਦਾ ਵਰ ਹੈ, ਤੁਸੀਂ ਗੁਰੂ ਬਣ ਕੇ ਬੈਠੋ। ਪਰ ਤੇਗ਼ ਬਹਾਦਰ ਜੀ ਚੁਪ ਹੀ ਰਹਿੰਦੇ।

——

## ਅੰਸੂ ੨

( ਭਾਈ ਗੜ੍ਹੀਆ ਤੇ ਦਵਾਰਕਾ ਦਾਸ ਬਕਾਲੇ ਪੁਜੇ )

ਮਾਤਾ ਨਾਨਕੀ ਜੀ ਦੇ ਬੁਲਾਏ ਹੋਏ ਬਾਬਾ ਦਵਾਰਕਾਦਾਸ (ਗੋਇੰਦਵਾਲ ਵਾਲੇ) ਤੇ ਭਾਈ ਗੜ੍ਹੀਆ ਬਕਾਲੇ ਪੁਜੇ।

ਭਾਈ ਗੜ੍ਹੀਏ ਨੇ ਮਾਤਾ ਨਾਨਕੀ ਜੀ ਨੂੰ ਹਸੇ ਨਾਲ ਪੁਛਿਆ,

"ਗੜ੍ਹੀਏ ਕੀਨਿਸ ਬਾਕ ਬਿਲਾਸ।
ਜੇ ਗੁਰੁ ਪ੍ਰਗਟਹਿਂ ਤੁਮਹੁ ਅਵਾਸ।
ਸਤਿਸੰਗਤਿ ਧਨ ਕੇਤਿਕ ਦਿਹੁ।
ਕਰਹੁ ਅਚਾਵਨਿ, ਮਾਤਾ! ਕਹੁ।੨੩।
ਜਨਨੀ ਕੋ ਸੁਨਿ ਮਨ ਹਰਖਾਨਾ।
ਦਸ ਹਜ਼ਾਰ ਦੇਵਨਿ ਕੋ ਮਾਨਾ।...੨੪।"

ਬਾਬਾ ਦਵਾਰਕਾ ਦਾਸ ਜੀ (ਗੁਰੂ ਅਮਰਦਾਸ ਜੀ ਦੀ ਬੰਸ ਵਿਚੋਂ) ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰਿਆਈ ਦਾ ਤਿਲਕ ਦੇ ਕੇ ਗੱਦੀ 'ਤੇ ਬਿਠਾਇਆ। ਪਰ ਗੁਰੂ ਜੀ ਵਧੇਰੇ ਖ਼ਾਮਸ਼ ਹੀ ਰਹਿੰਦੇ।

ਜੋ ਭੇਟਾ ਚੜ੍ਹਾਵਾ ਆਇਆ, ਗੁਰੂ ਤੇਗ਼ ਬਹਾਦਰ ਜੀ ਨੇ ਉਹ ਸਾਰਾ ਬਾਬਾ ਦਵਾਰਕਾਦਾਸ ਜੀ ਦੀ ਭੇਟਾ ਕਰਕੇ ਵਿਦਿਆ ਕੀਤਾ। ਭਾਈ ਗੜ੍ਹੀਆ ਗੁਰੂ ਤੇਗ਼ ਬਹਾਦਰ ਪਾਸ ਹੀ ਰਿਹਾ।

——

# ਅੰਸੂ ੩

(ਮੱਖਣ ਸ਼ਾਹ)

ਮੱਖਣ ਸ਼ਾਹ ਦਾ ਜਹਾਜ਼ ਬਰੇਤੇ ਵਿਚ ਫਸ ਗਿਆ। ਉਸ ਨੇ ਗੁਰੂ ਜੀ ਨੂੰ ਯਾਦ ਕੀਤਾ। ਗੁਰੂ ਤੇਗ ਬਹਾਦਰ ਜੀ ਨੇ ਉਸ ਦਾ ਜਹਾਜ਼ ਬੰਨੇ ਲਾ ਦਿਤਾ।

ਮੱਖਣ ਸ਼ਾਹ ਪੰਜ ਸੌ ਸਾਥੀ ਨਾਲ ਲੈ ਕੇ ਗੁਰ ਦਰਸ਼ਨ ਹਿਤ ਆਇਆ।

——

# ਅੰਸੂ ੪

(ਮੱਖਣ ਸ਼ਾਹ ਬਕਾਲੇ)

ਮੱਖਣ ਸ਼ਾਹ ਨੇ ਸੁਣਿਆਂ,

"ਬੀਚ ਬਕਾਲੇ ਗੁਰੂ ਕਹਾਵੈਂ।
ਦ੍ਵੈ ਬਿੰਸਤ ਗਾਦੀਨਿ ਪੁਜਾਵੈਂ।੨।"

ਮੱਖਣ ਸ਼ਾਹ ਸੋਚਦਾ ਹੈ,

"ਸ਼ਰਧਾ ਸਿੱਖੀ ਮੂਲ ਮਹਾਨੀ।
ਬਿਨ ਸ਼ਰਧਾ ਸਿੱਖੀ ਹੁਇ ਹਾਨੀ।......੧੦।"

(ਬਹੁਤ ਸੁੰਦਰ ਵਿਚਾਰ ਹੈ। ਪਰ 'ਸ਼ਰਧਾ' ਦੇ ਨਾਲ 'ਗਿਆਨ' ਵੀ ਲਾਜ਼ਮੀ ਹੈ।)

ਮੱਖਣ ਸ਼ਾਹ ਨੇ ਬਕਾਲੇ ਪਿੰਡ ਦੇ ਬਾਹਰ ਆ ਡੇਰਾ ਲਾਇਆ। ਸੋਢੀਆਂ ਦੇ ਮਸੰਦ ਲੱਗੇ ਉਸਦੇ ਉਦਾਲ ਫਿਰਨ। ਹਰ ਕੋਈ ਆਪਣੇ ਗੁਰੂ ਦੀ ਸਿਫ਼ਤ ਕਰੇ ਤੇ ਦੂਸਰਿਆਂ ਦੀ ਨਿੰਦਿਆ। ਧੀਰ ਮੱਲ ਦੇ ਮਸੰਦ ਉਸਦੀ ਵਧੇਰੇ ਸਿਫ਼ਤ ਕਰਦੇ, ਤੇ ਕਹਿੰਦੇ, ਇਕਵਾਰ ਇਹਨਾਂ ਮੁਰਦਾ ਜ਼ਿੰਦਾ ਕਰ ਦਿਤਾ ਸੀ, ਇਸ ਵਾਸਤੇ ਪਿਤਾ ਨੇ ਵਰਜ ਦਿਤਾ ਸੀ।

ਫਿਰ ਉਹ ਗੁਰਦਿੱਤਾ ਜੀ ਦੀ ਸਾਖੀ ਕਹਿ ਦੇਂਦੇ। ਫਿਰ ਹਰਿ ਰਾਏ ਜੀ ਬਾਰੇ ਕਹਿ ਕੇ ਅੰਤ ਮਸੰਦ ਇਸ ਗੱਲ ਤੇ ਜ਼ੋਰ ਦੇਂਦੇ, ਕਿ ਹੁਣ ਅਸਲੀ ਗੁਰੂ ਧੀਰਮੱਲ ਹੀ ਹੈ।

——

# ਅੰਸੂ ੫

(ਮੱਖਣ ਸ਼ਾਹ ਬਕਾਲੇ)

ਮੱਖਣ ਸ਼ਾਹ ਨੇ ਮਨ ਨਾਲ ਫੈਸਲਾ ਕੀਤਾ, ਕਿ ਦੋ ਦੋ ਮੋਹਰਾਂ ਹਰਇਕ ਦੀ ਭੇਟਾ ਧਰੋ। ਜੋ ਸੱਚਾ ਗੁਰੂ ਹੋਵੇਗਾ, ਜਹਾਜ਼ ਦੀ ਵਾਰਤਾ ਕਹਿ ਕੇ ਆਪਣੀ ਦੱਛਣਾ ਮੰਗ ਲਵੇਗਾ।

ਅਗਲੇ ਦਿਨ ਪਹਿਲਾਂ ਤਾਂ ਮੱਖਣ ਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਅੱਗੇ ਪੰਜ ਮੋਹਰਾਂ ਰੱਖ ਕੇ ਮੱਥਾ ਟੇਕਿਆ। ਫਿਰ ਦੋ ਮੋਹਰਾਂ ਧੀਰਮੱਲ ਅੱਗੇ ਭੇਟਾ ਧਰੀ।

ਫਿਰ ਮੱਖਣ ਸ਼ਾਹ ਨੇ ਬਾਕੀ ਸੋਢੀਆਂ ਅੱਗੇ ਵੀ ਦੋ ਦੋ ਮੋਹਰਾਂ ਧਰੀਆਂ। ਪਰ ਉਸਦੇ ਮਨ ਦਾ ਸੰਸਾ ਕਿਸੇ ਨੇ ਦੂਰ ਨਾ ਕੀਤਾ।

---

# ਅੰਸੂ ੬

(ਮਾਤਾ ਨਾਨਕੀ ਜੀ)

ਮਾਤਾ ਨਾਨਕੀ ਜੀ ਨੇ ਬਹੁਤ ਸਮਝਾਇਆ, ਕਿ ਤੇਗ ਬਹਾਦਰ ਵੀ ਬਾਹਰ ਗੱਦੀ ਲਾ ਕੇ ਬੈਠਣ, ਪਰ ਗੁਰੂ ਜੀ ਨੇ ਕੋਈ ਉਤਰ ਨਾ ਦਿਤਾ। ਫਿਰ ਇਕ ਸਿੱਖ ਨੇ ਕਿਹਾ, ਕਿ ਮੈਂ ਮੱਖਣ ਸ਼ਾਹ ਨੂੰ ਹਜ਼ੂਰ ਬਾਰੇ ਦੱਸਾਂਗਾ।

ਗੁਰੂ ਜੀ ਨੇ ਕਿਹਾ, ਕਿ ਸਾਨੂੰ ਬਾਹਰ ਪਰਗਟ ਨਹੀਂ ਕਰਨਾ।

"ਜੋ ਮਾਨੁਖ ਇਮ ਕਰਿ ਹੈ ਕਾਰਾ।
ਤਿਹ ਮੁਖ ਹੋਇ ਦਰਗਹਿ ਮਹਿਂ ਕਾਰਾ।੨੯।"

ਇਹ ਵਾਕ ਸੁਣ ਕੇ ਸਾਰੇ ਚੁੱਪ ਰਹੇ।

---

# ਅੰਸੂ ੭

(ਮੱਖਣ ਸ਼ਾਹ ਤੇ ਗੁਰੂ ਜੀ)

ਮੱਖਣ ਸ਼ਾਹ ਨੇ ਮਨ ਵਿਚ ਧਾਰ ਲਈ, ਕਿ ਜਾਂ ਤਾਂ ਅਸਲੀ ਗੁਰੂ ਦੇ ਦਸ਼ਰਨ ਪਾਵਾਂਗਾ, ਨਹੀਂ ਤਾਂ ਭੁੱਖਾ ਤਿਹਾਇਆ ਰਹਿ ਕੇ ਪ੍ਰਾਣ ਤਿਆਗ ਦਿਆਂਗਾ।

ਮੱਖਣ ਸ਼ਾਹ ਇਹਨਾਂ ਸੋਚਾਂ ਵਿਚ ਬੈਠਾ ਸੀ ਜਾਂ ਸੋਢੀਆਂ ਦੇ ਮਸੰਦ ਆ ਪਹੁੰਚੇ। ਲੱਗੇ ਆਪਣਿਆਂ ਦੀ ਤਾਰੀਫ਼ ਕਰਨ।

ਮੱਖਣ ਸ਼ਾਹ ਨੇ ਪੁੱਛਿਆ, ਕਿ ਏਥੇ ਕੋਈ ਹੋਰ ਸੋਢੀ ਵੀ ਹੈ, ਜਿਸ ਤਕ ਮੇਰੀ ਭੇਟ ਨਾ ਪਹੁੰਚੀ ਹੋਵੇ।

ਇਕ ਮੇਵੜੇ ਨੇ ਦੱਸਿਆ, ਕਿ ਏਥੇ ਸਿਰਫ਼ ਛੇਵੇਂ ਪਾਤਸ਼ਾਹ ਦੇ ਛੋਟੇ ਸਾਹਿਬ-ਜ਼ਾਦੇ ਤੇਗ ਬਹਾਦਰ ਜੀ ਹੀ ਰਹਿੰਦੇ ਸਨ। ਬਾਕੀ ਸੋਢੀ ਹੁਣੇ ਹੁਣੇ ਆਏ ਹਨ। ਪਰ ਤੇਗ

ਬਹਾਦਰ ਜੀ ਆਪਣੇ ਆਪ ਵਿਚ ਮਸਤ ਰਹਿੰਦੇ ਹਨ।

(ਏਥੇ ਕਵੀ ਜੀ ਗੁਰੂ ਜੀ ਵਾਸਤੇ ਕੁਛ ਕੌੜੇ ਸ਼ਬਦ ਵਰਤਦੇ ਹਨ, ਭਾਵੇਂ ਉਹ ਹੋਰ ਲੋਕਾਂ ਵਲੋਂ ਹੀ ਹਨ, ਫਿਰ ਵੀ ਸੋਭਾ ਨਹੀਂ ਦੇਂਦੇ। ਸ਼ਬਦ ਹਨ :)

"ਨਹਿੰਨ ਕਦਾਚਿਤ ਕੋ ਤ੍ਰਿਹ ਮਾਨਹਿਂ।
ਅਹੈ ਨਲਾਇਕ, ਸਭਿ ਹੀ ਜਾਨਹਿ। ੧੭ ।"*

ਹੋਰ ਸੋਢੀਆਂ ਦੇ ਮਸੰਦਾਂ ਨੇ ਮੱਖਣ ਸ਼ਾਹ ਨੂੰ ਰੋਕਿਆ, ਕਿ ਤੇਗ਼ ਬਹਾਦਰ ਪਾਸ ਤੁਹਾਡਾ ਜਾਣਾ ਠੀਕ ਨਹੀਂ। ਪਰ ਮੱਖਣ ਸ਼ਾਹ ਆਪਣੇ ਆਦਮੀ ਲੈ ਕੇ ਤੁਰ ਪਿਆ। ਨਾਲ ਦੂਸਰੇ ਸੋਢੀਆਂ ਦੇ ਮਸੰਦ ਵੀ ਤੁਰ ਪਏ।

ਮਹਾਰਾਜ ਦੇ ਦੁਆਰ 'ਤੇ ਪੁੱਜੇ, ਤਾਂ ਸੇਵਕ ਨੇ ਕਿਹਾ, 'ਅੰਦਰ ਥਾਂ ਬੜੀ ਥੋੜੀ ਹੈ। ਮੱਖਣ ਸ਼ਾਹ ਇਕੱਲਾ ਅੰਦਰ ਆ ਸਕਦਾ ਹੈ।'

ਗੁਰੂ ਜੀ ਸੋਚ ਰਹੇ ਸਨ, ਹੁਣ ਸਿੱਖ ਦਾ ਸੰਸਾ ਦੂਰ ਕਰਨਾ ਜ਼ਰੂਰੀ ਹੈ। ਨਹੀਂ ਤਾਂ ਅੱਠਵੇਂ ਪਾਤਸ਼ਾਹ ਦੇ ਬਚਨ 'ਤੇ ਭਰੋਸਾ ਕੌਣ ਕਰੇਗਾ।

ਮੱਖਣ ਸ਼ਾਹ ਨੇ ਦੋ ਮੋਹਰਾਂ ਧਰ ਕੇ ਮੱਥਾ ਟੇਕਿਆ। ਅੱਗੋਂ ਗੁਰੂ ਜੀ ਨੇ ਕਿਹਾ,

"ਗੁਰ ਘਰ ਕੀ ਜੋ ਅਹੈ ਉਪਾਇਨ।
ਸੋ ਦੀਜਹਿ, ਨਹਿਂ ਰਾਖਹੁ ਆਇਨ। ੩੭।
ਸਾਗਰ ਸਮੈਂ ਜਹਾਜ਼ ਲਘਾਵਨਿ।
ਤਹਿਂ ਜੋ ਕੀਨਿ ਸੰਕਲਪ ਉਠਾਵਨਿ।
ਅਰੁ ਦਸੌਂਧ ਗੁਰੁ ਕੋ ਹੈ ਜੇਤਾ।
ਅਰਪਨਿ ਦਰਬ ਕਰਹੁ ਅਬ ਤੇਤਾ। ੩੮।"

(ਉਪਾਇਨ=ਭੇਟਾ। ਆਇਨ=ਘਰ। ਦਰਬ=ਧਨ।)

ਮੱਖਣ ਸ਼ਾਹ ਦੇ ਸਭ ਸੰਸੇ ਦੂਰ ਹੋ ਗਏ। ਉਹ ਦਰਸ਼ਨ ਕਰ ਕੇ ਨਿਹਾਲ ਹੋ ਗਿਆ।

---

# ਅੰਸੂ ੮

(ਗੁਰੂ ਲਾਧਾ)

ਮੱਖਣ ਸ਼ਾਹ ਗੁਰੂ ਜੀ ਦੇ ਚਰਨੀ ਢਹਿ ਪਿਆ। ਉਸ ਨੇ ਸ਼ਰਧਾ ਨਾਲ ਕਿਹਾ, 'ਹਜ਼ੂਰ ਨੇ ਆਪਣਾ ਆਪ ਪਰਗਟ ਕਰਕੇ ਮੈਨੂੰ ਬਚਾ ਲਿਆ ਹੈ।'

ਅਗਲੇ ਦਿਨ ਉਹ ਪੰਜ ਸੌ ਮੋਹਰ ਤੇ ਹੋਰ ਬਸਤਰ, ਪ੍ਰਸਾਦਿ ਆਦਿ ਲੈ ਕੇ ਸਾਥੀਆਂ ਸਮੇਤ ਗੁਰੂ ਦਰਸ਼ਨ ਨੂੰ ਤੁਰ ਪਿਆ।

---

*( ਇਸ ਬਾਰੇ ਸਾਡੇ ਵਿਚਾਰ ਵੇਖੋ, "ਮਨੁੱਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਤੇਗ਼ ਬਹਾਦਰ ਜੀ" ।)

# ਅੰਸੂ ੯

( ਗੁਰੂ ਜੀ ਪਰਗਟ ਹੋਏ )

ਮੱਖਣ ਸ਼ਾਹ ਸਭ ਸਾਮਾਨ ਲੈ ਕੇ ਗੁਰੂ ਜੀ ਵੱਲ ਤੁਰਿਆ, ਤਾਂ ਉਸ ਸਿੱਖ ਨੇ ਮੱਖਣ ਸ਼ਾਹ ਨੂੰ ਵੱਖਰਾ ਕਰਕੇ ਦੱਸ ਦਿਤਾ, ਕਿ ਗੁਰੂ ਜੀ ਦਾ ਵਾਕ ਹੈ, "ਜੋ ਸਾਨੂੰ ਪਰਗਟ ਕਰੇਗਾ, ਉਸ ਦਾ ਦਰਗਾਹ ਵਿਚ ਮੂੰਹ ਕਾਲਾ ਹੋਵੇਗਾ।"

ਮੱਖਣ ਸ਼ਾਹ ਨੇ ਲੰਗਰ ਵਿਚ ਜਾ ਕੇ ਆਪਣਾ ਮੂੰਹ ਕਾਲਾ ਕਰ ਲਿਆ ਤੇ ਫਿਰ ਗੁਰੂ ਮਹਾਰਾਜ ਅੱਗੇ ਜਾ ਕੇ ਭੇਟਾ ਧਰੀਆਂ ਗੁਰੂ ਜੀ ਨੇ ਵੇਖ ਕੇ ਕਿਹਾ,

"ਗੁਰੂ ਬਾਕ ਕੋ ਭਾਰੀ ਭਾਰ।
ਮੁਖ ਕਾਰੋ ਕਰਿ ਲੀਨਿ ਉਤਾਰ।੨੧।"

ਮੱਖਣ ਸ਼ਾਹ ਨੇ ਬੇਨਤੀ ਕੀਤੀ, ਹੁਣ ਸਿੱਖ ਸੰਗਤਾਂ ਦੇ ਉਧਾਰ ਵਾਸਤੇ ਆਪ ਗੱਦੀ ਤੇ ਬੈਠੋ। ਉਸ ਦੇ ਹਠ ਕਾਰਨ ਗੁਰੂ ਜੀ ਮੰਨ ਗਏ।

ਮੱਖਣ ਸ਼ਾਹ ਨੇ ਆਪਣਾ ਮੂੰਹ ਧੋਤਾ। ਫਿਰ ਉਹ ਪੁਸ਼ਾਕ ਗੁਰੂ ਜੀ ਨੂੰ ਪਹਿਨਾ ਕੇ, ਜੋ ਉਹ ਉਚੇਚੀ ਤਿਆਰ ਕਰਕੇ ਲਿਆਇਆ ਸੀ, ਗੁਰੂ ਜੀ ਨੂੰ ਪਹਿਨਾਈ, ਤੇ ਬਾਹਰ ਥੜ੍ਹੇ ਉਤੇ ਗਦੀ ਵਿਛਾ ਕੇ, ਗੁਰੂ ਜੀ ਨੂੰ ਲਿਆ ਬਿਠਾਇਆ।

ਫਿਰ ਮੱਖਣ ਸ਼ਾਹ ਨੇ ਉਚੀ ਢੰਡੋਰਾ ਦਿਤਾ, ਕਿ ਸੱਚਾ ਗੁਰੂ ਆਹ ਹੈ। ਸੰਗਤ ਆ ਹਾਜ਼ਰ ਹੋਈ।

# ਅੰਸੂ ੧੦

( ਸੋਢੀਆਂ ਦੀ ਈਰਖਾ )

ਸਭ ਸੰਗਤਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਨ ਆ ਪਈਆਂ ਤੇ ਬਹੁਤ ਭੇਟਾ ਹਾਜ਼ਰ ਕੀਤੀਆਂ।

ਹੋਰ ਸੋਢੀਆਂ ਦੇ ਆਦਮੀ ਵੇਖ ਕੇ ਸੜ ਭੁਜ ਗਏ।

ਫਿਰ ਸਾਰੇ ਸੋਢੀ ਤੇ ਮਸੰਦ ਰਲ ਕੇ ਧੀਰਮੱਲ ਕੋਲ ਗਏ, ਗੁਰੂ ਜੀ ਦੇ ਵਿਰੁੱਧ।

---

# ਅੰਸੂ ੧੧

( ਧੀਰ ਮੱਲ ਵੱਲੋਂ ਗੋਲੀ ਚਲਾਉਣ ਦੀ ਗੋਂਦ )

ਧੀਰ ਮੱਲ ਦੇ ਮਸੰਦ ਸ਼ੀਂਹੇਂ ਨੇ ਸਭ ਨੂੰ ਭੜਕਾ ਦਿਤਾ, ਕਿ ਅੱਜ ਹੀ ਗੁਰੂ ਨੂੰ ਏਨੀ ਮਾਇਆ ਆ ਗਈ ਹੈ, ਜਿੰਨੀ ਤੁਹਾਨੂੰ ਸਾਰਿਆਂ ਨੂੰ ਨਹੀਂ ਆਈ। ਸੋ ਹੁਣੇ ਕੋਈ ਪ੍ਰਬੰਧ ਕਰੋ। ਸ਼ੀਂਹੇਂ ਨੇ ਕਿਹਾ, ਕਿ ਜਦੋਂ ਮੱਖਣ ਸ਼ਾਹ ਕੋਲੋਂ ਚਲਾ ਜਾਵੇ, ਆਪਾਂ ਸਾਰਾ ਧਨ ਲੁੱਟ ਲਿਆਈਏ ਤੇ ਗੁਰੂ ਜੀ ਨੂੰ ਗੋਲੀ ਨਾਲ ਮਾਰ ਦੇਈਏ।

ਧੀਰ ਮੱਲ ਸਾਮਾਨ ਲੁੱਟ ਲਿਆਉਣ ਦੇ ਹੱਕ ਵਿਚ ਹੋ ਗਿਆ, ਪਰ ਗੁਰੂ ਜੀ ਨੂੰ ਮਾਰਨ ਦੇ ਹੱਕ ਵਿਚ ਨਹੀਂ ਸੀ। ਪਰ ਸ਼ੀਂਹਾਂ ਆਪਣੀ ਜ਼ਿਦ 'ਤੇ ਅੜਿਆ ਰਿਹਾ।

---

## ਅੰਸੂ ੧੨

( ਧੀਰ ਮੱਲ ਵੱਲੋਂ ਵਿਰੋਧ )

ਸਭ ਸੰਗਤਾਂ ਗੁਰੂ ਜੀ ਵੱਲ ਹੋ ਗਈਆਂ। ਧੀਰ ਮੱਲ ਵਧੇਰੇ ਔਖਾ ਹੋ ਗਿਆ। ਉਸਨੇ ਫ਼ੈਸਲਾ ਕਰ ਲਿਆ, ਕਿ ਗੁਰੂ ਤੇਗ਼ ਬਹਾਦਰ ਨੂੰ ਮਾਰੇ ਬਿਨਾਂ ਨਹੀਂ ਸਰੇਗਾ। ਉਸਦੇ ਮਸੰਦਾਂ ਨੇ ਗੁਰੂ ਜੀ ਤੇ ਗੋਲੀ ਚਲਾਈ।

---

## ਅੰਸੂ ੧੩

( ਧੀਰ ਮੱਲ ਵੱਲੋਂ ਗੋਲੀ ਚੱਲੀ )

ਧੀਰ ਮੱਲ ਦੇ ਮਸੰਦ ਗੁਰੂ ਜੀ ਦੇ ਘਰ ਲੁੱਟਣ ਵਾਸਤੇ ਚਲੇ ਗਏ। ਉਹਨਾਂ ਗੁਰੂ ਜੀ ਤੇ ਗੋਲੀ ਚਲਾਈ, ਜੋ ਮਹਾਰਾਜ ਦੇ ਮੱਥੇ ਵਿਚ ਲੱਗੀ ਤੇ ਉਪਰੋਂ ਖੱਲ ਚੀਰ ਕੇ ਨਿਕਲ ਗਈ। ਲਹੂ ਵਹਿ ਆਇਆ। ਸਾਰਾ ਧਨ ਤੇ ਸਾਮਾਨ ਲੁੱਟ ਕੇ ਮਸੰਦ ਧੀਰ ਮੱਲ ਦੇ ਡੇਰੇ ਆ ਗਏ। ਮੱਖਣ ਸ਼ਾਹ ਉਸ ਸਮੇਂ ਪਾਸ ਨਹੀਂ ਸੀ।

---

## ਅੰਸੂ ੧੪

( ਧੀਰਮੱਲ ਦੀ ਕਠੋਰਤਾ )

ਗੋਲੀ ਚਲਾਉਣ ਵਾਲੇ ਮਸੰਦ ਨੂੰ ਧੀਰਮੱਲ ਨੇ ਸੋਨੇ ਦੇ ਕੜੇ ਦਿਤੇ।

ਮਾਤਾ ਨਾਨਕੀ ਜੀ ਬਹੁਤ ਦੁਖੀ ਹੋਏ। ਗੁਰੂ ਜੀ ਨੇ ਕਿਹਾ, ਨਿਰੰਕਾਰ 'ਤੇ ਭਰੋਸਾ ਰਖੋ।

ਧੀਰ ਮੱਲ ਦੀ ਇਸ ਕਰਨੀ 'ਤੇ ਆਮ ਸਿੱਖਾਂ ਵਿਚ ਬ਼ਹੁਤ ਰੋਸ ਪੈਦਾ ਹੋ ਗਿਆ। ਦੋ ਸਿੱਖਾਂ ਨੇ ਸਾਰੀ ਖ਼ਬਰ ਮੱਖਣ ਸ਼ਾਹ ਨੂੰ ਪੁਚਾ ਦਿਤੀ।

---

## ਅੰਸੂ ੧੫

( ਮੱਖਣ ਸ਼ਾਹ ਦਾ ਕ੍ਰੋਧ )

ਖ਼ਬਰ ਸੁਣ ਕੇ ਮੱਖਣ ਸ਼ਾਹ ਗੁੱਸੇ ਵਿਚ ਤਿਆਰ ਹੋ ਗਿਆ। ਉਸ ਨੇ ਆਪਣੇ ਆਦਮੀਆਂ ਨੂੰ ਕਿਹਾ, ਚੱਲ ਕੇ ਧੀਰ ਮੱਲ ਦਾ ਡੇਰਾ ਲੁੱਟ ਲਵੋ, ਤੇ ਉਸ ਮਸੰਦ ਨੂੰ ਬੰਨ੍ਹ ਲਵੋ। ਜੇ ਕੋਈ ਅੱਗੋਂ ਹੱਥ ਚੁਕੇ, ਤਾਂ ਮਾਰ ਦਿਹੋ।

# ਅੰਸੂ ੧੬

(ਮੱਖਣ ਸ਼ਾਹ ਦਾ ਹਮਲਾ)

ਮੱਖਣ ਸ਼ਾਹ ਦੇ ਨਾਲ ਹੋਰ ਸਿੱਖ ਵੀ ਰਲ ਗਏ। ਉਹ ਧੀਰ ਮੱਲ ਦੇ ਡੇਰੇ ਤੇ ਜਾ ਪਏ। ਧੀਰ ਮੱਲ ਤੇ ਉਸਦੇ ਸਾਥੀ ਡਰ ਗਏ। ਮੱਖਣ ਸ਼ਾਰ ਨੇ ਵਿਰੋਧੀਆਂ ਦੇ ਹਥਿਆਰ ਖੁਹ ਲਏ, ਤੇ ਸਾਰਾ ਸ'ਮਾਨ ਲੁੱਟ ਲਿਆ। ਜੋ ਉਹ ਗੁਰੂ ਮਹਾਰਾਜ ਦਾ ਲੁਟ ਕੇ ਲਿਆਏ ਸੀ, ਉਹ ਵੀ, ਤੇ ਜੋ ਧੀਰ ਮੱਲ ਦਾ ਸੀ, ਉਹ ਵੀ। ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਉਹਨਾਂ ਸੰਭਾਲ ਲਈ। ਉਸ ਮਸੰਦ ਨੂੰ ਵੀ ਬੰਨ੍ਹ ਲਿਆ।

ਧੀਰ ਮੱਲ ਨੇ ਕਿਹਾ, 'ਮੱਖਣ ਸ਼ਾਹ! ਤੂੰ ਗੁਰੂ ਕਾ ਸਿੱਖ ਹੈਂ; ਤੇ ਮੈਂ ਗੁਰੂ ਕੀ ਅੰਸ। ਤੈਨੂੰ ਮੇਰਾ ਨਿਰਾਦਰ ਨਹੀਂ ਸੀ ਕਰਨਾ ਚਾਹੀਦਾ।'

ਮੱਖਣ ਸ਼ਾਹ ਨੇ ਉਤਰ ਦਿੱਤਾ, 'ਜੋ ਕੁਛ ਤੂੰ ਮਹਾਰਾਜ ਨਾਲ ਕੀਤੀ ਹੈ, ਉਸ ਬਦਲੇ ਤੈਨੂੰ ਮਾਰ ਦੇਣਾ ਚਾਹੀਦਾ ਸੀ, ਪਰ ਗੁਰੂ ਅੰਸ ਕਰਕੇ ਹੀ ਛੱਡ ਦਿਤਾ ਹੈ।''

ਮੱਖਣ ਸ਼ਾਹ ਨੇ ਸਾਰਾ ਸਾਮਾਨ ਮਾਤਾ ਨਾਨਕੀ ਜੀ ਸਾਮ੍ਹਣੇ ਜਾ ਧਰਿਆ।

---

# ਅੰਸੂ ੧੭

(ਗੁਰੂ ਜੀ ਮੱਖਣ ਸ਼ਾਹ ਨੂੰ)

ਗੁਰੂ ਜੀ ਨੇ ਕਿਹਾ, ਇਹ ਸਭ ਵਸਤੂ ਤੇ ਧਨ ਧੀਰਮੱਲ ਨੂੰ ਵਾਪਸ ਕਰ ਦਿਹੋ। ਉਸਨੂੰ ਖਿਮਾ ਕਰ ਦਿਹੋ।

ਮੱਖਣ ਸ਼ਾਹ ਨੇ ਕਿਹਾ, 'ਮਹਾਰਾਜ! ਦੁਸ਼ਟ ਨੂੰ ਮਾਫ਼ ਕਰਨਾ ਠੀਕ ਨਹੀਂ। ਜਿਵੇਂ ਰਾਮ ਚੰਦਰ ਜੀ ਤੇ ਕ੍ਰਿਸ਼ਨ ਜੀ ਨੇ ਅਪਰਾਧੀਆਂ ਨੂੰ ਸਜ਼ਾ ਦਿਤੀ ਸੀ, ਧੀਰ ਮੱਲ ਤੇ ਉਸਦੇ ਮਸੰਦ ਨੂੰ ਸਜ਼ਾ ਦੇਣੀ ਚਾਹੀਦੀ ਹੈ;

ਗੁਰੂ ਜੀ ਨੇ ਫ਼ੁਰਮਾਇਆ, ਕ੍ਰੋਧ ਤੇ ਲਾਲਸਾ ਨੂੰ ਤਿਆਗ ਕੇ ਖਿਮਾ ਕਰਨਾ ਹੀ ਸ਼ੁਭ ਗੁਣ ਹੈ।

---

# ਅੰਸੂ ੧੮

(ਮਾਤਾ ਨਾਨਕੀ ਦੀ ਚਿੰਤਾ)

ਮਾਤਾ ਨਾਨਕੀ ਜੀ ਨੇ ਛੇਵੇਂ ਗੁਰਾਂ ਦੇ ਦਿਤੇ ਵਰ ਦਾ ਜ਼ਿਕਰ ਕਰਕੇ ਕਿਹਾ, ਮੇਰਾ ਪੁੱਤਰ ਅਪਰਾਧੀਆਂ ਨੂੰ ਵੀ ਖਿਮਾ ਕਰਨਾ ਚਾਹੁੰਦਾ ਹੈ। ਇਹ ਕਿਵੇਂ ਸਰੇਗਾ।

---

# ਅੰਸੂ ੧੯

(ਧੀਰਮੱਲ ਦਾ ਮਾਲ ਵਾਪਸ)

ਗੁਰੂ ਜੀ ਨੇ ਕਿਹਾ,

"ਚੰਚਲ ਲਛਮੀ ਥਿਰ ਨ ਰਹਤਿ ਹੈ ।
ਆਏ ਸੁਖ ਚਿਤ, ਗਈ ਦਹਤ ਹੈ ।੨।"

ਗੁਰੂ ਜੀ ਦੇ ਹੁਕਮ ਨਾਲ ਮੱਖਣ ਸ਼ਾਹ ਨੇ ਧੀਰਮੱਲ ਦਾ ਸਾਰਾ ਸਾਮਾਨ ਵਾਪਸ ਕਰ ਦਿਤਾ, ਪਰ ਗੁਰੂ ਗ੍ਰੰਥ ਸਾਹਿਬ ਵਾਪਸ ਨਾ ਕੀਤਾ । ਉਹ ਅੰਦਰ ਰੱਖ ਲਿਆ । ਗੁਰੂ ਜੀ ਨੇ ਆਪਣਾ ਧਨ ਵੀ ਧੀਰਮੱਲ ਨੂੰ ਦੇ ਦਿਤਾ ।

ਧੀਰਮੱਲ ਬਹੁਤ ਸ਼ਰਮਸਾਰ ਹੋਇਆ । ਪਰ ਮਸੰਦਾਂ ਨੇ ਉਸਨੂੰ ਚੁੱਕਿਆ, ਕਿ ਤੇਰੀ ਤਾਕਤ ਸਾਮ੍ਹਣੇ ਝੁਕ ਕੇ ਗੁਰੂ ਨੇ ਇਹ ਚੀਜ਼ਾਂ ਵਾਪਸ ਕੀਤੀਆਂ ਹਨ ।

# ਅੰਸੂ ੨੦

(ਧੀਰਮੱਲ ਦੀ ਵਾਪਸੀ)

ਧੀਰਮੱਲ ਨੇ ਆਪਣੇ ਮਸੰਦ ਨੂੰ ਕਿਹਾ, 'ਤੂੰ ਮੈਨੂੰ ਕਰਤਾਰਪੁਰ ਤੋਂ ਏਥੇ ਲਿਆ ਕੇ ਸ਼ਰਮਸਾਰ ਕੀਤਾ ਹੈ । ਹੁਣ ਸਵੇਰੇ ਵਾਪਸ ਕਰਤਾਰਪੁਰ ਚੱਲੋ ।'

ਸੇਵਕਾਂ ਨੇ ਦੱਸਿਆ, ਆਪਣੀ ਸਭ ਵਸਤ ਆ ਗਈ ਹੈ । ਗੁਰੂ ਜੀ ਨੇ ਨਾਲ ਹੋਰ ਧਨ ਵੀ ਭੇਜਿਆ ਹੈ, ਪਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਹੀਂ ਆਈ । ਧੀਰਮੱਲ ਨੇ ਕਿਹਾ, ਹੁਣ ਅਸੀਂ ਬੀੜ ਨਹੀਂ ਲੈ ਸਕਦੇ । ਤੇਗ ਬਹਾਦਰ ਜੀ ਦੇ ਮਨ ਮੇਹਰ ਪਵੇ, ਤਾਂ ਉਹ ਭਾਵੇਂ ਭੇਜ ਦੇਵੇ ।

ਤੜਕੇ ਉਠ ਕੇ ਧੀਰਮੱਲ ਸਾਥੀਆਂ ਸਣੇ ਕਰਤਾਰ ਪੁਰ ਨੂੰ ਤੁਰ ਗਿਆ ।

---

# ਅੰਸੂ ੨੧

(ਮੱਖਣ ਸ਼ਾਹ ਤੇ ਗੁਰੂ ਜੀ ਅੰਮ੍ਰਿਤਸਰ)

ਵਿਸਾਖੀ ਦਾ ਪੁਰਬ ਨੇੜੇ ਆ ਰਿਹਾ ਸੀ । ਮੱਖਣ ਸ਼ਾਹ ਤੇ ਗੁਰੂ ਜੀ ਅੰਮ੍ਰਿਤਸਰ ਦੇ ਦਰਸ਼ਨਾ ਵਾਸਤੇ ਤੁਰ ਪਏ ।

ਗੁਰਦੇਵ ਅੰਮ੍ਰਿਤਸਰ ਪੁਜੇ, ਤਾਂ ਮਸੰਦਾਂ (ਪੁਜਾਰੀਆਂ) ਨੇ ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ੇ ਤੇ ਬਾਹਰ ਦਰਸ਼ਣੀ ਡਿਉਢੀ ਦਾ ਬੂਹਾ ਵੀ ਬੰਦ ਕਰ ਲਿਆ ।

ਮੱਖਣ ਸ਼ਾਹ ਨੇ ਬੇਨਤੀ ਕੀਤੀ, 'ਆਪ ਆਗਿਆ ਦਿਹੋ, ਤਾਂ ਇਹਨਾਂ ਨਾਲ ਧੀਰਮੱਲ ਵਾਲੀ ਕਰਾਂ ।'

ਗੁਰੂ ਜੀ ਨੇ ਆਗਿਆ ਨਾ ਦਿਤੀ, ਸਗੋਂ ਕਿਹਾ, 'ਸਮਾਂ ਆਵੇਗਾ, ਜਦ ਇਹਨਾਂ

ਨੂੰ ਸਭ ਹਿਸਾਬ ਦੇਣਾ ਪਵੇਗਾ । ਤੁਸੀਂ ਸਰੋਵਰ ਵਿਚ ਇਸ਼ਨਾਨ ਕਰੋ । ਸਭ ਮਨੋਰਥ ਪੂਰੇ ਹੋਣਗੇ ।'

---

# ਅੰਸੂ ੨੨

(ਅੰਮ੍ਰਿਤਸਰ ਤੋਂ ਵੱਲੇ)

ਗੁਰੂ ਜੀ ਨੇ ਅੰਮ੍ਰਿਤਸਰੋਂ ਚੱਲ ਕੇ ਨੱਗਰ 'ਵੱਲੇ' ਵਿਚ ਜਾ ਡੇਰਾ ਕੀਤਾ ।

ਮੱਖਣ ਸ਼ਾਹ ਦੇ ਸਮਝਾਉਣ ਉਤੇ ਅਗਲੇ ਦਿਨ ਮਸੰਦ ਕੁਛ ਭੇਟਾ ਲੈ ਕੇ ਗੁਰੂ ਜੀ ਪਾਸ 'ਵੱਲੇ' ਜਾ ਹਾਜ਼ਰ ਹੋਏ । ਤੇ ਬਹਾਨਾ ਇਹ ਲਾਇਆ, ਕਿ ਗੁਰੂ ਜੀ ਦੇ ਅੰਮ੍ਰਿਤਸਰ ਰਹਿਣ ਨਾਲ ਸਰਕਾਰ ਵੱਲੋਂ ਕੁਛ ਵਿਗਾੜ ਕਰਨ ਦਾ ਭੈ ਸੀ । ਨਹੀਂ ਤਾਂ ਅਸੀਂ ਸਾਰੇ ਆਪ ਦੇ ਸੇਵਕ ਹਾਂ ।

ਮਸੰਦਾਂ ਦੇ ਖੋਟ ਨੂੰ ਜਾਣਦੇ ਹੋਏ ਗੁਰੂ ਜੀ ਨੇ ਕਿਹਾ,

"ਨਹਿਂ ਮਸੰਦ ਤੁਮ ਅੰਮ੍ਰਿਤਸਰੀਏ ।
ਤ੍ਰਿਸ਼ਨਾਗਨ ਤੇ ਅੰਤਰ ਸਰੀਏ ।੩੨।"

(ਤ੍ਰਿਸ਼ਨਾ ਦੀ ਅੱਗ ਵਿਚ ਅੰਦਰੋਂ ਸੜੇ ਹੋਏ ਹੋ । ਇਹ ਸਰਾਪ ਸਿਰਫ਼ ਮਸੰਦਾਂ ਵਾਸਤੇ ਹੈ, ਸਾਰੇ ਸ਼ਹਿਰੀਆਂ ਵਾਸਤੇ ਨਹੀਂ ।)

---

# ਅੰਸੂ ੨੩

(ਵੱਲੇ ਪਿੰਡ)

ਮੱਖਣ ਸ਼ਾਹ ਵੀ ਮਗਰੇ 'ਵੱਲ' ਪਿੰਡ ਜਾ ਪਹੁੰਚਾ । ਉਹਨੇ ਮਸਦਾਂ ਨੂੰ ਸਜ਼ਾ ਦੇਣ ਵਾਸਤੇ ਕਿਹਾ, ਤਾਂ ਗੁਰੂ ਜੀ ਨੇ ਵਾਕ ਕੀਤਾ, ਅਗ੍ਹਾਂ ਇਕ ਬਲੀ ਪੈਦਾ ਹੋਵੇਗਾ, ਜੋ ਇਹਨਾਂ ਦੀਆਂ ਜੜ੍ਹਾਂ ਪੁਟੇਗਾ ।

ਏਥੋਂ ਗੁਰੂ ਜੀ ਸਿੱਧੇ ਬਕਾਲੇ ਜਾ ਪੁੱਜੇ । ਮੱਖਣ ਸ਼ਾਹ ਵੀ ਨਾਲ ਸੀ । ਬਾਕੀ ਸੋਢੀ ਸਭ ਆਪੋ ਆਪਣੇ ਟਿਕਾਣੇ ਜਾ ਪਹੁੰਚੇ ।

ਕੁਛ ਸਮੇਂ ਬਾਹਦ ਮੱਖਣ ਸ਼ਾਹ ਨੇ ਵਾਪਸ ਘਰ ਜਾਣ ਦੀ ਆਗਿਆ ਮੰਗੀ । ਗੁਰੂ ਜੀ ਨੇ ਕਿਹਾ, ਅਸੀਂ ਵੀ ਇਹ ਥਾਂ ਤਿਆਗ ਦੇਣਾ ਚਾਹੁੰਦੇ ਹਾਂ । ਬਾਕੀ ਸੋਢੀ ਈਰਖਾ ਕਰਦੇ ਹਨ ।

ਸਾਰਾ ਵਹੀਰ ਬਕਾਲਾ ਛਡ ਕੇ ਤੁਰ ਪਿਆ ।

---

# ਅੰਸੂ ੨੪

(ਗੁਰੂ ਗ੍ਰੰਥ ਸਾਹਿਬ ਜਲ ਵਿਚ ਰਖਿਆ)

ਗੁਰੂ ਜੀ ਬਿਆਸ ਕੰਢੇ ਸਾਥ ਨੂੰ ਉਡੀਕ ਰਹੇ ਸਨ । ਇਕ ਸਿੱਖ ਸਿਰ ਉਪਰ

ਗੁਰੂ ਗ੍ਰੰਥ ਸਾਹਿਬ ਚੁੱਕੀ ਆ ਪੁਜਿਆ। ਗੁਰੂ ਜੀ ਦੇ ਪੁਛਣ 'ਤੇ ਮਾਮਾ ਕਿਰਪਾਲ (ਮਾਤਾ ਗੁਜਰੀ ਜੀ ਦੇ ਭਾਈ) ਨੇ ਦੱਸਿਆ, ਕਿ ਇਹ ਓਹਾ ਬੀੜ ਹੈ, ਜੋ ਧੀਰਮਲ ਕੋਲ ਸੀ।

ਗੁਰੂ ਜੀ ਨੇ ਕਿਹਾ, ਇਹ ਬੀੜ ਦਰਿਆ ਵਿਚ ਰੱਖ ਦਿਹੋ, ਤੇ ਧੀਰ ਮੱਲ ਨੂੰ ਸੁਨੇਹਾ ਭੇਜੋ, ਉਹ ਆ ਕੇ ਲੈ ਜਾਵੇ।

"ਮੰਜੀ ਕੇ ਸਮੇਤ ਜਲ ਮਾਹਿੰ।
ਕਹਿ ਕਰ ਭਲੇ ਰਖਾਯਹੁ ਤਾਂਹਿ।
ਭਲੇ ਸੰਭਾਲਹੁ ਭੋ ਦਰੀਆਇ।
ਤੁਝ ਤੇ ਲੇਹਿ ਧੀਰਮਲ ਆਇ। ੩੫।"

---

# ਅੰਸੂ ੨੫

(ਧੀਰ ਮੱਲ ਨੂੰ ਸੁਨੇਹਾ ਪੁੱਜਾ)

ਧੀਰ ਮੱਲ ਨੂੰ ਸੁਨੇਹਾ ਮਿਲਿਆ, ਤਾਂ ਉਹ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਆਉਣ ਵਾਸਤੇ ਤਿਆਰ ਹੋ ਪਿਆ। ਪਰ ਸ਼ੀਂਹੇਂ ਮਸੰਦ ਨੇ ਰੋਕ ਦਿਤਾ, ਕਿ ਗੁਰੂ ਜੀ ਨੇ ਤੇਰੇ ਨਾਲ ਠੱਠਾ ਕੀਤਾ ਹੈ। ਪਾਣੀ ਵਿਚੋਂ ਬੀੜ ਕਿਵੇਂ ਮਿਲੇਗੀ।

ਇਸ ਤਰ੍ਹਾਂ ਕਈ ਦਿਨ ਲੰਘ ਗਏ।

---

# ਅੰਸੂ ੨੬

(ਬੀੜ ਮਿਲੀ)

ਧੀਰ ਮੱਲ ਦੇ ਹੁਕਮ ਨਾਲ ਮਲਾਹ ਭਾਲ ਥੱਕੇ, ਪਰ ਬੀੜ ਨਾ ਮਿਲੀ। ਫਿਰ ਧੀਰ ਮੱਲ ਨੇ ਨੌਂ ਗੁਰੂ ਸਾਹਿਬ ਦੇ ਨਾਮ ਦੀ ਅਰਦਾਸ ਕੀਤੀ। ਖ਼ਾਸ ਕਰ ਗੁਰੂ ਤੇਗ਼ ਬਹਾਦਰ ਜੀ ਨੂੰ ਯਾਦ ਕੀਤਾ, ਤਾਂ ਰੇਤ ਵਿਚ ਦੱਬੀ ਬੀੜ ਮਿਲ ਗਈ। ਬੀੜ ਤੇਰਾਂ ਦਿਨ ਪਾਣੀ ਵਿਚ ਰਹੀ। ਉਪਰਲੇ ਰੁਮਾਲੇ ਤੇ ਬਾਹਰੋਂ ਕਾਗ਼ਜ਼ ਭਿੱਜ ਗਏ, ਪਰ ਅੱਖਰਾਂ ਵਾਲੀ ਥਾਂ ਸੁੱਕੀ ਨਿਕਲੀ। ਬੜੀ ਸ਼ਰਧਾ ਨਾਲ ਕਰਤਾਰਪੁਰ ਲੈ ਗਏ। ਪ੍ਰਸਾਦ ਵਰਤਾਇਆ।

ਕਵੀ ਜੀ ਲਿਖਦੇ ਹਨ, ਕਿ ਮੈਂ ਆਪ ਵੇਖਿਆ ਹੈ, ਕਿ ਹਾਸ਼ੀਏ ਉਤੇ ਪਾਣੀ ਦੇ ਨਸ਼ਾਨ ਹਨ।

ਕਵੀ ਜੀ ਲਿਖਦੇ ਹਨ, ਕਿ ਹੁਣ ਤਕ ਬੀੜ ਧੀਰ ਮੱਲ ਦੀ ਅੰਸ ਪਾਸ ਹੀ ਹੈ।

"ਪੁਨਹਿ ਭਵਿੱਖਯਤ ਕੀ ਸੁਧਿ ਨਾਂਹੀ।
ਲੇਹਿ ਪੰਥ, ਕੈ ਰਹਿ ਤਿਨ ਪਾਂਹੀ। ੫੩।"

(ਅਜੇ ਤਕ ਧੀਰ ਮੱਲ ਦੀ ਬੰਸ ਕੋਲ ਹੀ ਹੈ।)

---

# ਅੰਸੂ ੨੭

(ਗੁਰੂ ਜੀ ਦਾ ਅਨੰਦਪੁਰ ਵਾਲੀ ਥਾਂ ਆਉਣਾ)

ਬਾਕੀ ਸੋਢੀਆਂ ਦੀ ਈਰਖਾ ਦੇ ਕਾਰਨ ਗੁਰੂ ਜੀ ਆਪਣਾ ਵੱਖਰਾ ਨੱਗਰ ਵਸਾਉਣਾ ਚਾਹੁੰਦੇ ਸਨ। ਹਜ਼ੂਰ, ਸਣੇ ਮੱਖਣ ਸ਼ਾਹ ਉਸ ਥਾਂ ਆ ਪਹੁੰਚੇ, ਜਿੱਥੇ ਅੱਜ ਅਨੰਦਪੁਰ ਹੈ।

ਕਾਬਲ ਵਿਚ ਇਕ ਨਾਮਵਰ ਮਸੰਦ ਨੇ ਮਨ ਦਾ ਸ਼ੰਕਾ ਨਵਿਰਤ ਕਰਨ ਵਾਸਤੇ ਧੀਰ ਮੱਲ ਪਾਸ ਵੀ ਤੇ ਗੁਰੂ ਤੇਗ਼ ਬਹਾਦਰ ਜੀ ਪਾਸ ਵੀ ਭੇਟਾ ਭੇਜੀ। ਦੋਹਾਂ ਥਾਂਵਾਂ ਤੋਂ ਸਿਰੋਪਾਉ ਵਜੋਂ ਦਸਤਾਰਾਂ ਗਈਆਂ। ਮਸੰਦ ਨੇ ਮਨ ਵਿਚ ਧਾਰੀ ਸੀ, ਕਿ ਜਿਸ ਦੀ ਦਸਤਾਰ ਭਾਰੀ ਹੋਵੇਗੀ, ਓਹੋ ਅਸਲੀ ਗੁਰੂ ਮੰਨਾਂਗਾ। ਮਸੰਦ ਨੇ ਦੋਵੇਂ ਦਸਤਾਰਾਂ ਸੰਗਤ ਦੇ ਸਾਮ੍ਹਣੇ ਤੋਲੀਆਂ। ਤਾਂ ਗੁਰੂ ਜੀ ਦੀ ਭੇਜੀ ਦਸਤਾਰ ਭਾਰੀ ਨਿਕਲੀ।

ਇਸ ਤਰ੍ਹਾਂ ਬਹੁਤਿਆਂ ਨੇ ਤੇਗ਼ ਬਹਾਦਰ ਜੀ ਨੂੰ ਗੁਰੂ ਮੰਨ ਲਿਆ।

---

# ਅੰਸੂ ੨੮

(ਅਨੰਦਪੁਰ ਵਸਾਉਣਾ)

ਮੱਖਣ ਸ਼ਾਹ ਨੂੰ ਸਿਰੋਪਾਉ ਦੇ ਕੇ ਵਿਦਿਆ ਕੀਤਾ। ਉਹ ਖ਼ੁਸ਼ੀ ਖ਼ੁਸ਼ੀ ਆਪਣੇ ਦੇਸ ਗਿਆ।

ਜ਼ਮੀਨ ਦੇ ਮਾਲਕਾਂ ਨੂੰ ਬੁਲਾ ਕੇ, ਉਹਨਾਂ ਦਾ ਮੂੰਹ-ਮੰਗਿਆ ਮੁੱਲ ਦੇ ਕੇ ਗੁਰੂ ਜੀ ਨੇ ਜ਼ਮੀਨ ਦਾ ਪਟਾ ਲਿਖਵਾ ਲਿਆ, ਤੇ ਆਪਣਾ ਨੱਗਰ ਵਸਾਉਣਾ ਸ਼ੁਰੂ ਕੀਤਾ। ਓਥੇ ਵੱਸਣ ਵਾਲੇ ਹੋਰ ਲੋਕਾਂ ਦੀ ਵੀ ਸਹਾਇਤਾ ਕੀਤੀ।

---

# ਅੰਸੂ ੨੯

(ਮਾਖੋ ਦੈਂਤ)

ਚੌਫੇਰਾ ਬਹੁਤ ਸੁੰਦਰ ਸੀ। ਇਸ ਲਈ ਗੁਰੂ ਜੀ ਨੇ ਨੱਗਰ ਦਾ ਨਾਮ 'ਅਨੰਦਪੁਰ' ਰਖਿਆ।

"ਜਾਂ ਤੇ ਧਰਿ ਅਨੰਦਪੁਰ ਨਾਮੂ। ੩।"

'ਮਾਖੋਦੈਂਤ' ਬੜਾ ਭਿਆਨਕ ਰੂਪ ਧਾਰ ਕੇ ਗੁਰੂ ਜੀ ਨੂੰ ਡਰਾਉਣ ਵਾਸਤੇ ਆਇਆ। ਗੁਰੂ ਜੀ ਨੇ ਬਾਣ ਤਾਣ ਕੇ ਲਲਕਾਰਿਆ, ਤਾਂ ਦੈਂਤ ਡਰ ਗਿਆ। ਉਸ ਨੇ ਕਿਹਾ, 'ਮੇਰਾ ਨਾਮ 'ਮਾਖੋ' ਹੈ। ਇਸ ਪਿੱਪਲ ਉਤੇ ਮੈਂ ਮੁੱਦਤ ਤੋਂ ਪਰਵਾਰ ਸਹਿਤ ਰਹਿ ਰਿਹਾ ਹਾਂ। ਤੁਹਾਡੇ ਸਿੱਖ ਬਾਣੀ ਪੜ੍ਹਨਗੇ, ਤਾਂ ਮੈਂ ਏਥੇ ਨਹੀਂ ਰਹਿ ਸਕਾਂਗਾ। ਮੈਂ ਏਥ ਸੱਤ ਸੌ ਸਾਲ ਤੋਂ ਰਹਿ ਰਿਹਾ ਹਾਂ।"

ਗੁਰੂ ਜੀ ਨੇ ਕਿਹਾ, 'ਏਥੋਂ ਚਲਿਆ ਜਾਹ। ਹੁਣ ਤੇਰਾ ਏਥੇ ਗੁਜ਼ਾਰਾ ਨਹੀਂ।'

ਅੰਤ ਦੰਤ ਨੇ ਬੇਨਤੀ ਕੀਤੀ, ਕਿ ਮੇਰਾ ਨਾਮ ਤਾਂ ਰਹੇ। ਤਾਂ ਗੁਰੂ ਜੀ ਨੇ ਕਿਹਾ, "ਪਹਾੜੀ ਇਸ ਥਾਂ ਨੂੰ 'ਮਾਖੋਵਾਲ ਅਨੰਦ ਪੁਰ' ਕਿਹਾ ਕਰਨਗੇ।"

ਫਿਰ ਗੁਰੂ ਜੀ ਨੇ ਹੁਕਮ ਕੀਤਾ, ਕਿ ਤੂੰ ਸਰਹਿੰਦ ਜਾ ਵੱਸ। ਸੋ 'ਮਾਖੋ ਦੈਂਤ' ਸਰਹਿੰਦ ਜਾ ਵੱਸਿਆ।

---

# ਅੰਸੂ ੩੦

( ਪੀਰ ਦਾ ਸੰਸਾ ਦੂਰ ਕੀਤਾ )

ਸਭ ਤੋਂ ਪਹਿਲਾਂ ਗੁਰੂ ਜੀ ਨੇ ਧਰਮਸਾਲ ਬਣਵਾਈ। ਫਿਰ ਹੋਰ ਅਸਥਾਨ ਬਣੇ।

ਇਕ ਫ਼ਕੀਰ ਲੰਘਦੇ ਨੇ ਕਿਸੇ 'ਤੇ ਸਵਾਲ ਕੀਤਾ, 'ਜੇ ਗੁਰੂ ਜੀ ਬੈਰਾਗਧਾਰੀ ਹਨ, ਤਾਂ ਐਨਾ ਅਡੰਬਰ ਕਿਉਂ ? ਉਹ ਸਿੱਖਾਂ ਨੂੰ ਕਿਵੇਂ ਤਾਰਨਗੇ।' ਨਾਲ ਹੀ ਪੀਰ ਨੇ ਕਿਹਾ, 'ਮੈਂ ਵਾਪਸ ਆਵਾਂਗਾ, ਤਾਂ ਇਸਦਾ ਉਤਰ ਦੇਣਾ।'

ਉਸ ਸੇਵਕ ਨੇ ਸਾਰੀ ਗੱਲ ਮਹਾਰਾਜ ਪਾਸ ਆ ਕਹੀ। ਗੁਰੂ ਜੀ ਨੇ ਕਿਹਾ, 'ਉਹ ਵਾਪਸ ਆਵੇ, ਤਾਂ ਸਾਡੇ ਪਾਸ ਲੈ ਆਉਣਾ।'

ਉਹ ਪੀਰ ਵਾਪਸ ਮੁੜਿਆ, ਤਾਂ ਸੇਵਕ ਉਸਨੂੰ ਗੁਰੂ ਜੀ ਪਾਸ ਲੈ ਗਿਆ। ਗੁਰੂ ਜੀ ਨੇ ਆਦਰ ਨਾਲ ਬਿਠਾਇਆ।

ਗੁਰੂ ਜੀ ਦੇ ਪੁਛਣ ਉਤੇ ਪੀਰ ਨੇ ਦਸਿਆ, "ਮੈਂ ਰੋਪੜ ਵਿਚ ਰਹਿਣ ਵਾਲਾ ਸੱਯਦ ਹਾਂ। ਆਪਣੇ ਮੁਰੀਦਾਂ ਪਾਸ ਗਿਆ ਸਾਂ। ਮੇਰਾ ਸਵਾਲ ਹੈ, ਕਿ ਫ਼ਕੀਰਾਂ ਨੂੰ ਐਨੇ ਅਡੰਬਰ ਦੀ ਕੀ ਲੋੜ ਹੈ।"

ਗੁਰੂ ਜੀ ਨੇ ਕਿਹਾ, 'ਗ੍ਰਿਸਤ ਆਸ਼ਰਮ, ਸਭ ਤੋਂ ਉੱਚਾ ਹੈ। ਗ੍ਰਿਸਤੀ ਦੇ ਆਸ਼ਰਮ ਵਿਚ ਸਭ ਆਸਰਾ ਲੈਂਦੇ ਹਨ।"

ਗੁਰੂ ਜੀ ਨੇ ਕਿਹਾ, ਜੇ ਇਸ ਦਾ ਫਲ ਵੇਖਣਾ ਹੈ, ਤਾਂ ਬਸਤਰ ਉਪਰ ਲੈ ਕੇ ਸੌਂ ਜਾਹ।

ਫ਼ਕੀਰ ਸੌਂ ਗਿਆ, ਤਾਂ ਵੇਖਦਾ ਹੈ, ਕਿ ਸੁਰਗ ਵਿਚ ਬੜੇ ਸੁੰਦਰ ਮੰਦਰ ਤੇ ਹੋਰ ਸਾਮਾਨ ਹੈ। ਤੇ ਇਕ ਪੁਰਸ਼ ਸੇਜ ਉਤੇ ਲੇਟਿਆ ਹੋਇਆ ਹੈ। ਗੁਰੂ ਜੀ ਨੇ ਪੁਛਿਆ, ਤੂੰ ਕੀ ਪੁੰਨ ਕਰਮ ਕੀਤੇ ਸਨ, ਜੋ ਏਨਾ ਸੁਖ ਮਾਣ ਰਿਹਾ ਹੈਂ।

ਉਸ ਨੇ ਕਿਹਾ, ਪਿਛਲੇ ਜਨਮ ਵਿਚ ਮੈਂ ਸ਼ੇਰ ਸਾਂ। ਇਕ ਝੰਘੀ ਵਿਚ ਮੇਰਾ ਘੁਰਨਾ ਸੀ। ਇਕ ਦਿਨ ਮੈਂ ਬਾਹਰ ਸ਼ਕਾਰ ਗਿਆ, ਇਕ ਮਿਰਗ ਮਾਰ ਕੇ ਖਾਧਾ। ਮੀਂਹ, ਝੱਖੜ, ਗੜਾ ਸ਼ੁਰੂ ਹੋ ਗਿਆ। ਇਸ ਸਮੇਂ ਦੋ ਰਾਹੀ ਮੇਰੇ ਘੁਰਨੇ ਵਿਚ ਆ ਬੈਠੇ। ਮੈਂ ਉਹਨਾਂ ਨੂੰ ਵੇਖ ਕੇ ਬਾਹਰ ਹੀ ਬਹਿ ਗਿਆ। ਉਹਨਾਂ ਅਤਿਥੀਆਂ ਨੇ ਰਾਤ ਸੁਖ ਦੀ ਕੱਟ ਲਈ, ਪਰ ਮੈਂ ਬਾਹਰ ਗੜੇ ਦੀ ਮਾਰ ਤੇ ਸਰਦੀ ਨਾਲ ਮਰ

ਗਿਆ। ਉਸ ਰਾਤ ਦੇ ਫਲ ਕਾਰਨ ਮੈਨੂੰ ਇਹ ਸੁਖ ਮਿਲ ਰਿਹਾ ਹੈ।

"ਅਥਿਤ ਪੂਜਬੇ ਧਰਮ ਮਹਾਨਾ ।
ਨਹਿੰ ਗ੍ਰਿਸਤੀ ਕੇ ਅਪਰ ਸਮਾਨਾ ॥੫੦॥"

ਗੁਰੂ ਜੀ ਨੇ ਪੀਰ ਨੂੰ ਜਗਾਇਆ। ਉਸ ਦਾ ਸੰਸਾ ਦੂਰ ਹੋ ਗਿਆ, ਤੇ ਉਹ ਚਰਨੀਂ ਸੀਸ ਝੁਕਾ ਕੇ ਚਲਾ ਗਿਆ।

---

# ਅੰਸੂ ੩੧

(ਗੁਰੂ ਜੀ ਦੀ ਮਹਿਮਾ ਤੇ ਧੀਰ ਮੱਲ ਦੀ ਈਰਖਾ)

ਬਹੁਤ ਸਾਰੇ ਲੋਕ ਅਨੰਦਪੁਰ ਵਿਚ ਆ ਵੱਸੇ। ਸਾਰੀ ਸੰਗਤ ਗੁਰੂ ਜੀ ਪਾਸ ਹੀ ਜਾਂਦੀ, ਤੇ ਬੇਅੰਤ ਚੜ੍ਹਾਵੇ ਚੜ੍ਹਦੇ। ਗੁਰੂ ਜੀ ਦੀ ਚੜ੍ਹਦੀ ਕਲਾ ਵੇਖ ਕੇ ਧੀਰ ਮੱਲ ਬਹੁਤ ਸੜਦਾ ।

ਸ਼ੀਂਹੇਂ ਮਸੰਦ ਨੇ ਸਲਾਹ ਦਿਤੀ, ਕਿ ਰਾਮਰਾਇ ਨਾਲ ਮੇਲ ਕਰੋ। ਉਸਨੂੰ ਕਹੋ, ਕਿ ਉਹ ਗੁਰੂ ਜੀ ਨੂੰ ਦਿੱਲੀ ਬਾਦਸ਼ਾਹ ਪਾਸ ਬੁਲਾਵੇ। ਜਾਂ ਫਿਰ ਗੁਰੂ ਜੀ ਉਥੇ ਕਰਾਮਾਤ ਵਿਖਾਉਣਗੇ, ਜਾਂ ਕੈਦ ਹੋ ਜਾਣਗੇ। ਹੋ ਸਕਦਾ ਹੈ, ਔਰੰਗਜ਼ੇਬ ਹੱਥੋਂ ਮਾਰੇ ਹੀ ਜਾਣ।

ਇਸ ਸਲਾਹ ਮਗਰ ਲੱਗ ਕੇ ਧੀਰਮੱਲ ਨੇ ਰਾਮ ਰਾਇ ਨੂੰ ਚਿੱਠੀ ਲਿਖੀ।

---

# ਅੰਸੂ ੩੨

(ਧੀਰਮੱਲ ਰਾਮ ਰਾਇ ਮੇਲ)

ਧੀਰਮੱਲ ਨੇ ਰਾਮ ਰਾਇ ਨੂੰ ਲਿਖਿਆ, ਕਿ ਗੁਰਿਆਈ ਆਪਣੀ ਸੀ, ਪਰ ਤੇਗ ਬਹਾਦਰ ਗੁਰੂ ਬਣ ਬੈਠਾ ਹੈ। ਮੈਂ ਉਸਨੂੰ ਮਾਰਨ ਦਾ ਚਾਰਾ ਕੀਤਾ ਸੀ, ਪਰ ਉਹ ਮਰਿਆ ਨਹੀਂ। ਤੂੰ ਉਸਨੂੰ ਬਾਦਸ਼ਾਹ ਪਾਸ ਬੁਲਾ ਕੇ ਮਰਵਾਉਣ ਦਾ ਯਤਨ ਕਰ।

ਰਾਮ ਰਾਇ ਨੇ ਉਤਰ ਲਿਖਿਆ, ਮੈਂ ਆਪਣਾ ਚਾਰਾ ਕਰਾਂਗਾ।

ਇਕ ਦਿਨ ਔਰੰਗਜ਼ੇਬ ਦੇ ਦਰਬਾਰ ਵਿਚ ਗੱਲ ਚੱਲੀ, ਕਿ ਹੁਣ ਗੁਰੂ ਕੌਣ ਹੈ। ਰਾਮ ਰਾਇ ਨੇ ਕਿਹਾ, ਕਿ ਤੇਗ਼ ਬਹਾਦਰ ਗੁਰੂ ਬਣ ਬੈਠਾ ਹੈ। ਬਾਦਸ਼ਾਹ ਉਸਨੂੰ ਬੁਲਾ ਕੇ ਕਰਾਮਾਤ ਵੇਖੇ। ਬਾਦਸ਼ਾਹ ਨੇ ਕਿਹਾ, ਅਸਾਂ ਤੁਹਾਡੇ ਵਿਚ ਬਹੁਤ ਕਰਾਮਾਤ ਵੇਖ ਲਈ ਹੈ, ਹੋਰ ਦੀ ਲੋੜ ਨਹੀਂ।

ਦਿੱਲੀ ਦੀ ਸੰਗਤ ਗੁਰੂ ਜੀ ਪਾਸ ਆਈ, ਤੇ ਭੇਟਾ ਧਰ ਕੇ ਕਿਹਾ, ਰਾਮ ਰਾਇ ਅਜੇ ਵੀ ਵਿਰੋਧ ਕਰਨੋ ਨਹੀਂ ਹਟਿਆ।

---

# ਅੰਸੂ ੩੩

(ਗੁਰੂ ਜੀ ਤੀਰਥਾਂ ਨੂੰ ਗਏ)

ਸੋਢੀਆਂ ਦੀ ਈਰਖਾ ਵੇਖ ਕੇ ਗੁਰੂ ਜੀ ਨੇ ਪੂਰਬ ਜਾਣ ਦੀ ਤਿਆਰੀ ਕਰ ਲਈ। ਬਹਾਨਾ ਰਖਿਆ ਤੀਰਥ ਯਾਤਰਾ ਦਾ। ਇਕ ਸੇਵਕ ਨੂੰ ਪਿਛੇ ਛਡ ਕੇ ਆਪ ਪਰਵਾਰ ਸਮੇਤ ਤੁਰ ਪਏ।

---

# ਅੰਸੂ ੩੪

(ਰਸਤੇ ਵਿਚ ਮਿਲੇ ਸਿੱਖ)

ਮਨਜ਼ਲ ਮਨਜ਼ਲ ਚਲਦੇ ਗੁਰੂ ਜੀ 'ਮੂਲੋਵਾਲ' ਜਾ ਪਹੁੰਚੇ। ਖ਼ਬਰ ਸੁਣ ਕੇ ਮਈਆ ਤੇ ਗੋਂਦਾ ਸ਼ਰਨ ਆਏ। ਗੁਰੂ ਜੀ ਨੇ ਪਾਣੀ ਲਿਆਉਣ ਵਾਸਤੇ ਕਿਹਾ। ਉਹਨਾਂ ਕਿਹਾ, 'ਮਹਾਰਾਜ! ਇਸ ਖੂਹ ਦਾ ਪਾਣੀ ਖਾਰਾ ਹੈ। ਸਾਰਾ ਨੱਗਰ ਦੂਰ ਤੋਂ ਲਿਆਉਂਦਾ ਹੈ। ਦੇਰ ਲਗੇਗੀ, ਪਰ ਅਸੀਂ ਓਥੋਂ ਚੰਗਾ ਪਾਣੀ ਲਿਆਉਂਦੇ ਹਾਂ।'

ਗੁਰੂ ਜੀ ਨੇ ਹੁਕਮ ਕੀਤਾ, 'ਏਸੇ ਖੂਹ ਵਿਚੋਂ ਕੱਖ ਕਾਨ ਕਢਕੇ ਸਾਫ਼ ਕਰੋ, ਤੇ ਪਾਣੀ ਭਰੋ। ਇਹ ਮਿੱਠਾ ਹੋ ਜਾਵੇਗਾ।'

ਖੂਹ ਸਾਫ਼ ਕਰਕੇ ਗੋਂਦੇ ਨੇ ਪਾਣੀ ਲਿਆਂਦਾ। ਸਭ ਤੋਂ ਪਹਿਲਾਂ ਗੁਰੂ ਜੀ ਨੇ ਪੀਤਾ। ਪਾਣੀ ਮਿੱਠਾ ਸੀ। ਗੁਰੂ ਜੀ ਨੇ ਵਾਕ ਕੀਤਾ, ਦਸ ਖੂਹ ਮਿੱਠੇ ਹੋਣਗੇ, ਪਰ ਜੇ ਗਿਆਰ੍ਹਵਾਂ ਲਾਉਗੇ ਤਾਂ ਖਾਰਾ ਨਿਕਲੇਗਾ।

ਇਹ ਸੁਣ ਕੇ, ਕਿ ਖਾਰਾ ਖੂਹ ਮਿੱਠਾ ਹੋ ਗਿਆ ਹੈ, ਸਾਰਾ ਪਿੰਡ ਚਰਨੀਂ ਆ ਢੱਠਾ।

ਗੋਂਦਾ ਚੌਧਰੀ ਸੀ। ਉਸਨੇ ਸ਼ਰਧਾ ਨਾਲ ਸੇਵਾ ਨਾ ਕੀਤੀ। ਪਰ ਜਿਸਨੇ ਕੀਤੀ, ਗੁਰੂ ਜੀ ਨੇ ਉਸਨੂੰ ਦਸਤਾਰ ਬਖ਼ਸ਼ੀ, ਤੇ ਕਿਹਾ, ਤੂੰ ਪਿੰਡ ਦਾ ਚੌਧਰੀ ਹੈਂ।

ਗੋਂਦੇ ਨੇ ਕਿਹਾ, ਚੌਧਰੀ ਤਾਂ ਮੈਂ ਹਾਂ।

ਗੁਰੂ ਜੀ ਨੇ ਕਿਹਾ, ਹੁਣ ਚੌਧਰ ਤੇਰੇ ਘਰ ਨਹੀਂ ਰਹਗੀ।

ਓਥੋਂ ਚੱਲ ਕੇ ਗੁਰੂ ਜੀ ਪਿੰਡ 'ਸੇਖ' ਜਾ ਪਹੁੰਚੇ। ਓਥੋਂ ਦਾ ਤਲੋਕਾ ਨਾਮ ਦਾ 'ਜਵੰਧਾ ਜੱਟ' ਬੈਰਾਗੀ ਦਾ ਸੇਵਕ ਸੀ। ਉਹ ਮਨ ਵਿਚ ਸੋਚੇ, ਕਿ ਗੁਰੂ ਜੀ ਪਾਸ ਜਾਵਾਂ, ਜਾਂ ਨਾ ਜਾਵਾਂ।

ਬੈਰਾਗੀ ਨੇ ਸੋਚਿਆ, ਜੇ ਤਲੋਕਾ ਗੁਰੂ ਦੀ ਸ਼ਰਣ ਚਲਾ ਗਿਆ, ਤਾਂ ਸਾਰੇ ਲੋਕ ਚਲੇ ਜਾਣਗੇ। ਮੇਰੀ ਪੂਜਾ ਖ਼ਤਮ ਹੋ ਜਾਇਗੀ। ਬੈਰਾਗੀ ਨੇ ਤਲੋਕੇ ਨੂੰ ਗੁਰੂ ਜੀ ਪਾਸ ਜਾਣੋ ਰੋਕ ਦਿਤਾ।

ਇਕ ਦਿਨ ਤਲੋਕਾ ਕੁਛ ਆਦਮੀਆਂ ਸਣੇ ਬਾਹਰ ਗਿਆ, ਤੇ ਗੁਰੂ ਜੀ ਤੋਂ ਦੂਰ ਦੂਰ ਹੋ ਲੰਘ ਗਿਆ। ਗੁਰੂ ਜੀ ਦੇ ਪੁਛਣ ਤੇ ਕਿਸੇ ਨੇ ਦੱਸਿਆ, 'ਇਹ ਬਾਹੀਏ

(ਬਾਈ ਪਿੰਡਾਂ) ਦਾ ਸਰਦਾਰ ਹੈ।'

ਮੁਭਾਵਕ ਗੁਰੂ ਜੀ ਦੇ ਮੁੱਖੋਂ ਨਿਕਲ ਗਿਆ, ਨਾ ਬਾਹੀਆ, ਨਾ ਤੇਹੀਆ। ਨਾ ਸਰਦਾਰ, ਨਾ ਸਰਦਾਰੀ। ਸਭ ਉਜੜ ਜਾਇਗਾ। ਜੋ ਹੋਰ ਪਿੰਡ ਵਸਾ ਕੇ ਰਹਿਣਗੇ, ਓਹਾ ਬਚਣਗੇ।'

ਓਥੋਂ ਚੱਲ ਕੇ ਗੁਰੂ ਜੀ ਨੇ ਨਗਰ 'ਹਡਿਆਏ' ਜਾ ਡੇਰਾ ਕੀਤਾ।

---

# ਅੰਸੂ ੩੫

(ਹਡਿਆਏ ਨਗਰ ਡੇਰਾ)

ਗੁਰੂ ਜੀ ਬਾਹਰ ਇਕ ਬੋਹੜ ਦੀ ਛਾਂਵੇਂ ਜਾ ਉਤਰੇ। ਲਾਗੇ ਇਕ ਪਾਣੀ ਦਾ ਛੋਟਾ ਜਿਹਾ ਛੱਪੜ ਸੀ। ਲਾਗੇ ਇਕ ਮਨੁੱਖ ਤਾਪ ਨਾਲ ਤੜਪ ਰਿਹਾ ਸੀ। ਲੋਕਾਂ ਨੇ ਦੱਸਿਆ, ਕਿ ਸਾਰੇ ਪਿੰਡ ਵਿਚ ਤਾਪ ਦਾ ਜ਼ੋਰ ਹੈ, ਤੇ ਕਈ ਮੌਤਾਂ ਹੋ ਗਈਆਂ ਹਨ। ਗੁਰੂ ਜੀ ਨੇ ਕਿਹਾ, ਇਸ ਨੂੰ ਇਸ ਛੋਟੇ ਸਰੋਵਰ ਵਿਚ ਨੁਹਾਓ, ਤਾਪ ਲਹਿ ਜਾਇਗਾ।

ਸਾਥੀਆਂ ਨੇ ਉਸ ਨੂੰ ਨੁਹਾਇਆ, ਤਾਂ ਉਸਦਾ ਤਾਪ ਲਹਿ ਗਿਆ। ਇਹ ਸੁਣ ਕੇ ਸਾਰੇ ਨੱਗਰ ਵਾਲੇ ਸ਼ਰਨ ਆਏ। ਗੁਰੂ ਜੀ ਨੇ ਕਿਹਾ, 'ਸਤਿਨਾਮ ਕਹਿਕੇ ਇਸ਼ਨਾਨ ਕਰੋ, ਤਾਪ ਲਹਿ ਜਾਇਗਾ।'

ਇਸ ਤਰ੍ਹਾਂ ਉਹ ਸਾਰਾ ਪਿੰਡ ਤਾਪ ਤੋਂ ਅਰੋਗ ਹੋ ਗਿਆ।

ਓਥੋਂ ਗੁਰੂ ਜੀ ਅੱਗੇ ਤੁਰ ਪਏ। 'ਧੌਲਾ' ਪਿੰਡ ਦੋ ਕੋਹ ਰਹਿ ਗਿਆ, ਜਾਂ ਘੋੜਾ ਅੜੀ ਕਰ ਖਲਾ। ਉਹ ਅੱਗੇ ਤੁਰੇ ਹੀ ਨਾ।

"ਗੁਰੂ ਕਹਯੋ, ਇਹ ਤੁਰਕਨਿ ਬੰਦੇ।
ਪ੍ਰਭੁ ਗੁਰ ਕੋ ਨ ਲਖਹਿ ਮਤਿਮੰਦੇ। ੨੮।"

ਉਸ ਪਾਸਿਓਂ ਹਟ ਕੇ ਮਹਾਰਾਜ 'ਸੋਹੀਬਾਲ' ਕੋਲ ਕੁਝ ਸਮਾਂ ਰੁਕੇ, ਤੇ ਫਿਰ ਪਿੰਡ 'ਕੈਲ' ਕੋਲ ਰੁਕੇ। ਉਹਨਾਂ ਸ਼ਰਧਾ ਨ ਕੀਤੀ, ਤਾਂ ਮਹਾਰਾਜ ਅੱਗੇ ਤੁਰ ਪਏ। ਅੰਤ ਗੁਰੂ ਜੀ ਨੇ ਪਿੰਡ 'ਢਿਲਵਾਂ' ਪਾਸ ਜਾ ਡੇਰਾ ਕੀਤਾ।

ਏਥੇ ਗੁਰੂ ਜੀ ਨੇ ਇਕ ਸੌ ਇਕ ਕਪਲਾ (ਕਾਲੇ ਥਣਾਂ ਵਾਲੀ) ਗਊ ਇਕੱਠੀ ਕੀਤੀ, ਖ਼ਰੀਦੀ। ਗੁਰੂ ਜੀ ਨੇ ਗੁਜਰਾਤੀ ਪੰਡਤਾਂ ਨੂੰ ਉਹ ਗਊਆਂ ਦਾਨ ਲੈਣ ਵਾਸਤੇ ਕਿਹਾ, ਪਰ ਪੰਡਤ ਨਾ ਮੰਨੇ। ਉਹਨਾਂ ਨੂੰ ਵਹਿਮ ਸੀ, ਕਿ ਇਹੋ ਜੇਹੀਆਂ ਗਊਆਂ ਦਾਨ ਲੈਣ ਨਾਲ ਪ੍ਰਾਣਾਂ ਦੀ ਹਾਨੀ ਹੈ। ਪਰ ਇਕ ਗੁਜਰਾਤੀ ਪੰਡਤ ਅੱਗੇ ਆਇਆ। ਉਸ ਕਿਹਾ, ਆਪ ਸਹਾਈ ਹੋਵੋ, ਤਾਂ ਮੈਂ ਇਹ ਦਾਨ ਲੈਣ ਨੂੰ ਤਿਆਰ ਹਾਂ।

ਉਸ ਪੰਡਤ ਨੇ ਗਾਂਈਂ ਦਾਨ ਲੈ ਲਈਆਂ, ਚੁਲੀ ਛੁਡਾ ਲਈ, ਤਾਂ ਉਸ ਦਾ ਸਾਰਾ ਸਰੀਰ ਕਾਲਾ ਪੈ ਗਿਆ। ਪੰਡਤ ਨੇ ਕਿਹਾ, ਹੁਣ ਆਪ ਸਹਾਇਤਾ ਕਰੋ। ਗੁਰੂ ਜੀ ਨੇ ਉਸ ਦੇ ਸਿਰ ਤੇ ਹੱਥ ਧਰਿਆ, ਤਾਂ ਉਸ ਦਾ ਸਰੀਰ ਸ਼ਾਂਤ ਹੋ ਗਿਆ।

ਪੰਡਤ ਗੁਰੂ ਜੀ ਦੀ ਚਰਨੀਂ ਪ ਗਿਆ। ਫਿਰ ਮਹਾਰਾਜ ਨੇ ਓਥੇ ਬੜਾ ਭਾਰਾ ਜੱਗ ਕੀਤਾ ।

(ਕੀ ਗੁਰੂ ਜੀ ਗਊ-ਦਾਨ ਜ਼ਰੂਰੀ ਸਮਝਦੇ ਸਨ ? ਸਨਾਤਨੀ ਧਰਮ ਦੇ ਅਸਰ ਥੱਲੇ ਸਾਖੀ ਲਿਖੀ ਗਈ ਹੈ ।)

---

# ਅੰਸੂ ੩੬

(ਭਦੇਹਰੀ,ਅਲੀ ਸ਼ੇਰ, ਜੋਗੇ, ਭੂਪਾਲੀ)

ਓਥੋਂ ਚੱਲ ਕੇ ਗੁਰੂ ਜੀ ਭਦੇਹਰੀ ਪਿੰਡ ਪੁੱਜੇ। ਉਹਨਾਂ ਉਲਟਾ ਜਵਾਬ ਦਿਤਾ। ਗੁਰੂ ਜੀ ਅੱਗੇ ਪਿੰਡ 'ਅਲੀਸ਼ੇਰ' ਜਾ ਉਤਰੇ।

ਦੋਹਾਂ ਪਿੰਡਾਂ ਦੇ ਲੋਕਾਂ ਨੇ ਸੇਵਾ ਨਾ ਕੀਤੀ, ਤਾਂ ਗੁਰੂ ਜੀ ਪਿੰਡ 'ਜੋਗੇ' ਜਾ ਉਤਰੇ । ਓਥੇ ਕੋਈ ਆਦਮੀ ਨਾ ਮਿਲਿਆ, ਤਾਂ ਗੁਰੂ ਜੀ ਨੇ 'ਭੂਪਾਲ' ਪਿੰਡ ਜਾ ਡੇਰਾ ਕੀਤਾ।

---

# ਅੰਸੂ ੩੭

(ਖੀਵਾ-ਭਿੱਖੀ)

ਗੁਰੂ ਜੀ ਪਿੰਡ 'ਖੀਵਾ' ਵਿਚ ਆ ਉਤਰੇ। 'ਸਿੰਘਾ' ਰਾਹਕ ਗੁਰੂ ਜੀ ਦੇ ਨੇੜੇ ਆ ਬੈਠੇ, ਤੇ ਫਿਰ ਚਲਾ ਜਾਵੇ। ਇਕ ਦਿਨ ਉਹ ਛੇਤੀ ਹੀ ਉਠ ਤੁਰਿਆ। ਗੁਰੂ ਜੀ ਦੇ ਪੁਛਣ ਤੇ ਉਸ ਨੇ ਕਿਹਾ, ਕਿ ਕਿਸੇ ਦੇ ਘਰ ਸਗਾਈ ਹੈ । ਓਥੇ ਮਿਠਿਆਈ ਵੰਡੀ ਜਾਵੇਗੀ। ਮੈਂ ਵੀ ਜਾ ਕੇ ਹਿੱਸਾ ਲੈ ਆਵਾਂ। ਗੁਰੂ ਜੀ ਨੇ ਕਿਹਾ, ਤੂੰ ਹੁਣ ਕਿਸੇ ਦੇ ਘਰ ਨਹੀਂ ਜਾਣਾ। ਤੇਰਾ ਹਿੱਸਾ ਤੇਰੇ ਘਰ ਹੀ ਪਹੁੰਚ ਜਾਇਆ ਕਰੇਗਾ। ਸਿੰਘਾ ਭਰੋਸਾ ਕਰਕੇ ਘਰ ਜਾ ਬੈਠਾ । ਸਗਾਈ ਵਾਲਿਆਂ ਨੂੰ ਪਤਾ ਲੱਗਾ, ਤਾਂ ਉਹਨਾਂ ਉਸ ਦੇ ਘਰ ਹਿੱਸਾ ਭੇਜ ਦਿਤਾ ।

ਪਿੰਡ ਵਾਲਿਆਂ ਸੇਵਾ ਨਾ ਕੀਤੀ, ਤਾਂ ਗੁਰੂ ਜੀ ਅੱਗੇ ਤੁਰ ਪਏ। ਗੁਰੂ ਜੀ ਡੇਢ ਕੋਹ ਗਏ, ਤਾਂ ਪਿਸ਼ਾਵਰ ਦੀ ਸੰਗਤ ਭੇਟਾ ਲੈ ਕੇ ਆ ਮਿਲੀ। ਗੁਰੂ ਜੀ ਨੇ ਓਥੇ ਹੀ ਡੇਰਾ ਲਾ ਦਿਤਾ। ਇਕ ਰਾਹਕ ਨੇ ਘਰ ਤੋਂ ਮੰਗਾ ਕੇ ਲੱਸੀ ਪਿਆਈ। ਗੁਰੂ ਜੀ ਨੇ ਦੁੱਧ ਦਾ ਵਰ ਦਿਤਾ।

ਗੁਰੂ ਜੀ ਪਿੰਡ 'ਭਿੱਖੀ' ਜਾ ਉਤਰੇ। ਹਜ਼ੂਰ ਏਥੇ ਕੁਝ ਦਿਨ ਰਹੇ ਤੇ ਪਿਸ਼ਾਵਰ ਦੀ ਸੰਗਤ ਨੂੰ ਵਿਦਿਆ ਕੀਤਾ।

ਭਿੱਖੀ ਦਾ ਸਰਦਾਰ ਦੇਸੂ ਸਰਵਰ ਦਾ ਸੇਵਕ ਸੀ। ਉਹ ਦਰਸ਼ਨ ਵਾਸਤੇ ਨਹੀਂ ਆਇਆ। ਪਰ ਕੁਛ ਲੋਕਾਂ ਦੇ ਸਮਝਾਉਣ ਉਤੇ ਉਹ ਗੁਰੂ ਜੀ ਪਾਸ ਆਉਣ ਲਈ ਤਿਆਰ ਹੋ ਪਿਆ।

---

# ਅੰਸੂ ੩੮

(ਦੇਸ ਰਾਜ-ਖਯਾਲਾ-ਦਮਦਮਾ-ਮੌੜ)

ਬਹੁਤ ਸਾਰੇ ਸੰਗੀਆਂ ਨਾਲ ਦੇਸੂ ਸ਼ਰਣ ਆਇਆ । ਗੁਰੂ ਜੀ ਨੇ ਉਸ ਨੂੰ ਦੇਸਰਾਜ ਕਹਿ ਕੇ ਨੇੜੇ ਬਿਠਾਇਆ । ਸਰਵਰ ਦੀ ਖੂੰਡੀ ਉਸ ਵੇਲੇ ਵੀ ਉਹਦੇ ਗਲ ਵਿਚ ਸੀ ।

ਗੁਰੂ ਜੀ ਨੇ ਕਿਹਾ, ਸਤਨਾਮ ਬਿਨਾਂ ਅੱਗੇ ਛੁਟਕਾਰਾ ਨਹੀਂ । ਖੂੰਡੀ ਸੁੱਟ ਦੇਹ, ਅਸੀਂ ਤੈਨੂੰ ਪੰਜ ਤੀਰ ਬਖ਼ਸ਼ਦੇ ਹਾਂ ।

ਦੇਸੂ ਨੇ ਖੂੰਡੀ ਵਗਾਹ ਮਾਰੀ, ਤੇ ਗੁਰੂ ਜੀ ਦੇ ਬਖ਼ਸ਼ੇ ਤੀਰ ਸੰਭਾਲ ਲਏ ।

ਓਥੋਂ ਚੱਲ ਕੇ ਗੁਰੂ ਜੀ ਨਗਰ 'ਖਯਾਲੇ' ਜਾ ਉਤਰੇ । ਓਥੋਂ ਦੇ ਲੋਕਾਂ ਸੇਵਾ ਨਾ ਕੀਤੀ । ਅਗਲੇ ਦਿਨ ਗੁਰੂ ਜੀ ਪਿੰਡ 'ਮੌੜ' ਕੋਲ ਜਾ ਉਤਰੇ । ਕੁਛ ਲੋਕਾਂ ਨੇ ਕਿਹਾ, ਇਸ ਜੰਡ ਉਤੇ ਭੂਤ ਪਿਸਾਚ ਰਹਿੰਦੇ ਹਨ, ਏਥੇ ਡੇਰਾ ਨਾ ਕਰੋ ।

ਗੁਰੂ ਜੀ ਨੇ ਕਿਹਾ, ਹੁਣ ਭੂਤ ਨਹੀਂ, ਏਥੇ ਦੇਵਤੇ ਵੱਸਣਗੇ । ਗੁਰੂ ਜੀ ਨੇ ਓਥੇ ਡੇਰਾ ਲਾ ਦਿਤਾ । ਰਾਤ ਪਈ, ਤਾਂ ਉਹ ਦੇਉ ਆ ਗਿਆ । ਉਹਨੇ ਬੇਨਤੀ ਕੀਤੀ, ਕਿ ਗੋਇੰਦਵਾਲ ਵਿਚੋਂ ਸਾਨੂੰ ਗੁਰੂ ਅਮਰਦਾਸ ਜੀ ਨੇ ਕਢਿਆ ਸੀ, ਤਾਂ ਅਸੀਂ ਏਥੇ ਆ ਵੱਸੇ ਸਾਂ । ਦੱਸੋ, ਹੁਣ ਕਿਥੇ ਜਾ ਵੱਸੀਏ । ਗੁਰੂ ਜੀ ਨੇ ਕਿਹਾ, ਇਕ ਮਹਾਂਪੁਰਸ਼ ਆ ਕੇ ਤੁਹਾਨੂੰ ਬਠਿੰਡੇ ਵਿਚੋਂ ਕਢੇਗਾ, ਤੇ ਓਹਾ ਦੱਸੇਗਾ, ਕਿ ਤੁਸੀਂ ਕਿੱਥੇ ਵੱਸੋ ।

ਦੇਉ ਨਮਸਕਾਰ ਕਰਕੇ ਚਲਾ ਗਿਆ ।

---

# ਅੰਸੂ ੩੯

( ਦੇਸੂ ਦਾ ਅੰਤ )

ਉਸ ਜੰਡ ਵਿਚ ਪਿਪਲ ਉੱਗ ਪਿਆ ।

ਦੇਸੂ ਕੁਛ ਬੀਮਾਰ ਹੋ ਗਿਆ । ਉਹਦੀ ਇਸਤਰੀ ਨੇ ਸਮਝਾਇਆ, ਕਿ ਇਹ ਪੀਰ ਦੀ ਕਰੋਪੀ ਹੈ । ਮਾਫ਼ੀ ਮੰਗ ਲੈ । ਦੇਸੂ ਨੇ ਤੀਰ ਸੁੱਟ ਕੇ ਫਿਰ ਖੂੰਡੀ ਗਲ ਵਿਚ ਪਾ ਲਈ । ਉਸਦੀ ਇਸਤਰੀ ਨੇ ਤੀਰ ਤੋੜ ਦਿਤੇ ।

ਉਸ ਸਮੇਂ ਗੁਰੂ ਜੀ ਮੌੜ ਬੈਠੇ ਸਨ । ਉਹਨਾਂ ਕਿਹਾ, 'ਦੇਸੂ ਨੇ ਮਾੜਾ ਕੀਤਾ । ਅਸਾਂ ਤਾਂ ਉਹਨੂੰ ਤੀਰਾਂ ਵਿਚ ਪੰਜ ਬੀਰ ਬਖ਼ਸ਼ੇ ਸਨ ਪਰ ਉਸ ਨੇ ਤੋੜ ਕੇ ਗੁਆ ਲਏ ਹਨ ।'

ਕੁਛ ਦਿਨ ਦੁੱਖ ਪਾ ਕੇ ਦੇਸੂ ਮਰ ਗਿਆ, ਤਾਂ ਉਸਦਾ ਪੁੱਤਰ 'ਗੈਂਡਾ' ਸਰਦਾਰ ਬਣਿਆਂ । ਗੈਂਡੇ ਦੀ ਇਸਤਰੀ ਦੇ ਭਰਾ ਨੇ ਖ਼ੂਨ ਕਰ ਦਿਤਾ । ਉਸਨੂੰ ਗੈਂਡੇ ਨੇ ਬਰਛੀ ਮਾਰ ਕੇ ਮਾਰ ਦਿਤਾ । ਮਰਨ ਵਾਲੇ ਦੇ ਭਰਾਵਾਂ ਨੇ ਗੈਂਡੇ ਨੂੰ ਮਾਰ ਦਿਤਾ । ਇਕ

ਦੇਸੂ ਦਾ ਪੋਤਰਾ ਪਿਛੇ ਰਹਿ ਗਿਆ। ਉਸਨੂੰ ਸ਼ਰੀਕਾਂ ਨੇ ਜ਼ਹਿਰ ਦੇ ਕੇ ਮਾਰ ਦਿਤਾ। ਘਰਾਣਾ ਖ਼ਤਮ ਹੋ ਗਿਆ।

ਓਥੋਂ ਗੁਰੂ ਜੀ 'ਖਾਨੇ' ਗਏ, ਤੇ ਖਾਨੇ ਤੋਂ 'ਦਮਦਮੇ'।

# ਅੰਸੂ ੪੦

( ਚੋਰ ਨੂੰ ਸੂਲੀ )

ਓਥੋਂ ਮਹਾਰਾਜ ਪਿੰਡ 'ਸੂਲੀਸਰ' ਜਾ ਪਹੁੰਚੇ। ਰਾਤ ਇਕ ਹਿੰਦੂ ਤੇ ਇਕ ਮੁਸਲਮਾਨ ਚੋਰ ਗੁਰੂ ਜੀ ਦੇ ਘੋੜੇ ਚੁਰਾਉਣ ਵਾਸਤੇ ਲੁਕੇ ਬੈਠੇ ਸਨ। ਰਾਤ ਇਕ ਸ਼ੇਰ ਆਇਆ। ਗੁਰੂ ਜੀ ਦੇ ਡੇਰੇ ਦੇ ਉਦਾਲੇ ਚੱਕਰ ਕਟ ਕੇ ਤੇ ਸਿਰ ਝੁਕਾ ਕੇ ਉਹ ਚਲਾ ਗਿਆ। ਮੁਸਲਮਾਨ ਨੇ ਕਿਹਾ, ਇਹ ਕਰਾਮਾਤੀ ਪੀਰ ਹਨ, ਏਥੇ ਚੋਰੀ ਨਹੀਂ ਕਰਨੀ। ਪਰ ਹਿੰਦੂ ਉਸਦੀ ਗੱਲ ਨਾ ਮੰਨਿਆਂ।

ਮੁਸਲਮਾਨ ਤਾਂ ਨਮਸਕਾਰ ਕਰਕੇ ਚਲਾ ਗਿਆ। ਪਰ ਹਿੰਦੂ ਨੇ ਰਾਤ ਗੁਰੂ ਜੀ ਦਾ ਘੋੜਾ ਖੁਹਲ ਲਿਆ। ਮੀਲ-ਕੁ ਤੇ ਜਾ ਕੇ ਚਰ ਅੰਨ੍ਹਾ ਹੋ ਗਿਆ। ਸਵੇਰੇ ਜਾ ਕੇ ਸਿੱਖ ਚੋਰ ਨੂੰ ਪਕੜ ਲਿਆਏ।

ਗੁਰੂ ਜੀ ਨੇ ਕਿਹਾ, ਚੋਰੀ ਦੀ ਸਜ਼ਾ ਸੂਲੀ ਹੈ, ਤੂੰ ਆਪ ਹੀ ਸੂਲੀ ਚੜ੍ਹ ਜਾਹ।

ਚੋਰ ਜੰਡ ਦਾ ਇਕ ਟਾਹਣ ਤੋੜ ਕੇ ਉਸਦੇ ਉਪਰ ਆਪ ਹੀ ਸੂਲੀ ਚੜ੍ਹ ਗਿਆ। ਉਸ ਅਸਥਾਨ ਦਾ ਨਾਮ 'ਸੂਲੀਸਰ' ਹੈ।

# ਅੰਸੂ ੪੧

( ਨੱਗਰ 'ਬਰੇ' ਤੋਂ 'ਧਮਧਾਣ' )

ਅੱਗੇ ਗੁਰੂ ਜੀ ਪਿੰਡ 'ਬਰੇ' ਜਾ ਉਤਰੇ। ਓਥੇ ਮਹਾਰਾਜ ਦੋ ਮਹੀਨੇ ਰਹੇ। ਪਿੰਡ ਵਾਲਿਆਂ ਬਹੁਤ ਸੇਵਾ ਕੀਤੀ।

ਓਥੋਂ ਚੱਲ ਕੇ 'ਬੁਲਾਢੇ' ਕੋਲ ਇਕ ਰਾਤ ਗੁਜ਼ਾਰ ਕੇ ਹਜ਼ੂਰ 'ਗੋਬਿੰਦ ਪੁਰੇ' ਰਾਹੀਂ 'ਗਾਗੇ' ਪਹੁੰਚੇ। ਸਿੱਖਾਂ ਨੇ ਜਾ ਕੇ ਖੇਤਾਂ ਵਿਚੋਂ ਘਾਹ ਕਢਿਆ। ਮਗਰ ਜੱਟਾਂ ਨੇ ਘਾਹ ਖੋਹ ਲਿਆ, ਤੇ ਸੇਵਕਾਂ ਨੂੰ ਮਾਰਿਆ ਕੁਟਿਆ।

ਗੁਰੂ ਜੀ ਨੇ ਓਥੋਂ ਅਗੇ ਨੱਗਰ 'ਗੁਰਨੇ' ਵਿਚ ਜਾ ਡੇਰਾ ਕੀਤਾ।

ਗਾਗੇ ਵਾਲੇ ਇਕੱਠੇ ਹੋ ਕੇ ਭੁੱਲ ਬਖ਼ਸ਼ਾਉਣ ਆਏ। ਪਰ ਗੁਰੂ ਜੀ ਬੋਲੇ ਤਕ ਨਹੀਂ। ਤਿੰਨ ਦਿਨ ਪਿਛੋਂ ਗੁਰਦੇਵ ਪਿੰਡ 'ਮਕਰੋੜ' ਜਾ ਉਤਰੇ। ਗਾਗੇ ਵਾਲੇ ਮਗਰ ਮਕਰੋੜ ਜਾ ਪੁਜੇ। ਬਹੁਤ ਸਾਰੇ ਸਿੱਖਾਂ ਦੇ ਸਫ਼ਾਰਸ਼ ਕਰਨ 'ਤੇ ਗੁਰਦੇਵ ਨੇ ਕਿਹਾ, ਤੁਹਾਡੀ ਬੰਸ ਬਹੁਤੀ ਨਹੀਂ ਵਧੇਗੀ, ਲੜਦੇ ਰਹਿਣਗੇ।

ਓਥੋਂ ਅੱਗੇ ਗੁਰੂ ਜੀ ਪਿੰਡ 'ਧਮਧਾਨ' (ਧਮਤਾਨ) ਜਾ ਉਤਰੇ। ਇਕ ਜੱਟ

ਦੁੱਧ ਲੈ ਕੇ ਆਇਆ। ਗੁਰੂ ਜੀ ਨੇ ਕਿਹਾ, ਇਹ ਤਾਂ ਲਹੂ ਹੈ। ਜੱਟ ਕਹੇ, ਮਹਾਰਾਜ ਇਹ ਦੁੱਧ ਹੈ। ਮਹਿੰ ਦਾ ਫਲ ਮਰ ਗਿਆ ਸੀ। ਮੈਂ 'ਮੂੜੀ' ਦੇ ਕੇ ਚੋ ਕੇ ਲਿਆਇਆ ਹਾਂ।

ਗੁਰੂ ਜੀ ਨੇ ਕਿਹਾ, ਬਾਂਗਰ ਦੇ ਲਕ ਬੜੇ ਕਠੋਰ ਹਨ। ਇਹ ਕਹਿ ਕੇ ਗੁਰੂ ਜੀ ਨੇ ਦੁੱਧ ਵਾਪਸ ਕਰ ਦਿਤਾ।

---

# ਅੰਸੂ ੪੨

( ਭਾਈ ਮੇਂਹਾਂ )

ਧਮਧਾਨ ਵਿਚ ਠਹਿਰੇ ਗੁਰੂ ਜੀ ਸ਼ਕਾਰ ਖੇਡਣ ਜਾਇਆ ਕਰਦੇ ਸਨ। ਧਮਧਾਨ ਵਿਚ ਪਾਣੀ ਦੂਰ ਤੋਂ ਲਿਆਉਣਾ ਪੈਂਦਾ ਸੀ। ਭਾਈ ਮੇਂਹਾਂ ਸਾਰਾ ਦਿਨ ਪਾਣੀ ਢੋਂਦਾ ਰਹਿੰਦਾ। ਸਿਰ 'ਤੇ ਗਾਗਰ ਢੋਣ ਨਾਲ ਸਿਰ ਵਿਚ ਜ਼ਖ਼ਮ ਹੋ ਗਏ। ਜ਼ਖ਼ਮਾਂ ਵਿਚ ਕਿਰਮ ਚੱਲ ਗਏ। ਇਕ ਦਿਨ ਸਿਰ ਤੋਂ ਇੰਨੂੰ ਡਿਗ ਪਿਆ। ਉਸ ਨਾਲ ਕੁਛ ਕਿਰਮ ਵੀ ਥੱਲੇ ਡਿੱਗ ਪਏ। ਮੀਂਹੇਂ ਨੇ ਤਰਸ ਖਾ ਕੇ ਉਹ ਕਿਰਮ ਚੁਕ ਕੇ ਸਿਰ ਦੇ ਜ਼ਖ਼ਮ ਵਿਚ ਰੱਖ ਲਏ।

ਸੇਵਾ ਤੇ ਪਰਸੰਨ ਹੋ ਕ ਗੁਰੂ ਜੀ ਨੇ ਮੀਂਹੇਂ ਨੂੰ ਮਹੰਤ ਥਾਪ ਦਿਤਾ।

---

# ਅੰਸੂ ੪੩

( ਧਮਧਾਨ ਤੋਂ ਕੈਥਲ )

ਗੁਰੂ ਜੀ ਧਮਧਾਨ ਕਾਫ਼ੀ ਸਮਾਂ ਰਹੇ। ਇਕ ਰਾਹਕ ਹਰ ਸਮੇਂ ਗੁਰੂ ਜੀ ਦੀ ਸੇਵਾ ਵਿਚ ਰਹਿੰਦਾ ਸੀ। ਜਿੰਨੀ ਚੜ੍ਹਤ ਇਕੱਠੀ ਹੋਈ, ਗੁਰੂ ਜੀ ਨੇ ਉਸ ਰਾਹਕ ਨੂੰ ਦੇ ਕੇ ਹੁਕਮ ਕੀਤਾ, ਕਿ ਏਥੇ ਖੂਹ ਲੁਆਓ, ਤੇ ਧਰਮਸਾਲ ਬਣਾਓ।

ਰਾਹਕ ਦੇ ਮਨ ਵਿਚ ਲਾਲਚ ਆ ਗਿਆ। ਉਸਨੇ ਆਪਣੀ ਪੈਲੀ ਵਿਚ ਖੂਹ ਲਾਉਣਾ ਸ਼ੁਰੂ ਕਰ ਦਿਤਾ। ਪਰ ਉਹ ਟੁੱਬਿਆ ਨਾ ਜਾ ਸਕਿਆ। ਰਾਹਕ ਨੂੰ ਬੁਰਾ ਫਲ ਮਿਲਿਆ।

ਗੁਰੂ ਜੀ ਕੁਰਛੇਤਰ ਦੀ ਹੱਦ ਵਿਚ ਸੁਰਸਤੀ ਨਦੀ ਕਨਾਰੇ ਜਾ ਪੁੱਜੇ। ਉਸ ਨੱਗਰ ਵਿਚ ਇਕ ਤਖਾਣ ਸਿੱਖ ਸੀ। ਗੁਰੂ ਜੀ ਉਸਦੇ ਘਰ ਉਤਰੇ। ਸਵੇਰੇ ਉਠਕੇ ਗੁਰਦੇਵ ਨੇ 'ਸੁਰਸਤੀ' ਵਿਚ ਇਸ਼ਨਾਨ ਕੀਤਾ। ਪੰਡਤ ਆਏ, ਤਾਂ ਉਹਨਾਂ ਨੂੰ ਦਾਨ ਕੀਤਾ।

ਗੁਰੂ ਜੀ ਨੇ ਪੁਛਿਆ, ਕਿ ਕੈਥਲ ਵਿਚ ਵੀ ਕੋਈ ਸਿੱਖ ਹੈ? ਉਸ ਸਿੱਖ ਨੇ ਦੱਸਿਆ, ਕਿ ਇਕ ਤਖਾਣ ਤੇ ਦੋ ਬਾਣੀਏ ਹਨ। ਗੁਰੂ ਜੀ ਉਸ ਸਿੱਖ ਨੂੰ ਨਾਲ ਲੈ ਕੇ ਕੈਥਲ ਵਿਚ ਉਸ ਤਖਾਣ ਸਿੱਖ ਦੇ ਘਰ ਜਾ ਉਤਰੇ।

---

# ਅੰਸੂ ੪੪

(ਬਾਰਨੇ ਦਾ ਰਾਹਕ)

ਕੈਥਲ ਤੋਂ ਚੱਲ ਕੇ ਗੁਰੂ ਜੀ ਪਿੰਡ 'ਬਾਰਨੇ' ਜਾ ਉਤਰੇ। ਓਥੇ ਇਕ ਜੱਟ ਸਿੱਖ ਸੀ। ਉਸਨੇ ਗੁਰੂ ਜੀ ਨੂੰ ਆਪਣੇ ਘਰ ਉਤਾਰਾ ਦਿਤਾ, ਤੇ ਕਿਹਾ, ਮੈਂ ਜ਼ਰਾ ਪਟਵਾਰੀ ਨਾਲ ਖੇਤ ਮਿਣਾ ਆਵਾਂ। ਗੁਰੂ ਜੀ ਨੇ ਕਿਹਾ, ਤੈਨੂੰ ਜਾਣ ਦੀ ਲੋੜ ਨਹੀਂ। ਪਰ ਉਹ ਮਿੰਨਤ ਕਰਕੇ ਚਲਾ ਗਿਆ। ਗੁਰੂ ਜੀ ਨੇ ਕਿਹਾ, ਤੂੰ ਓਥੇ ਚੁੱਪ ਕਰ ਰਹੀਂ। ਏਨਾ ਹੁਕਮ ਮੰਨਣ ਤੇ ਉਸਨੂੰ ਅੱਧਾ ਮਾਮਲਾ ਲੱਗਾ।

ਗੁਰੂ ਜੀ ਨੇ ਉਸਨੂੰ ਤਮਾਕੂ ਤਿਆਗਣ ਵਾਸਤੇ ਕਿਹਾ, ਜੋ ਉਸਨੇ ਮੰਨ ਲਿਆ।

---

# ਅੰਸੂ ੪੫

(ਥਾਨੇਸਰ ਮੇੱਲੇ ਤੇ)

ਗੁਰੂ ਜੀ ਥਾਨੇਸਰ ਸੂਰਜ ਗ੍ਰਹਿਣ ਦੇ ਮੇੱਲੇ ਸਮੇਂ ਗਏ। ਗੁਰਦੇਵ ਨੇ ਇਕ ਪਾਸੇ ਉਤਾਰਾ ਕੀਤਾ। ਬਹੁਤ ਸੰਗਤਾਂ ਦਰਸ਼ਨ ਕਰਨ ਹਾਜ਼ਰ ਹੋਈਆਂ।

ਸੂਰਜ ਗ੍ਰਹਿਣ ਦਾ ਸਮਾਂ ਬੀਤ ਜਾਣ ਪਿੱਛੋਂ ਗੁਰੂ ਜੀ ਓਥੋਂ ਤੁਰ ਪਏ। ਬਹੁਤ ਸਾਰੀਆਂ ਸਗਤਾਂ ਨਾਲ ਹੋ ਪਈਆਂ।

ਥਾਨੇਸਰ ਤੋਂ ਤੁਰ ਕੇ ਗੁਰੂ ਜੀ 'ਬਦਰਪੁਰ' ਠਹਿਰੇ। ਓਥੇ ਜੋ ਧਨ ਇਕੱਠਾ ਹੋਇਆ, ਖੂਹ ਲਾਉਣ ਤੇ ਅਸਥਾਨ ਬਨਾਉਣ ਵਾਸਤੇ ਇਕ ਰਾਹਕ ਨੂੰ ਸੌਂਪ ਦਿਤਾ।

ਓਥੋਂ ਚੱਲ ਕੇ ਹਜ਼ੂਰ 'ਸੁਢੈਲ' ਪਿੰਡ ਠਹਿਰੇ।

ਜਮਨਾ ਵਿਚ ਇਸ਼ਨਾਨ ਕਰਕੇ ਗੁਰੂ ਜੀ ਛੋਟੀਆਂ ਛੋਟੀਆਂ ਮਨਜ਼ਲਾਂ ਕਰਦੇ ਜਾ ਰਹੇ ਸਨ।

"ਤੀਰਥ ਮੱਜਨ ਕੀਨਿ ਬਹਾਨਾ।
ਚਹੈਂ ਕਰਨਿ ਸਿੱਖਨਿ ਕਲਯਾਨਾ। ੫੨।"

---

# ਅੰਸੂ ੪੬

(ਪੂਰਬ ਦੀ ਸੰਗਤ ਦੀ ਸਿੱਕ)

ਪੂਰਬ ਦੀਆਂ ਸੰਗਤਾਂ ਦਾ ਪ੍ਰੇਮ ਵੇਖ ਕੇ ਗੁਰੂ ਜੀ ਉਸ ਪਾਸੇ ਵੱਲ ਤੁਰ ਪਏ।

---

# ਅੰਸੂ ੪੭

(ਕੜੇ ਗ੍ਰਾਮ ਦਾ ਮਲੂਕ ਦਾਸ)

ਦੋ ਦਿਨ ਗੰਗਾ ਤੇ ਗੁਜ਼ਾਰ ਕੇ ਗੁਰੂ ਜੀ ਅੱਗੇ ਤੁਰ ਪਏ। ਰਸਤੇ ਵਿਚ ਸਿੱਖ

ਸ਼ਕਾਰ ਖੇਡਦੇ ਜਾਂਦੇ ।

ਨੱਗਰ 'ਕੜੇ' ਵਿਚ ਵੈਸ਼ਨੋ ਸਾਧੂ ਮਲੂਕ ਦਾਸ ਰਹਿੰਦਾ ਸੀ। ਉਹ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਪਰ ਕਿਸੇ ਨੇ ਦੱਸਿਆ, ਕਿ ਗੁਰੂ ਕੇ ਸਿੱਖ ਸ਼ਕਾਰ ਖੇਡਦੇ ਹਨ, ਤੇ ਮਾਸ ਖਾਂਦੇ ਹਨ। ਇਸ ਵਾਸਤੇ ਮਲੂਕ ਦਾਸ ਘਰ ਹੀ ਬੈਠਾ ਰਿਹਾ।

ਮਲੂਕ ਦਾਸ ਨੇ ਵੈਸ਼ਨੋ ਭੋਜਨ ਬਣਾ ਕੇ ਠਾਕਰਾਂ ਅੱਗੇ ਧਰਿਆ। ਪਰ ਜਦ ਉਪਰੋਂ ਪਰਦਾ ਉਠਾਇਆ, ਤਾਂ ਉਹ ਮਾਸ ਸੀ। ਮਲੂਕ ਦਾਸ ਵੇਖ ਕੇ ਹੈਰਾਨ ਰਹਿ ਗਿਆ।

ਇਸ ਘਟਨਾ ਨਾਲ ਮਲੂਕ ਦਾਸ ਦਾ ਭਰਮ ਦੂਰ ਹੋ ਗਿਆ, ਤੇ ਉਹ ਗੁਰੂ ਜੀ ਨੂੰ ਯਾਦ ਕਰਨ ਲੱਗਾ। ਉਸ ਦਿਲ ਵਿਚ ਧਾਰੀ, ਕਿ ਗੁਰਦੇਵ ਆਪ ਮੈਨੂੰ ਬੁਲਾਉਣ।

ਗੁਰੂ ਜੀ ਨੇ ਪਾਲਕੀ ਭੇਜਕੇ ਮਲੂਕ ਦਾਸ ਨੂੰ ਬੁਲਾ ਲਿਆ। ਨੇੜ ਪਹੁੰਚ ਕੇ ਮਲੂਕ ਦਾਸ ਪਾਲਕੀ ਤੋਂ ਉਤਰ ਕੇ ਗੁਰ-ਚਰਨਾਂ ਤੇ ਢਹਿ ਪਿਆ। ਉਸਨੇ ਦੋਹਾ ਕਿਹਾ –

"ਮਲੂਕਾ ਪਾਪੀ ਪੇਡਕੋ,* ਭਗਤਿ ਨ ਜਾਨੀ ਤੋਹਿ।
ਭਗਤਿ ਲਿਖੀ ਥੀ ਅਵਰ ਕੋ, ਪ੍ਰਭੁ ਧੋਖੇ ਦੀ ਮੋਹਿ।੪੭।"

ਗੁਰੂ ਜੀ ਨੇ ਉਤਰ ਦਿਤਾ,

"ਸੁਨਿ ਮਲੂਕ ਹਰਿ ਕੇ ਭਗਤ, ਨਹਿ ਰਾਖੋ ਮਨ ਦ੍ਰੋਹ।
ਭਗਤਿ ਲਿਖੀ ਥੀ ਅਵਰ ਕੋ, ਕਰਿ ਕਿਰਪਾ ਦਈ ਤੋਹਿ।੪੯।"

ਬੇਨਤੀ ਕਰਕੇ ਮਲੂਕ ਦਾਸ ਗੁਰੂ ਜੀ ਨੂੰ ਆਪਣੇ ਡੇਰੇ ਲੈ ਗਿਆ।

---

# ਅੰਸੂ ੪੮

(ਤ੍ਰਿਬੇਨੀ ਪੁੱਜੇ)

ਪਰਯਾਗ (ਅਲਾਹਬਾਦ) ਪਹੁੰਚ ਕੇ ਗੁਰੂ ਜੀ ਤ੍ਰਿਬੇਣੀ() ਸੰਗਮ 'ਤੇ ਜਾ ਉਤਰੇ। ਗੁਰਦੇਵ ਨੇ ਤ੍ਰਿਬੇਣੀ ਵਿਚ ਇਸ਼ਨਾਨ ਕੀਤਾ ਤੇ ਪੰਡਤਾਂ ਨੂੰ ਦਾਨ ਦਿਤਾ।

ਸੰਗਤ ਦੀ ਬੇਨਤੀ ਮੰਨ ਕੇ ਗੁਰਦੇਵ ਏਥੇ ਅਟਕ ਗਏ।

ਇਕ ਦਿਨ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ, ਕਿ ਮੈਂ ਪੋਤਰਾ ਵੇਖਣਾ ਚਾਹੁੰਦੀ ਹਾਂ। ਗੁਰੂ ਜੀ ਨੇ ਫ਼ੁਰਮਾਇਆ, ਤੁਹਾਡੀ ਇੱਛਿਆ ਪੂਰਨ ਹੋਵੇਗੀ।

---

* ਮੁੱਢ ਤੋਂ।

() (ਇਸ ਸੰਗਮ 'ਤੇ 'ਗੰਗਾ' ਤੇ 'ਜਮਨਾ' ਦੋਵੇਂ ਨਦੀਆਂ ਮਿਲਦੀਆਂ ਹਨ। ਪੁਰਾਣਕ ਖ਼ਿਆਲ ਹੈ, ਕਿ 'ਸੁਰਸਤੀ' ਨਦੀ ਗੁਪਤ ਹੀ ਮਿਲਦੀ ਹੈ। ਇਸ ਲਈ ਇਸ ਅਸਥਾਨ ਨੂੰ 'ਤ੍ਰਿਬੇਣੀ' ਕਹਿੰਦੇ ਹਨ।)

---

# ਅੰਸੂ ੪੯

(ਹੇਮ ਕੁੰਟ)

ਇਸ ਅੰਸੂ ਵਿਚ ਹੇਮ ਕੁੰਟ ਦੇ ਕੁਦਰਤੀ ਨਜ਼ਾਰਿਆਂ ਦਾ ਬਹੁਤ ਸੁੰਦਰ ਚਿੱਤਰ ਪੇਸ਼ ਕੀਤਾ ਗਿਆ ਹੈ ।

---

# ਅੰਸੂ ੫੦

(ਬ੍ਰਹਮਾ ਤੇ ਦੇਵਤੇ)

ਇੰਦਰ ਆਦਿ ਸਭ ਦੇਵਤਿਆਂ ਨੇ ਬ੍ਰਹਮਾ ਨੂੰ ਪੁੱਛਿਆ, ਕਿ ਅਜੇਹਾ ਤਪ ਕਿਸਨੇ ਕੀਤਾ ਹੈ, ਜਿਸ ਦਾ ਪ੍ਰਕਾਸ਼ ਸੁਰਗ ਤਕ ਪਰਗਟ ਹੋਇਆ ਹੈ । ਬ੍ਰਹਮਾ ਨੇ ਕਿਹਾ, ਚਿੰਤਾ ਨਾ ਕਰੋ, ਹਿੰਦੂ ਧਰਮ ਦੀ ਰੱਖਿਆ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਆਉਣਗੇ ।

ਇੰਦਰ ਨੇ ਪੁਛਿਆ, ਉਹ ਅਜੇਹਾ ਤਪੀ ਕੌਣ ਹੈ ?

ਬ੍ਰਹਮਾ ਨੇ ਕਥਾ ਸੁਣਾਈ : ਸਤਿਜੁਗ ਵਿਚ ਜਦ ਦੈਂਤਾਂ ਨੇ ਤ੍ਰਿੰਨੇ ਲੋਕ ਜਿੱਤ ਲਏ ਸਨ, ਤਾਂ ਤੁਹਾਡੀ ਪ੍ਰਾਰਥਨਾ ਸੁਣ ਕੇ ਦੁਰਗਾ ਨੇ 'ਰਕਤਬੀਜ' ਨਾਲ ਯੁੱਧ ਕੀਤਾ, ਤੇ ਨੱਬੇ ਪਦਮ (੯੦੦੦੦੦੦੦੦੦੦੦੦੦੦੦੦੦) ਦੈਂਤ ਮਾਰੇ ।

"ਸੰਖਿਆ ਨੌ ਕੇ ਅੰਕ ਪਰ ਖੋੜਸ ਸੂਨ ਲਗਾਇ ।
ਇਤੇ ਦੈਤ ਦੇਵੀ ਹਤੇ, ਗਿਨੇ ਰਿਖਿਨਿ ਸਮੁਦਾਇ ।੧੩।"

(ਨੌਂ ਦੇ ਅੰਕ ਨਾਲ ਸੋਲਾਂ ਸਿਫ਼ਰਾਂ ਲਾ ਕੇ । ਸਮੁਦਾਇ = ਸਾਰਿਆਂ)

ਏਨੇ ਦੈਂਤ ਮਾਰ ਕੇ ਦੇਵੀ ਬਿੰਧੀਆਚਲ ਪਰਬਤ ਤੇ ਲੋਪ ਹੋ ਗਈ । ਦੈਂਤ ਭਾਲਦੇ ਮਗਰ ਆਏ । ਉਹਨਾਂ ਇਕ ਰਿਸ਼ੀ ਨੂੰ ਪੁਛਿਆ । ਉਸਨੇ ਕਿਹਾ, ਉਹ ਤਾਂ 'ਸ਼ਕਤੀ' ਹੈ । ਉਹ ਪਰਗਟ ਹੋ ਪਈ, ਤਾਂ ਤੁਹਾਨੂੰ ਮਾਰ ਦੇਵੇਗੀ ।

ਦੈਂਤ ਉਸ ਰਿਖੀ ਨੂੰ ਮਾਰਨ ਆ ਪਏ । ਰਿਖੀ ਨੇ ਸੋਚਿਆ, ਮੈਂ ਬ੍ਰਹਿਮਣ ਜਨਮ ਹਾਂ, ਮੇਰਾ ਧਰਮ ਜੰਗ ਕਰਨਾ ਨਹੀਂ । ਕ੍ਰੋਧ ਨਾਲ ਉਸ ਰਿਖੀ ਨੇ 'ਓਅੰ' ਕਹਿ ਕੇ ਸ਼ੇਰ ਦੀ ਖੱਲ ਝਾੜੀ, ਜਿਸ ਵਿਚੋਂ ਮਹਾਬਲੀ ਪੈਦਾ ਹੋਇਆ । ਉਸ ਮਹਾਬਲੀ (ਤਪਸੀ ਪੁੱਤਰ) ਨੇ ਕਈ ਸਾਲ ਦੈਂਤਾਂ ਨਾਲ ਜੰਗ ਕੀਤਾ । ਅੰਤ ਚੰਡਿਕਾ ਵੀ ਉਸਦੀ ਮਦਦ ਤੇ ਆ ਗਈ ।

---

# ਅੰਸੂ ੫੧

( ਬ੍ਰਹਮਾ ਦਾ ਕਥਾ ਸੁਨਾਉਣਾ )

ਉਸ ਤਪੱਸਵੀ ਪੁੱਤਰ ਉਤੇ ਦੇਵੀ ਬੜੀ ਪਰਸੰਨ ਹੋਈ, ਤੇ ਵਰ ਦਿਤਾ, ਕਿ ਜਦੋਂ

ਯਾਦ ਕਰੇਂਗਾ, ਮੈਂ ਹਾਜ਼ਰ ਹੋਵਾਂਗੀ। ਤੂੰ 'ਦੁਸ਼ਟਦਮਨ' ਨਾਮ ਧਰ ਕੇ ਤਪ ਕਰੋ। ਦਸਵਾਂ ਰੂਪ ਧਾਰ ਕੇ ਤੂੰ ਸਿੰਘ ਪੰਥ ਸਾਜ, ਤੇ ਇਹ ਛੋਟੀ ਕਿਰਪਾਨ ਹਰ ਸਮੇਂ ਪਾਸ ਰਖਣੀ।

ਵਰ ਪ੍ਰਾਪਤ ਕਰਕੇ ਤਪੱਸਵੀ (ਦੁਸ਼ਟ ਦਮਨ) ਆਪਣੇ ਪਿਤਾ ਪਾਸ ਗਿਆ। ਉਸਦੇ ਹੁਕਮ ਨਾਲ ਕਠਨ ਤਪ ਕੀਤਾ, ਤੇ ਬਿਮਾਨ 'ਤੇ ਚੜ੍ਹ ਕੇ ਅਕਾਲ ਪੁਰਖ ਪਾਸ ਗਿਆ।

——

# ਅੰਸੂ ੫੨

( ਅਕਾਲ ਪੁਰਖ ਪਾਸੋਂ ਵਿਦਿਆ )

ਬਿਮਾਨ 'ਤੇ ਚੜ੍ਹ ਕੇ ਤਪਸਵੀ (ਦੁਸ਼ਟ ਦਮਨ) ਅਕਾਲ ਪੁਰਖ ਦੇ ਦਰਬਾਰ ਪਹੁੰਚਾ ਤੇ ਪ੍ਰਭੂ ਦੀ ਉਸਤਤ ਕੀਤੀ। ਅਕਾਲ ਪੁਰਖ ਨੇ ਹੁਕਮ ਦੇ ਕੇ ਸੰਸਾਰ ਵਿਚ ਪੰਥ ਚਲਾਉਣ ਵਾਸਤੇ ਭੇਜਿਆ।

(ਕਿਸੇ ਥਾਂ ਇਹ ਕਥਾ 'ਬਚਿਤ੍ਰ ਨਾਟਕ' ਨਾਲ ਮਿਲਦੀ ਹੈ, ਕਿਤੇ ਨਹੀਂ। ਬਚਿਤ੍ਰ ਨਾਟਕ ਵਿਚ ਦੇਵੀ ਦਾ ਜ਼ਿਕਰ ਨਹੀਂ, ਪਰ ਕਵੀ ਜੀ ਕਰਦ ਹਨ। 'ਸੁਨਿ ਕੇ ਪ੍ਰਭੁ ਜਯੋਂ ਕਯੋਂ ਸਮਝਾਯੋ, ਸ੍ਰੀ ਦੇਵੀ ਕੋ ਕਹਯੋ ਬ੍ਰਿਤਾਂਤ ।...੧੮।'' ਇਸ ਦਾ ਅਰਥ, 'ਦੇਵੀ' ਈਸ਼ਵਰ ਨਾਲੋਂ ਵੱਖਰੀ ਸ਼ਕਤੀ ਹੈ।)

——

# ਅੰਸੂ ੫੩

( ਤ੍ਰਿਬਣੀ ਨਿਵਾਸ )

ਅਕਾਲ ਪੁਰਖ ਦਾ ਹੁਕਮ ਮੰਨ ਕੇ ਦੁਸ਼ਟਦਮਨ ਨੇ ਕੁਸ਼ਾ ਦੇ ਆਸਣ ਤੇ ਬੈਠ ਕੇ ਪ੍ਰਾਣ ਤਿਆਗ ਦਿਤੇ।

ਓਧਰ ਤ੍ਰਿਬੇਣੀ ਤੇ ਗੁਰੂ ਤੇਗ਼ ਬਹਾਦਰ ਜੱਗ ਕਰਦੇ, ਪੰਡਤਾਂ ਨੂੰ ਦਾਨ ਦੇਂਦੇ, ਤੇ 'ਹੋਮ' ਕਰਦੇ ਹਨ।

"ਭੂਰ ਪੰਚਾਮ੍ਰਿਤ ਹੋਤਿ ਰਹੈ ਨਿਤ, 'ਹੋਮ' ਕਰੈਂ ਜਵ ਘ੍ਰਿੱਤ ਮੰਗਾਯੋ। . ੧੬।"

(ਸਭ ਬ੍ਰਹਿਮਣੀ ਧਰਮ ਦੇ ਨਿਯਮ। ਕਵੀ ਜੀ ਪੱਕੇ ਸਨਾਤਨੀ ਹਨ।)

ਗੁਰੂ ਜੀ ਛੇ ਮਹੀਨੇ ਪ੍ਰਯਾਗ ਰਹੇ। ਮਾਤਾ ਨਾਨਕੀ ਜੀ ਨੂੰ ਪੋਤਰਾ ਹੋਣ ਦੀ ਆਸ ਬੱਝ ਗਈ, ਤਾਂ ਉਹ ਬਹੁਤ ਖ਼ੁਸ਼ ਹੋਏ।

——

# ਅੰਸੂ ੫੪

(ਪ੍ਰਯਾਗ ਤੋਂ ਕਾਂਸ਼ੀ)

ਪ੍ਰਯਾਗ ਤੋਂ ਚੱਲ ਕੇ ਗੁਰੂ ਜੀ ਨੇ ਸਹਿਜ ਸਹਿਜ 'ਕਾਂਸ਼ੀ' (ਬਨਾਰਸ, ਵਾਰਾਣਸੀ) ਜਾ ਡੇਰਾ ਕੀਤਾ। ਸੰਗਤਾਂ ਆ ਆ ਭੇਟਾ ਧਰਦੀਆਂ। ਵਿਦਵਾਨ ਪੰਡਤ ਵੀ ਆ ਕੇ ਦਰਸ਼ਨ ਕਰਦੇ।

(ਕਾਂਸ਼ੀ ਨੂੰ ਸ਼ਿਵਾਂ ਦੀ ਨਗਰੀ ਕਹਿੰਦੇ ਹਨ।)

ਏਥੇ ਜੌਨਪੁਰ ਦੀ ਸੰਗਤ ਦਰਸ਼ਨ ਨੂੰ ਆਈ। ਉਸ ਨਾਲ ਇਕ ਭਾਈ ਗੁਰਬਖ਼ਸ਼ ਸੀ। ਉਸ ਨੇ ਕੀਰਤਨ ਕਰਕੇ ਗੁਰੂ ਜੀ ਨੂੰ ਪਰਸੰਨ ਕੀਤਾ। ਗੁਰੂ ਜੀ ਨੇ ਵਰ ਦਿਤਾ, ਤੇਰੇ ਘਰ ਪੁੱਤਰ ਹੋਵੇਗਾ, ਜੋ ਕੀਰਤਨ ਤੇ ਕਥਾ ਕਰਕੇ ਸੰਗਤ ਨੂੰ ਖ਼ੁਸ਼ ਕਰੇਗਾ।

ਓਥੋਂ ਅੱਗੇ ਗੁਰੂ ਜੀ 'ਸਹਸਰਾਵ' (ਸੰਸਰਾਮ) ਨੂੰ ਤੁਰ ਪਏ, ਜਿਥੇ 'ਚਾਚਾ ਫੱਗੂ' ਯਾਦ ਕਰ ਰਿਹਾ ਸੀ। ਉਸ ਨੇ ਘਰ ਬਣਾਇਆ, ਤਾਂ ਦਰਵਾਜ਼ਾ ਬੜਾ ਉੱਚਾ ਰਖਿਆ। ਉਸਦੀ ਸ਼ਰਧਾ ਸੀ, ਕਿ ਗੁਰੂ ਜੀ ਘੋੜੇ 'ਤੇ ਅਸਵਾਰ ਘਰ ਵਿਚ ਦਾਖ਼ਲ ਹੋਣ।

---

# ਅੰਸੂ ੫੫

(ਸੰਸਰਾਮ ਪੁੱਜੇ)

ਓਥੋਂ ਚੱਲ ਕੇ ਗੁਰਦੇਵ ਮਿਰਜ਼ਾਪੁਰ ਪੁੱਜੇ। ਸੰਗਤਾਂ ਨੇ ਭੇਟਾ ਧਰੀਆਂ।

ਅੱਗੇ 'ਕਰਮਨਾਸਨ' ਨਦੀ (ਕਾਂਸ਼ੀ ਤੋਂ ਅੱਗੇ) ਵਿਚ ਇਸ਼ਨਾਨ ਕਰਕੇ, ਉਸਨੂੰ ਪਵਿੱਤਰ ਕੀਤਾ।

ਏਥੇ ਰਾਜਾ 'ਤ੍ਰਿਸ਼ੰਕੂ' ਨੇ ਇਸ਼ਨਾਨ ਕੀਤਾ ਸੀ, ਜਿਸ ਤੋਂ ਇਸਦਾ ਨਾਮ 'ਕਰਮਨਾਸ਼ਾ' ਪੈ ਗਿਆ।

ਅੱਗੇ ਗੁਰੂ ਜੀ ਸੰਸਰਾਮ ਪੁੱਜੇ, ਤੇ ਘੋੜੇ 'ਤੇ ਅਸਵਾਰ 'ਫੱਗੂ' ਦੇ ਘਰ ਦਾਖ਼ਲ ਹੋ ਕੇ ਉਸਦੀ ਭਾਵਨਾ ਪੂਰਨ ਕੀਤੀ। ਫੱਗੂ ਚਰਨ ਛੋਹ ਕੇ ਨਿਹਾਲ ਹੋਇਆ। ਬੇਅੰਤ ਸੰਗਤਾਂ ਦਰਸ਼ਨਾਂ ਨੂੰ ਆਈਆਂ ਤੇ ਭੇਟਾ ਧਰੀਆਂ।

---

# ਅੰਸੂ ੫੬

(ਸੰਸਰਾਮ ਡੇਰਾ-ਬੰਗੀ)

ਗੁਰੂ ਜੀ ਓਥੋਂ ਚੱਲਣ ਲੱਗੇ, ਤਾਂ ਫੱਗੂ ਨੇ ਸਾਰੀ ਕਾਰ ਭੇਟ—ਜੋ ਸਿੱਖਾਂ ਤੋਂ ਉਗਰਾਹੀ ਸੀ—ਹਾਜ਼ਰ ਕਰ ਦਿਤੀ। ਗੁਰੂ ਜੀ ਨੇ ਕਿਹਾ, 'ਭਾਈ ਫੱਗੋ! ਕੁਛ ਹੋਰ ਵੀ ਹੈ, ਜੋ ਸਾਡੇ ਨਮਿੱਤ ਮਿਲਿਆ ਸੀ।'

ਸੋਚ ਸੋਚ ਕੇ ਫੱਗੋ ਨੇ ਕਿਹਾ, 'ਹਾਂ ਮਹਾਰਾਜ! ਇਕ ਘਰ ਮੈਂ ਕਾਰ ਭੇਟ ਲੈਣ ਗਿਆ ਸੀ, ਤਾਂ ਘਰ ਦੀ ਸੁਆਣੀ ਨੇ ਗੁੱਸੇ ਨਾਲ ਮੇਰੀ ਝੋਲੀ ਵਿਚ ਕੂੜੇ ਦੀ ਮੁੱਠ ਪਾ ਦਿਤੀ ਸੀ। ਉਸ ਵਿਚ ਇਕ ਬੇਰ ਦੀ ਗਿਟਕ ਸੀ। ਉਸ ਤੋਂ ਆਹ ਬੇਰ ਹੋਈ ਹੈ।'

ਸੰਗਤਾਂ ਚਰਨਾਂ 'ਤੇ ਢਹਿ ਪਈਆਂ, ਤੇ ਗੁਰੂ ਜੀ ਦੇ ਨਾਮ ਉਤੇ ਜੋ ਬਾਗ ਲਾਇਆ ਸੀ, ਗੁਰਦੇਵ ਦਾ ਡੇਰਾ ਓਥੇ ਲੈ ਗਈਆਂ। ਕੁਛ ਦਿਨ ਰਹਿ ਕੇ ਗੁਰੂ ਜੀ ਅੱਗੇ ਤੁਰ ਪਏ।

— —

# ਅੰਸੂ ੫੭

(ਗਯਾ ਜੀ—ਜੈਤਾ ਸੇਠ)

ਓਥੋਂ ਚੱਲ ਕੇ ਗੁਰੂ ਜੀ 'ਗਯਾਸੁਰ'* ਜਾ ਪਹੁੰਚੇ। ਹਜ਼ੂਰ ਨੇ 'ਬਾਮਨੀ ਘਾਟ' ਤੇ ਡੇਰਾ ਕੀਤਾ, ਫਲਗੂ ਦੇ ਕਨਾਰੇ।

ਪੰਡਤ ਜਨੇਊ ਲੈ ਕੇ ਆ ਹਾਜ਼ਰ ਹੋਏ, ਤੇ ਗੁਰੂ ਜੀ ਨੂੰ ਕਿਹਾ, ਪਿੰਡ ਭਰਾ ਕੇ ਪਿਤਰਾਂ ਨੂੰ ਤ੍ਰਿਪਤ ਕਰੋ।

ਗੁਰੂ ਜੀ ਨੇ ਕਿਹਾ, (ਤੁਹਾਡੇ ਕਹਿਣ ਅਨੁਸਾਰ) ਜੋ ਫਲਗੂ ਵਿਚ ਪੈਰ ਪਾ ਦੇਵੇ, ਉਸਦੇ ਪਿਤਰ ਤਰ ਜਾਂਦੇ ਹਨ। (ਫਿਰ ਪਿੰਡ ਭਰਾਉਣ ਦੀ ਕੀ ਲੋੜ।)

ਪੰਡਤਾਂ ਨੇ ਤਰਲਾ ਲਿਆ,

"ਤੁਮ ਸਤਿਗੁਰੂ ਬਿਸ਼ਨ ਅਵਤਾਰ।
ਜੇ ਨ ਕਰਹੁਗੇ ਸ੍ਰਾਧ ਅਚਾਰ।
ਪੁਨ ਕੋਇ ਨ ਕਰਿ ਹੈ ਇਹ ਰੀਤਿ।
ਹਮ ਸੋਂ ਹੋਇ ਜਾਹਿੰ ਬਿੱਪ੍ਰੀਤ।੭।"

ਇਸ ਤਰਾਂ ਸਾਡੀ ਰੋਜ਼ੀ ਮਾਰੀ ਜਾਇਗੀ।

ਪੰਡਤਾਂ ਦੀ ਬੇਨਤੀ ਸੁਣ ਕ ਗੁਰਦੇਵ,
"ਉਤਰੇ ਤਬ ਤੁਰੰਗ ਤੇ ਤਰੇ।
ਫਲਗੂ ਮਹਿ ਮੱਜਨ ਕੇ ਕਰੇ।
ਸਕਲ ਦਿੱਜਨ ਕੋ ਸ੍ਰੀ ਮੁਖ ਕਹਯੋ।
'ਜਾਚ ਲੇਹੁ, ਜੋ ਤੁਮ ਚਿਤ ਚਹਯੋ'।੧੦।
ਸੁਨਿ ਬੋਲੇ ਸਭਿ ਦਿਜਬਰ ਬੰਸ।

* (ਗਯਾਸੁਰ=ਗਯ ਅਸੁਰ=ਗਯੇ ਨਾਮੇ ਰਾਖਸ਼ ਦਾ ਤੀਰਥ। 'ਗਯਾ'='ਗਯ' ਇਕ ਧਰਮੀ ਪੁਰਖ ਸੀ, ਜਿਸਦੇ ਦਰਸ਼ਨ ਨਾਲ ਲੋਕ ਮੁਕਤ ਹੁੰਦੇ ਸਨ। ਜਿਥੇ ਉਸਦੀ ਦੇਹ ਦੱਬੀ, ਉਹ ਥਾਂ 'ਗਯਾ' ਹੈ, ਜਿਥੇ ਪਿੰਡ ਭਰਾ ਕੇ ਲੋਕ ਪਿਤਰਾਂ ਨੂੰ ਮੁਕਤ ਕਰਦੇ ਹਨ। ਫਲਗੂ ਨਦੀ ਦੇ ਕਿਨਾਰੇ ਤੇ 'ਗਯਾ' ਹੈ।)

'ਹਮ ਕ ਦਿਹੁ ਆਪਨ ਸਰਬੰਸ' ।......੧੧।"

ਗੁਰੂ ਜੀ ਪਾਸ ਜੋ ਕੁਛ ਸੀ, ਪੰਡਤਾਂ ਨੂੰ ਦੇ ਦਿਤਾ।

ਲਾਲਚੀ ਪੰਡਤ ਅਜੇ ਵੀ ਸੰਤੁਸ਼ਟ ਨਾ ਹੋਏ। ਉਹਨਾਂ ਫਿਰ ਬੇਨਤੀ ਕੀਤੀ, ਕਿ ਆਪਣੀਆਂ ਸੰਗਤਾਂ ਦੇ ਨਾਮ ਹੁਕਮਨਾਮਾ ਲਿਖ ਦਿਹੋ, ਕਿ ਤੁਹਾਡਾ ਸਿੱਖ ਏਥੇ ਦਾਨ ਕਰੇ, ਤਾਂ ਮਹਾਨ ਪੁੰਨ ਹੈ।

"ਨਿਜ ਸੰਗਤਿ ਸਗਰੀ ਕੋ ਦਾਨ।
ਲਿਖਹੁ ਪਤ੍ਰਕਾ, ਪੁੰਨ ਮਹਾਨ।.... ੧੬।"

ਗੁਰੂ ਜੀ ਨੇ ਉਤਰ ਦਿਤਾ, ਹੁਣ ਏਨੇ ਤੇ ਹੀ ਸਬਰ ਕਰੋ।

ਗੁਰੂ ਜੀ ਅੱਗੇ ਪਟਣੇ ਵਿਚ ਜੈਤਾ ਸੇਠ ਦੇ ਘਰ ਜਾ ਉਤਰੇ।

ਜੈਤਾ ਹਲਵਾਈ ਦੀ ਦੁਕਨ ਕਰਦਾ ਸੀ। ਜੋ ਸਿੱਖ ਆਵੇ, ਉਸਨੂੰ ਉਹ ਬੜੇ ਪ੍ਰੇਮ ਨਾਲ ਪੂਰੀਆਂ ਛਕਾਵੇ, ਤੇ ਹਰ ਸਮੇਂ ਸਿਮਰਨ ਕਰਦਾ ਰਹੇ। ਇਕ ਵਾਰ ਸਿੱਖਾਂ ਨੇ ਪੁਛਿਆ, ਕਿ ਤੂੰ ਗੰਗਾ ਇਸ਼ਨਾਨ ਕਰਨ ਕਿਉਂ ਨਹੀਂ ਜਾਂਦਾ। ਉਸਨੇ ਕਿਹਾ, ਰਾਤ ਮੇਰੇ ਘਰ ਰਹੋ। ਇਸਦਾ ਉਤਰ ਮਿਲ ਜਾਇਗਾ।

ਕੁਛ ਸਿੱਖ ਜੈਤੇ ਦੇ ਘਰ ਰਹੇ। ਘਰ ਵਿਚ ਇਕ ਹੌਜ਼ ਸੀ। ਪਹਿਰ ਦੇ ਤੜਕੇ ਗੰਗਾ ਆਈ, ਤੇ ਉਹ ਹੌਜ਼ ਭਰ ਗਿਆ। ਜਿਸ ਵਿਚ ਜੈਤੇ ਨ ਇਸ਼ਨਾਨ ਕੀਤਾ।

ਜੈਤਾ ਹਰ ਵੇਲੇ ਗੁਰੂ ਜੀ ਨੂੰ ਯਾਦ ਕਰਦਾ ਰਹਿੰਦਾ।

ਗੁਰੂ ਜੀ ਪਟਨੇ ਪੁੱਜੇ, ਤਾਂ ਸਭ ਨੂੰ ਛੱਡ ਕੇ ਜੈਤੇ ਦੇ ਘਰ ਜਾ ਕੇ ਉਤਰੇ ਜੈਤਾ ਚਰਨੀ ਢਹਿ ਕੇ ਨਿਹਾਲ ਹੋਇਆ, ਤੇ ਸ਼ਰਧਾ ਨਾਲ ਸੇਵਾ ਕੀਤੀ।

---

# ਅੰਸੂ ੫੮

(ਪਟਨੇ ਨਿਵਾਸ)

ਸੁਣ ਕੇ ਦੂਰ ਨੇੜੇ ਦੀਆਂ ਸੰਗਤਾਂ ਆਉਣ ਲੱਗ ਪਈਆਂ। ਜੈਤੇ ਸੇਠ ਦਾ ਮਕਾਨ ਛੋਟਾ ਸੀ। ਇਕ ਸਿੱਖ ਨੇ ਖੁੱਲ੍ਹੀ ਹਵੇਲੀ ਅਰਦਾਸ ਕਰਾ ਦਿੱਤੀ। ਗੁਰੂ ਜੀ ਨੇ ਓਥੇ ਡੇਰਾ ਜਾ ਕੀਤਾ।

---

# ਅੰਸੂ ੫੯

(ਜਰਾ ਸੰਧੂ ਪ੍ਰਸੰਗ)

ਕਿਰਪਾਲ ਜੀ ਦੇ ਸਵਾਲ ਦੇ ਉਤਰ ਵਿਚ ਗੁਰੂ ਜੀ ਕਥਾ ਸੁਣਾਉਂਦੇ ਹਨ। ਇਸ ਮੁਲਕ ਵਿਚ ਰਾਜਾ 'ਬ੍ਰਿਹਦਰਥ' ਹੋਇਆ ਹੈ, ਜੋ ਤਿੰਨ ਖੂਹਣੀਆਂ ਸੈਨਾ ਦਾ ਮਾਲਕ ਸੀ। ਉਸ ਨੇ ਕਾਂਸ਼ੀ ਦੇ ਰਾਜੇ ਦੀਆਂ ਦੋ ਕੰਨਿਆਂ ਵਿਆਹ ਲਿਆਂਦੀਆਂ।

ਉਸਨੇ ਕਈ ਜੱਗ ਕੀਤੇ, ਪਰ ਪੁੱਤਰ ਨਾ ਹੋਇਆ। 'ਚੰਦ੍ਰਿਕ' ਰਿਖੀ ਇਕ ਅੰਬ ਥੱਲੇ ਬੈਠਾ ਤਪ ਕਰਦਾ ਸੀ। ਰਾਜੇ ਨੇ ਉਸਦੀ ਬਹੁਤ ਸੇਵਾ ਕੀਤੀ। ਰਿਖੀ ਨੇ ਇਕ ਅੰਬ ਦਿਤਾ ਤੇ ਨਾਲ ਪੱਤਰ ਦਾ ਵਰ। ਰਾਜੇ ਨੇ ਇਹ ਅੰਬ ਅੱਧੋ ਅੱਧ ਕਰਕੇ ਦੋਹਾਂ ਰਾਣੀਆਂ ਨੂੰ ਦੇ ਦਿਤਾ। ਸਮਾਂ ਪਾ ਕੇ ਦੋਹਾਂ ਰਾਣੀਆਂ ਘਰ ਪੁੱਤਰ ਜਨਮਿਆਂ, ਜਿਸ ਦਾ ਅੱਧਾ ਅੱਧਾ ਸਰੀਰ ਸੀ। ਪਰੇਸ਼ਾਨ ਹੋ ਕੇ ਉਹ ਦੋਵੇਂ ਟੁਕੜੇ ਬਾਹਰ ਸੁਟ ਦਿਤੇ। 'ਜਰਾ' ਨਾਮ ਦੀ ਰਾਖਸ਼ਣੀ ਨੇ ਵੇਖਿਆ, ਤਾਂ ਉਹਨੇ ਉਹ ਦੋਵੇਂ ਟੁਕੜੇ ਜੋੜ ਦਿਤੇ। ਬਾਲਕ ਵਿਚ ਜਾਨ ਪੈ ਗਈ, ਤੇ ਉਹ ਰੋਣ ਲਗ ਪਿਆ। 'ਜਰਾ' ਉਸਨੂੰ ਰਾਜੇ ਕੋਲ ਲੈ ਗਈ। ਕਿਉਂਕਿ ਉਹਨਾਂ ਦੋਹਾਂ ਟੁਕੜਿਆਂ ਨੂੰ 'ਜਰਾ' ਨੇ ਜੋੜਿਆ ਸੀ, (ਸੰਧੀ ਕੀਤੀ ਸੀ) ਇਸ ਲਈ ਉਸਦਾ ਨਾਮ 'ਜਰਾਸੰਧ' ਪੈ ਗਿਆ। ਜਰਾਸੰਧ ਜਵਾਨ ਹੋਇਆ, ਤਾਂ ਰਾਜਾ ਉਸਨੂੰ ਰਾਜ ਦੇ ਕੇ ਆਪ ਬਨਬਾਸ ਚਲਾ ਗ਼ਿਆ।

———

# ਅੰਸੂ ੬੦

( ਜਰਾ ਸੰਧ ਪ੍ਰਸੰਗ )

ਕ੍ਰਿਸ਼ਨ ਜੀ ਦਾ ਜਨਮ 'ਮਥਰਾ' ਵਿਚ ਹੋਇਆ, ਤੇ ਪਲੇ ਗੋਕਲ ਵਿਚ। ਜਿਸ ਨੇ 'ਪੂਤਨਾ', ਤ੍ਰਿਣਾਵਰਤ', 'ਅਘਾਸੁਰ', 'ਧੇਨਕ' 'ਕੇਸੀ' ਆਦਿ ਮਾਰੇ। ਫਿਰ ਕੰਸ ਨੂੰ ਮਾਰਿਆ। ਕੰਸ ਦੀ ਰਾਣੀ ਜਰਾਸੰਧ ਦੀ ਲੜਕੀ ਸੀ। ਸੋ ਜਰਾਸੰਧ ਨੇ ਕ੍ਰਿਸ਼ਨ ਤੇ ਚੜ੍ਹਾਈ ਕਰ ਦਿਤੀ। ਬੜਾ ਘੋਰ ਯੁੱਧ ਹੋਇਆ। ਫਿਰ ਪਾਂਡਵਾਂ ਨੇ 'ਰਾਜਸੂ' ਜੱਗ ਕਰਨਾ ਚਾਹਿਆ। ਉਹਨਾਂ ਕ੍ਰਿਸਨ ਜੀ ਦੀ ਸਹਾਇਤਾ ਲਈ। ਕ੍ਰਿਸ਼ਨ ਜੀ ਜਰਾਸਦ ਦੀ ਤਾਕਤ ਬਾਰੇ ਦਸਦੇ ਹਨ, ਕਿ ਉਹਨੇ ਗੁਰਜ ਚਲਾਈ ਸੀ, ਜੋ ਸੌ ਜੋਜਨ (ਚਾਰ ਸੌ ਕੋਹ) 'ਤੇ ਆ ਪਈ ਸੀ।

ਕ੍ਰਿਸ਼ਨ, ਅਰਜਣ ਤੇ ਭੀਮ ਪੰਡਤਾਂ ਦਾ ਭੇਸ ਧਾਰ ਕੇ, ਪਿਛਲੀ ਕੰਧ ਟੱਪ ਕੇ ਜਰਾਸੰਧ ਪਾਸ ਪੁਜੇ।

ਜਰਾਸੰਧ ਨੇ ੨੦੮੦੦ ਰਾਜੇ ਕੈਦ ਕੀਤੇ ਹੋਏ ਸਨ।

ਕ੍ਰਿਸ਼ਨ ਜੀ ਨੇ ਜਰਾਸੰਧ ਅੱਗੇ ਸ਼ਰਤ ਰੱਖੀ, ਕਿ ਜਾਂ ਯੁਧਸ਼ਟਰ ਦੀ ਈਨ ਮੰਨ ਲੈ, ਜਾਂ ਸਾਡੇ ਵਿਚੋਂ ਕਿਸੇ ਨਾਲ ਯੁੱਧ ਕਰ ਲੈ।

"ਜਰਾ ਸੰਧ ਤਬ ਬਾਕ ਉਚਾਰੇ।
ਤੁਮ ਬਹੁ ਬਾਰਿ ਮੋਹਿ ਤੇ ਹਾਰੇ।......੪੮।"

ਅੰਤ ਜਰਾਸੰਧ ਨੇ ਭੀਮ ਨਾਲ ਜੁੱਧ ਕਰਨਾ ਮੰਨਿਆਂ।

———

# ਅੰਸੂ ੬੧

(ਜਰਾਸੰਧ ਪ੍ਰਸੰਗ)

ਭੀਮ ਤੇ ਜਰਾਸੰਧ ਦਾ ਜੁਧ ਸ਼ੁਰੂ ਹੋ ਗਿਆ। ਚੌਦਾਂ ਦਿਨ ਲੜਦੇ ਰਹੇ। ਕ੍ਰਿਸ਼ਨ ਨੇ ਭੀਮ ਨੂੰ ਇਸ਼ਾਰੇ ਮਾਤਰ ਸਮਝਾਇਆ। ਉਸਨੇ ਇਕ ਦਾਤਣ ਮੂੰਹ ਨਾਲ ਵਿਚੋਂ ਚੀਰ ਕੇ ਦੋ ਕਰ ਦਿਤੀ।

ਭੀਮ ਨੇ ਜਰਾਸੰਧ ਨੂੰ ਹੇਠਾਂ ਸੁੱਟ ਲਿਆ। ਉਸਦੀ ਇਕ ਲੱਤ ਉਤੇ ਪੈਰ ਧਰ ਕੇ, ਦੂਸਰੀ ਲੱਤ ਫੜ ਕੇ ਵਿਚੋਂ ਚੀਰ ਕੇ ਦੂਰ ਸੁੱਟ ਦਿਤਾ।

ਜਰਾਸੰਧ ਦੇ ਮਰਨ ਪਿਛੋਂ ਉਸਦਾ ਪੁੱਤਰ 'ਸਹਿਦੇਵ' ਕ੍ਰਿਸਨ ਦੇ ਚਰਨੀਂ ਆ ਢੱਠਾ। ਕ੍ਰਿਸ਼ਨ ਦੇ ਹੁਕਮ ਨਾਲ ਸਹਿਦੇਵ ਨੇ ਸਾਰੇ ਕੈਦੀ ਰਾਜੇ ਛੱਡ ਦਿਤੇ।

ਫਿਰ ਸਹਿਦੇਵ ਕੌਰਵਾਂ ਪਾਂਡਵਾਂ ਦੇ ਜੁੱਧ ਵਿਚ ਮਰਿਆ।

(ਕਵੀ ਜੀ ਪੁਰਾਣਾਂ ਦੀਆਂ ਸਾਖੀਆਂ ਗੁਰਦੇਵ ਦੇ ਮੂੰਹੋਂ ਹੀ ਸੁਣਾਉਂਦੇ ਹਨ।)

ਗਿਆਰ੍ਹਵੀਂ ਰਾਸ ਸਮਾਪਤ

—o—

# ਬਾਰ੍ਹਵੀਂ ਰਾਸ

## ਅੰਸੂ ੧

( ਮੰਗਲ )

(ਪਹਿਲਾ ਛੰਦ ਅਕਾਲਪੁਰਖ ਬਾਰੇ ਹੈ, ਤੇ ਦੂਸਰਾ ਹੀ 'ਸਾਰਦਾ ਦੇਵੀ' ਦੀ ਉਸਤਤ ਹੈ। ਅੱਗੇ ਗੁਰੂ ਸਾਹਿਬਾਨ ਦੀ ਉਪਮਾ ਹੈ।)

ਕਾਮਰੂਪ (ਆਸਾਮ) ਦੇਸ ਵਿਚ ਕਾਮੱਖਯਾ* ਦੇਵੀ ਦੀ ਪੂਜਾ ਹੁੰਦੀ ਹੈ। ਉਹ ਦੇਸ ਅਕਬਰ ਤੋਂ ਨਾ ਜਿੱਤਿਆ ਗਿਆ।

ਅਕਬਰ ਦਾ ਭੇਜਿਆ ਰਾਜਾ ਮਾਨ ਸਿੰਘ 'ਰੰਗਾਮਾਟੀ' ਤਕ ਜਾ ਪੁੱਜਾ। ਵੈਰੀ ਨੇ ਇਕ ਜਾਦੂ ਦੀ ਇਸਤਰੀ ਭੇਜੀ, ਜਿਸ ਤੋਂ ਫੁੱਲ ਲੈ ਕੇ ਮਾਨ ਸਿੰਘ ਨੇ ਸੁੰਘਿਆ, ਤੇ ਪਾਗਲ ਹੋ ਕੇ ਮਰ ਗਿਆ।

(ਮਾਨ ਸਿੰਘ ਅਕਬਰ ਦੇ ਸਮੇਂ ਨਹੀਂ, ਜਹਾਂਗੀਰ ਦੇ ਸਮੇਂ ਮਰਿਆ ਸੀ।)

---

## ਅੰਸੂ ੨

(ਬਿਸ਼ਨ ਸਿੰਘ ਦੀ ਕਾਵਰੂ ਦੇਸ ਤੇ ਚੜ੍ਹਾਈ)

ਔਰੰਗਜ਼ੇਬ ਨੇ ਮਾਨ ਸਿੰਘ ਦੇ ਪੋਤਰੇ ਰਾਜਾ ਬਿਸ਼ਨ ਸਿੰਘ** ਨੂੰ ਆਸਾਮ 'ਤੇ ਚੜ੍ਹਾ ਭੇਜਿਆ। ਉਹ ਜੋਧਪੁਰ ਦਾ ਰਾਜਾ ਸੀ।

ਇਕ ਰਾਣੀ ਨੇ ਕਿਹਾ, ਕਿ ਗੁਰੂ ਦਾ ਆਸਰਾ ਲਵੋ, ਫਿਰ ਕੋਈ ਭੈ ਨਹੀਂ।

ਬਿਸ਼ਨ ਸਿੰਘ ਨੂੰ ਪਤਾ ਲੱਗਾ, ਕਿ ਗੁਰੂ ਤੇਗ਼ ਬਹਾਦਰ ਜੀ ਇਸ ਸਮੇਂ ਪਟਨੇ ਵਿਚ ਹਨ। ਉਸ ਨੇ ਆਪਣਾ ਦੂਤ ਅੱਗੇ ਭੇਜ ਦਿਤਾ।

ਪਟਨੇ ਦੀ ਸੰਗਤ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਪਰਵਾਰ ਨੂੰ ਓਥੇ ਰਹਿਣ ਦਿਤਾ, ਤੇ ਆਪ ਕੁਛ ਸਿੱਖਾਂ ਸਮੇਤ ਅੱਗੇ ਤੁਰ ਗਏ।

---

* (ਗੁਹਾਟੀ ਨੇੜੇ ਕਾਮੱਖਯਾ ਦੇਵੀ ਦਾ ਮੰਦਰ ਹੈ, ਜਿਥੇ ਦੇਵੀ ਦੇ ਗੁਪਤ ਅੰਗ ਦੀ ਪੂਜਾ ਕੀਤੀ ਜਾਂਦੀ ਹੈ।)

** (ਅਸਲ ਵਿਚ ਇਹ ਰਾਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਸੀ।)

# ਅੰਸੂ ੩

( ਰਾਜੇ ਦਾ ਗੁਰੂ ਜੀ ਨੂੰ ਮਿਲਨਾ )

ਗੁਰੂ ਜੀ ਪਟਣੇ ਤੋਂ ਚੱਲਣ ਵਾਲੇ ਸਨ, ਜਾਂ ਬਿਸ਼ਨ ਸਿੰਘ ਦੇ ਦੂਤ ਨੇ ਆ ਭੇਟਾ ਧਰੀਆਂ। ਉਸਦੀ ਬੇਨਤੀ ਮੰਨ ਕੇ ਗੁਰੂ ਜੀ ਕੁਛ ਦਿਨ ਹੋਰ ਪਟਣੇ ਰੁਕ ਗਏ।

ਏਨੇ ਤਕ ਰਾਜਾ ਵੀ ਆ ਪਹੁੰਚਾ। ਉਹ ਭੇਟਾ ਲੈ ਕੇ ਨੰਗੇ ਪੈਰੀਂ ਗੁਰੂ ਜੀ ਦੀ ਸ਼ਰਣ ਆਇਆ। ਚਰਨ ਪਾਹੁਲ ਲੈ ਕੇ ਰਾਜਾ ਸਿੱਖ ਬਣਿਆਂ।

---

# ਅੰਸੂ ੪

( ਢਾਕੇ ਬੁਲਾਕੀ ਦਾਸ ਦੀ ਮਾਤਾ )

ਰਾਜੇ ਦੇ ਨਾਲ ਗੁਰੂ ਜੀ 'ਮੁੰਗੇਰ' ਪੁਜੇ। ਓਥੋਂ ਅੱਗੇ 'ਰਾਜ ਮਹਿਲ' ਪੜਾਉ ਕੀਤਾ। ਨਗਰ ਤੋਂ ਬਾਹਰ ਹੀ ਰਾਤ ਗੁਜ਼ਾਰ ਕੇ ਮਹਾਰਾਜ ਨਗਰ 'ਮਾਲਦਾਹ' ਜਾ ਪਹੁੰਚੇ। ਏਥੇ ਸਿਰਫ਼ ਇਕ ਸਿੱਖ ਸ਼ਰਨ ਆਇਆ, ਬਾਕੀ ਕਿਤੇ ਮੇਲੇ 'ਤੇ ਗਏ ਹੋਏ ਸਨ।

ਢਾਕੇ ਵਿਚ ਬੁਲਾਕੀਦਾਸ ਮਸੰਦ ਦੀ ਬਿਰਧ ਮਾਤਾ ਯਾਦ ਕਰ ਰਹੀ ਸੀ। ਗੁਰੂ ਜੀ ਉਸ ਦੇ ਘਰ ਜਾ ਪਹੁੰਚੇ। ਮਾਤਾ ਨੇ ਪਲੰਘ ਉਤੇ ਬਿਠਾ ਕੇ ਆਪਣੇ ਹੱਥੀਂ ਉਣਾਏ ਬਸਤਰ ਗੁਰੂ ਜੀ ਦੀ ਭੇਟਾ ਕੀਤੇ।

---

# ਅੰਸੂ ੫

(ਢਾਕੇ ਭਾਈ ਨੱਥਾ)

ਢਾਕੇ ਦੀ ਸੰਗਤ ਨੂੰ ਗੁਰੂ ਜੀ ਨੇ ਵਰ ਦਿਤਾ

"ਮਮ ਸਿੱਖੀ ਕੋ ਕੋਠਾ ਢਾਕਾ। ੬।"

ਗੁਰੂ ਜੀ ਦੇ ਹੁਕਮ ਨਾਲ ਢਾਕੇ ਵਿਚ 'ਮਥਰਾ ਪੁਰ' ਸਿੱਖਾਂ ਨੇ ਧਰਮਸਾਲਾ ਬਣਾਈ।

ਅਲਮਸਤ ਦੇ ਚੇਲ ਦਾ ਚੇਲੇ ਭਾਈ ਨੱਥਾ ਵੀ ਢਾਕੇ ਵਿਚ ਰਹਿੰਦਾ ਸੀ। ਉਹ ਗੁਰੂ ਜੀ ਵਾਸਤੇ ਸੁੰਦਰ ਪੁਸ਼ਾਕਾ ਬਣਵਾ ਕੇ ਭਜਿਆ ਕਰਦਾ ਸੀ। ਬੁਲਾਕੀ ਦਾਸ ਤੇ ਨੱਥੇ ਦਾ ਸਦਾ ਝਗੜਾ ਰਹਿੰਦਾ ਸੀ। ਬੁਲਾਕੀ ਦਾਸ ਨੇ ਗੁਰੂ ਜੀ ਪਾਸ ਨੱਥੇ ਦੀ ਸ਼ਕਾਇਤ ਕੀਤੀ। ਗੁਰੂ ਜੀ ਨੇ ਨੱਥੇ ਨੂੰ ਬੁਲਾ ਕੇ ਕਿਹਾ, ਕਿ ਇਹ ਕਹਿੰਦੇ ਹਨ, ਤੂੰ ਇਹਨਾਂ ਨੂੰ ਗਾਹਲਾਂ ਦੇਂਦਾ ਹੈਂ।

"ਸੁਨਿ ਭਾਈ ਨੱਥੇ ਬਚ ਬੋਲੇ।
'ਇਹ ਧੀ ਕੇ..... * ਮਤਿ ਹੌਲੇ।' ੨੪
ਅਰਲ ਬਰਲ ਬਹੁ ਬਦਨ() ਉਚਾਰੀ।
ਮੈਂ ਇਨ ਕੋ ਕਬ ਦਈ ਨ ਗਾਰੀ[]।.....੨੫"

ਉਸਦੇ ਸਾਦੇਪਨ 'ਤੇ ਗੁਰੂ ਜੀ ਹੱਸ ਪਏ, ਤੇ ਕਿਹਾ, 'ਇਹ ਮਸਤ ਹੈ, ਇਸਦਾ ਗੁੱਸਾ ਨ ਕਰੋ।'

ਬੁਲਾਕੀ ਦਾਸ ਦੀ ਮਾਤਾ ਨੇ ਮੁਸੱਵਰ ਪਾਸੋਂ ਗੁਰੂ ਜੀ ਦੀ ਤਸਵੀਰ ਬਣਵਾਈ। ਮੁਸੱਵਰ ਨੇ ਹੋਰ ਸਭ ਬਣਾ ਲਈ, ਪਰ ਹਜ਼ੂਰ ਦਾ ਚਿਹਰਾ ਨਾ ਬਣਾ ਸਕਿਆ। ਗੁਰੂ ਜੀ ਨੇ ਬੁਰਸ਼ ਲੈ ਕੇ ਆਪ ਚਿਹਰਾ ਬਣਾ ਦਿਤਾ।

---

# ਅੰਸੂ ੬

(ਰਾਜੇ ਦੀ ਸੈਨਾ ਰੁੜ੍ਹਨੋ ਬਚਾਈ)

ਦਰਿਆ ਬ੍ਰਹਮ ਪੁੱਤਰ ਦੇ ਕਨਾਰੇ 'ਰੰਗਾਮਾਟੀ' ਕੋਲ ਗੁਰੂ ਜੀ ਨੇ ਉੱਚਾ ਥੜਾ ਬਣਵਾ ਕੇ ਉਪਰ ਟਿਕਾਣਾ ਕੀਤਾ।

ਰਾਜੇ ਦੀ ਫ਼ੌਜ ਨੀਵੇਂ ਥਾਂ ਸੀ। ਪਹਾੜੀਆਂ ਸਲਾਹ ਕੀਤੀ, ਕਿ ਦਰਿਆ ਦਾ ਵਹਿਣ ਮੋੜ ਕੇ (ਜੰਤ੍ਰ ਮੰਤ੍ਰ ਨਾਲ ?) ਰਾਤ ਨੂੰ ਰਾਜੇ ਦੀ ਸੈਨਾ ਰੋੜ੍ਹ ਦਿਹੋ। ਗੁਰੂ ਜੀ ਨੇ ਰਾਜੇ ਨੂੰ ਹੁਕਮ ਦਿਤਾ, ਕਿ ਸੈਨਾ ਉੱਚੇ ਥਾਂ ਲ ਜਾਵੋ, ਨਹੀਂ ਤਾਂ ਰਾਤ ਰੁੜ੍ਹ ਜਾਉਗੇ। ਗੁਰੂ ਜੀ ਦੇ ਹੁਕਮ ਨਾਲ ਰਾਜਾ ਆਪਣੀ ਸੈਨਾ ਉਚੇ ਥਾਂ ਲੈ ਗਿਆ। ਪਰ ਉਸਦੀ ਕੁਛ ਮੁਸਲਮਾਨ ਸੈਨਾ ਨੇ ਗੁਰੂ ਜੀ ਦੇ ਕਹੇ 'ਤੇ ਭਰੋਸਾ ਨਾ ਕੀਤਾ। ਉਹ ਰਾਤ ਹੜ੍ਹ ਵਿਚ ਰੁੜ੍ਹ ਗਏ।

ਰਾਜੇ ਨੇ ਆ ਕੇ ਬੇਨਤੀ ਕੀਤੀ, ਤਾਂ ਗੁਰੂ ਜੀ ਦੇ ਹੁਕਮ ਨਾਲ ਦਰਿਆ ਪਿਛੇ ਹਟ ਗਿਆ।

---

# ਅੰਸੂ ੭

(ਹੋਰ ਮੁਸੀਬਤਾਂ ਤੋਂ ਰੱਖਿਆ)

ਪਹਾੜੀਏ ਬਥੇਰੇ ਜੰਤਰ ਮੰਤਰ ਕਰ ਰਹੇ, ਪਰ ਗੁਰ ਜੀ ਦੀ ਕਿਰਪਾ ਨਾਲ ਕੋਈ ਜਾਦੂ ਸਫਲ ਨਾ ਹੋਇਆ। ਫਿਰ ਰਾਜੇ ਨੇ ਜਾਦੂਗਰ ਇਸਤਰੀਆਂ ਭੇਜੀਆਂ। ਉਹਨਾਂ ਬਹੁਤ ਚਰਿੱਤਰ ਦਿਖਾਏ. ਕੋਈ ਕੰਧ ਭਜਾਈ ਆਵੇ, ਕੋਈ ਰੁੱਖ ਉਡਾਵੇ, ਕੋਈ ਮੂੰਹ

---

*ਬਹੁਤ ਗੰਦਾ ਸ਼ਬਦ ਹੈ ਏਥੇ ()ਮੂੰਹ। []ਗਾਹਲ।

ਵਿਚੋਂ ਅੱਗ ਬਰਸਾਵੇ। ਰਾਜੇ ਦੀ ਫ਼ੌਜ ਭੈ ਭੀਤ ਹੋ ਗਈ। ਰਾਜਾ ਗੁਰੂ ਜੀ ਦੇ ਚਰਨੀ ਆ ਢੱਠਾ।

—

# ਅੰਸੂ ੮

(ਆਸਾਮ ਦਾ ਰਾਜਾ ਜੰਗ ਲਈ ਤਿਆਰ)

ਇਕ ਧੋਬਨ ਬਿਰਛ 'ਤੇ ਚੜ੍ਹ ਕੇ, ਉਸਨੂੰ ਉਡਾਉਂਦੀ ਆਈ। ਗੁਰੂ ਜੀ ਨੇ ਉਸ ਵੱਲ ਤਕਿਆ, ਤਾਂ ਧੋਬਨ ਦੀ ਸਭ ਸ਼ਕਤੀ ਜਾਂਦੀ ਰਹੀ। ਸੇਵਕਾਂ ਨੇ ਧੋਬਣ ਨੂੰ ਫੜਕੇ ਗੁਰੂ ਜੀ ਪਾਸ ਲੈ ਆਂਦਾ। ਗੁਰੂ ਜੀ ਨੇ ਕਿਹਾ, ਆਪਣੇ ਰਾਜੇ ਨੂੰ ਸਾਡੇ ਪਾਸ ਲੈ ਆਉ। ਅਸੀਂ ਦੋਹਾਂ ਦੀ ਸੁਲ੍ਹਾ ਕਰਾ ਦਿਆਂਗੇ।

ਆਸਾਮ ਦਾ ਰਾਜਾ ਦੇਵੀ ਦੀ ਸ਼ਰਨ ਗਿਆ, ਤੇ ਨਾਲ ਯੁੱਧ ਦੀ ਤਿਆਰੀ ਕੀਤੀ।

—

# ਅੰਸੂ ੯

(ਦੇਵੀ ਨੇ ਰਾਜੇ ਨੂੰ ਪ੍ਰੇਰਿਆ)

ਗੁਰੂ ਜੀ ਨੇ ਬਿਸ਼ਨ ਸਿੰਘ ਨੂੰ ਦੱਸਿਆ, ਕਿ ਰਾਜਾ ਆਸਾਮ ਨੂੰ ਦੇਵੀ ਦਾ ਵਰ ਹੈ। ਤੁਸੀਂ ਗੁਰੂ ਨਾਨਕ ਤੇ ਓਟ ਰੱਖੋ।

ਆਸਾਮ ਦਾ ਰਾਜਾ ਰਾਤ ਕੋਲ ਸ਼ਸਤਰ ਰੱਖ ਕੇ ਸੁੱਤਾ ਸੀ। ਗੁਰੂ ਜੀ ਨੇ ਕਰਾਮਾਤ ਨਾਲ ਰਾਜੇ ਦੇ ਸ਼ਸਤਰ ਮੰਗਵਾ ਲਏ। ਸਵੇਰੇ ਰਾਜਾ ਜਾਗਿਆ, ਤਾਂ ਇਹ ਕੌਤਕ ਵੇਖ ਕੇ ਬਹੁਤ ਪਰੇਸ਼ਾਨ ਹੋਇਆ।

ਰਾਜੇ ਦੀ ਮਾਤਾ ਨੇ ਦੇਵੀ ਦੇ ਮੰਦਰ ਪ੍ਰਾਰਥਨਾ ਕੀਤੀ, ਤਾਂ ਓਥੋਂ ਆਵਾਜ਼ ਆਈ, (ਦੇਵੀ ਕਹਿ ਰਹੀ ਹੈ)

"ਤੀਨ ਲੋਕ ਪਤਿ ਕੋ ਅਵਤਾਰ।
ਸ੍ਰੀ ਨਾਨਕ ਜਸੁ ਜਗਤ ਮਝਾਰ।...੩੧।"

ਉਹਨਾਂ ਦੀ ਗੱਦੀ 'ਤੇ ਇਸ ਸਮੇਂ ਗੁਰੂ ਤੇਗ਼ ਬਹਾਦਰ ਹਨ। ਉਹਨਾਂ ਦੀ ਸ਼ਰਨ ਜਾਉ।

ਰਾਜ-ਮਾਤਾ ਦੇ ਕਹਿਣ ਉਤੇ ਕਾਮਰੂੰ ਦਾ ਰਾਜਾ ਗੁਰੂ ਜੀ ਦੀ ਸ਼ਰਨ ਆਇਆ।

—

# ਅੰਸੂ ੧੦

(ਰਾਜਾ ਆਸਾਮ ਗੁਰੂ ਜੀ ਦੀ ਸ਼ਰਨ)

ਆਸਾਮ ਦਾ ਰਾਜਾ ਗੁਰੂ ਜੀ ਦੀ ਸ਼ਰਨ ਆਇਆ। ਉਸਨੇ ਬੇਨਤੀ ਕੀਤੀ,

"ਹਮ ਹਿੰਦੂ ਗੁਰੂ ਕੇ ਸਿੱਖ ਅਹੈਂ।
ਸਗਰੋ ਦੇਸ ਮਾਨਤੋ ਰਹੈ।੫
ਅਬ ਤੁਰਕੇਸ਼ੁਰ ਕੇ ਬਸਿ ਮਾਹੀ।
ਗੇਰਹੁ ਹਮਹਿ, ਜੋਗਤਾ ਨਾਂਹੀ।......੬।"

ਗੁਰੂ ਜੀ ਨੇ ਰਾਜੇ ਨੂੰ ਹੌਸਲਾ ਦਿਤਾ, ਤੇ ਸਿਰੋਪਾਉ ਵਜੋਂ ਉਸਦੇ ਸਿਰ ਤੇ ਪੱਗ ਧਰੀ। ਗੁਰੂ ਜੀ ਨੇ ਇਕ ਖੰਜਰ ਰੱਖ ਲਿਆ, ਤੇ ਬਾਕੀ ਸਭ ਕੁਛ ਦੇ ਦਿਤਾ, (ਜੋ ਰਾਤੀਂ ਮੰਗਵਾਇਆ ਸੀ।)

ਅਗਲੇ ਦਿਨ ਗੁਰਦੇਵ ਰਾਜਾ ਬਿਸ਼ਨ ਸਿੰਘ ਨੂੰ ਨਾਲ ਲੈ ਕੇ ਦਰਿਆਂ ਤੋਂ ਪਾਰ ਗਏ। ਦੋਹਾਂ ਦੀ ਸੁਲ੍ਹਾ ਕਰਾਈ ਤੇ ਮਿੱਤਰਤਾ ਕਾਇਮ ਕੀਤੀ। ਦੋਹਾਂ ਰਾਜਿਆਂ

"ਆਪਸ ਮਹਿ ਪਲਟੀ ਦਸਤਾਰ।
ਮਿਲੇ ਅੰਕ ਭਰਿ ਭੁਜਾ ਪਸਾਰ।...੩੪।"

ਇਸ ਤਰ੍ਹਾਂ ਦੋਹਾਂ ਦੀ ਸੁਲ੍ਹਾ ਹੋ ਗਈ, ਤੇ ਲੜਾਈ ਟਲ ਗਈ।

ਰਾਜਾ ਆਸਾਮ ਨੇ ਨਸ਼ਾਨੀ ਮੰਗੀ, ਗੁਰੂ ਜੀ ਨੇ ਬਾਣ ਤਾਣ ਕੇ ਬਿਰਛ ਵਿਚ ਮਾਰਿਆ, ਜੋ ਉਸ ਵਿਚ ਧਸ ਗਿਆ। ਹਜ਼ੂਰ ਨੇ ਕਿਹਾ, 'ਇਹ ਸਾਡੀ ਨਸ਼ਾਨੀ ਹੈ।'

ਗੁਰੂ ਜੀ ਨੇ ਓਥੇ ਖ਼ੰਜਰ ਗੱਡ ਕੇ ਦੋਹਾਂ ਦੀ ਹੱਦ ਕਾਇਮ ਕਰ ਦਿਤੀ।

---

# ਅੰਸੂ ੧੧

(ਰਾਜਾ ਰਾਮ ਨੂੰ ਪੁੱਤਰ ਦਾ ਵਰ)

ਜਿਥੇ ਧੋਬਨ ਦਾ ਬਿਰਛ ਅਟਕਾਇਆ ਸੀ, ਇਕ ਪਿੰਡ ਓਥੇ ਵਸਾਇਆ ਤੇ ਇਕ ਜਿੱਥੇ ਖ਼ੰਜਰ ਗੱਡਿਆ ਸੀ, ਓਥੇ।

'ਕਾਂਵਰੂ' ਦੇਸ ਦੇ ਨਾਲ ਲਗਦਾ ਇਕ ਹੋਰ ਦੇਸ ਸੀ, ਜਿਥੋਂ ਦੇ ਰਾਜੇ ਦਾ ਨਾਮ 'ਰਾਮ' ਸੀ। ਉਸਦੇ ਪੁੱਤਰ ਨਹੀਂ ਸੀ। ਉਹ ਪੁੱਤਰ ਦੀ ਕਾਮਨਾ ਨਾਲ ਗੁਰੂ ਜੀ ਦੀ ਸ਼ਰਨ ਆਇਆ।

ਗੁਰੂ ਜੀ ਨੇ ਪੁੱਤਰ ਦਾ ਵਰ ਦਿਤਾ, ਤੇ ਨਸ਼ਾਨੀ ਵਜੋਂ ਆਪਣੀ ਮੋਹਰ ਰਾਜੇ ਦੇ ਮੱਥੇ ਤੇ ਲਾ ਦਿਤੀ, ਤੇ ਕਿਹਾ, 'ਤੁਹਾਡਾ ਪੁੱਤਰ ਸਾਡਾ ਸਿੱਖ ਹੋਵੇਗਾ, ਜਿਸ ਦੇ ਮੱਥੇ ਵਿਚ ਸਾਡੀ ਮੋਹਰ ਦਾ ਨਿਸ਼ਾਨ ਹੋਵੇਗਾ।'

ਸਮਾਂ ਪਾ ਕੇ ਰਾਜੇ ਘਰ ਪੁੱਤਰ ਜਨਮਿਆਂ, ਜਿਸਦੇ ਮੱਥੇ 'ਤੇ ਮੋਹਰ ਦਾ ਨਸ਼ਾਨ ਸੀ।

ਏਥੇ ਹੀ ਖ਼ਬਰ ਪੁੱਜੀ, ਕਿ ਨੌਂਵੇਂ ਗੁਰਦੇਵ ਦੇ ਘਰ ਸਾਹਿਬਜ਼ਾਦਾ ਪਰਗਟਿਆ ਹੈ। ਬਹੁਤ ਖ਼ੁਸ਼ੀਆਂ ਹੋਈਆਂ।

---

# ਅੰਸੂ ੧੨

( ਦਸਮੇਸ਼ ਅਵਤਾਰ )

ਨੌਂਵੇਂ ਪਾਤਸ਼ਾਹ ਦੇ ਘਰ ਸਾਹਿਬਜ਼ਾਦਾ ਪਰਗਟ ਹੋਇਆ। ਸਾਰੇ ਸ਼ਹਿਰ ਵਿਚ ਖ਼ੁਸ਼ੀ ਮਨਾਈ ਗਈ। ਜੋਤਸ਼ੀ ਬੁਲਾ ਕੇ ਸੁਭ ਲਗਨ ਵਿਚਾਰੇ ਗਏ।

"ਤਬਹਿ ਜੋਤਸ਼ੀ ਲੀਨਿ ਬੁਲਾਇ ।
ਜਨਮ ਮਹੂਰਤ ਖਬਰ ਬਤਾਇ ।੧੯।"

(ਕਵੀ ਜੀ ਦੀ ਕਲਪਨਾ। ਗੁਰਮਤ ਦੇ ਵਿਰੁੱਧ।)

ਜੋਤਸ਼ੀ ਨੇ ਦੱਸਿਆ, ਕਿ ਮਹਾਨ ਪੁਰਸ਼ ਹੋਣਗੇ, ਤੇ ਬਹੁਤ ਜੰਗ ਕਰਨਗੇ।

---

# ਅੰਸੂ ੧੩

( ਅਵਤਾਰ ਦਾ ਉਤਸ਼ਾਹ )

ਪੋਹ ਸੁਦੀ ਸੱਤਵੀਂ ਨੂੰ ਪਹਿਰ ਦੇ ਤੜਕੇ ਦਸਮੇਸ਼ ਜੀ ਪਰਗਟ ਹੋਏ। ਓਸੇ ਸਮੇਂ ਗੁਰੂ ਤੇਗ਼ ਬਹਾਦਰ ਜੀ ਨੂੰ ਵਧਾਈ ਦਾ ਪੱਤਰ ਲਿਖਿਆ ਗਿਆ।

ਅੱਗੋਂ ਗੁਰੂ ਜੀ ਨੇ ਉੱਤਰ ਲਿਖਿਆ, ਕਿ ਅਸੀਂ ਕਾਮਰੂ (ਆਸਾਮ) ਦੇਸ ਜਾ ਰਹੇ ਹਾਂ, ਕਾਰਜ ਸਿੱਧ ਹੋਣ ਤੇ ਛੇਤੀ ਆਵਾਂਗੇ।

ਦਸਵੇਂ ਪਾਤਸ਼ਾਹ ਦੀ ਜਨਮ-ਪੱਤਰੀ ਲਿਖਵਾਈ ਗਈ। ਪੋਹ ਸੁਦੀ ਸੱਤਵੀਂ, ਐਤਵਾਰ। ਜੋਤਸ਼ੀ ਨੇ ਬਹੁਤ ਸੁੰਦਰ ਲਗਨ ਦੱਸੇ।

ਇਕ ਦਿਨ ਮਾਤਾ ਨਾਨਕੀ ਜੀ ਦਿਨ ਗਿਣ ਰਹੇ ਸਨ : 'ਮੇਰਾ ਪੁੱਤਰ (ਗੁਰੂ ਤੇਗ਼ ਬਹਾਦਰ) ਮੱਘਰ ਦੋ, ੧੬੭੮ ਬਿ:, ਪਰਗਟ ਹੋਇਆ ਸੀ। ਹੁਣ ੪੫ ਸਾਲ ਉਮਰ ਹੋ ਗਈ ਹੈ। ਹੁਣ ੧੭੨੩ ਬਿ: ਵਿਚ ਮੇਰੇ ਘਰ ਪੋਤਰਾ ਹੋਇਆ ਹੈ।

ਸਾਹਿਬਜ਼ਾਦੇ ਦਾ ਨਾਮ 'ਗੋਬਿੰਦ' ਰਖਿਆ ਗਿਆ।

"ਸਿੰਘ ਜੁ ਪਦ ਦੇਵੀ ਨੇ ਦੀਨਿ।
ਰਾਖ਼ਸ਼ ਹਤੇ ਕਰੋਰਹੁ ਚੀਨਿ।
ਗੁਰ ਸ੍ਰੀ ਨਾਨਕ ਜੋਤਿ ਮਿਲਏ।
ਯਾ ਤੇ 'ਗੁਰ ਗੋਬਿੰਦ ਸਿੰਘ' ਭਏ। ੪੨।"

(ਕਵੀ ਜੀ ਦਾ ਵਿਚਾਰ ਹੈ, ਕਿ 'ਸਿੰਘ' ਪਦ ਦੇਵੀ ਨੇ ਬਖ਼ਸ਼ਿਆ, ਤੇ 'ਗੁਰੂ' ਪਦ ਗੁਰੂ ਨਾਨਕ ਜੀ ਤੋਂ ਆਇਆ। ਕਵੀ ਜੀ ਦੇ ਮਨ ਉੱਤੇ ਹਿੰਦੂ ਦੇਵੀ ਦੇਵਤਿਆਂ ਦਾ ਬਹੁਤ ਅਸਰ ਹੈ। ਇਸ ਲਈ ਐਸਾ ਲਿਖ ਰਹੇ ਹਨ। ਸਿੰਘ' ਜਾਂ 'ਸਿੰਹ' ਸ਼ਬਦ ਪਹਿਲਾਂ ਵੀ ਕੁਛ ਨਾਂਵਾਂ ਨਾਲ ਪਰਚਲਤ ਸੀ, ਜਿਵੇਂ 'ਕੌਰ' ਸ਼ਬਦ। ਗੁਰੂ ਜੀ ਨੇ ਅੰਮਿਤ ਛਕਣ ਸਮੇਂ ਇਹ ਸ਼ਬਦ ਧਾਰਨ ਕੀਤਾ, ਤੇ ਸਾਰੇ ਸਿੱਖਾਂ ਵਾਸਤੇ ਲਾਜ਼ਮੀ

ਕਰਾਰ ਦੇ ਦਿਤਾ ।)

---

# ਅੰਸੂ ੧੪

(ਭੀਖਣ ਸ਼ਾਹ)

ਪਿੰਡ ਕੁਹਰਾਮ (ਘੁੜਾਮ) ਦੇ ਰਹਿਣ ਵਾਲਾ ਭੀਖਣ ਸ਼ਾਹ ਆਪਣੇ ਮੁਰਸ਼ਦ ਪਾਸ ਨੱਗਰ ਠਸਕੇ ਰਹਿੰਦਾ ਸੀ। ਜਿਸ ਸਮੇਂ ਪਟਨੇ ਵਿਚ ਗੁਰੂ ਜੀ ਪਰਗਟ ਹੋਏ, ਭੀਖਣ ਸ਼ਾਹ ਨੇ ਚੜ੍ਹਦੇ ਵੱਲ ਤਿੰਨ ਵਾਰ ਧਰਤੀ ਤਕ ਝੁਕ ਕੇ ਨਮਸਕਾਰ ਕੀਤੀ।

ਮੁਰੀਦਾਂ ਨੇ ਪੁਛਿਆ, ਕਿ ਆਪ ਨੇ ਸ਼ਰ੍ਹਾ ਦੇ ਉਲਟ ਚੜ੍ਹਦੇ ਵੱਲ ਸੀਸ ਕਿਉ ਝੁਕਾਇਆ ਹੈ।

ਭੀਖਣ ਸ਼ਾਹ ਨੇ ਉਤਰ ਦਿਤਾ।

"ਦੀਨ ਦੁਨੀ ਕੋ ਖਾਂਵਦ ਆਵਾ।
ਮਾਨੁਖ ਦੇਹਿ ਧਾਰਿ ਬਿਦਤਾਵਾ।...੧੧।"
"ਅਪਨੋ ਪੰਥ ਜਗਤ ਬਿਦਤਾਵਹਿ।
ਇਕ ਮਤਿ ਕਰਤਿ, ਤੀਨ ਦਿਖਰਾਵਹਿ।...੧੩।"

"ਮੈਨੂੰ ਸਵੇਰ ਸਾਰ ਗਿਆਨ ਹੋਇਆ ਹੈ। ਉਹ ਮਹਾਨ ਪੁਰਸ਼ ਪਟਣੇ ਵਿਚ ਪਰਗਟ ਹੋਇਆ ਹੈ। ਮੈਂ ਉਸ ਦੇ ਦਰਸ਼ਨਾਂ ਵਾਸਤੇ ਜਾਵਾਂਗਾ।"

ਦੋ ਮੁਰੀਦਾਂ ਨੂੰ ਨਾਲ ਲੈ ਕੇ ਭੀਖਣ ਸ਼ਾਹ ਚੜ੍ਹਦੇ ਨੂੰ ਤੁਰ ਪਿਆ। ਚਲਦਾ ਚਲਦਾ ਭੀਖਣ ਸ਼ਾਹ ਪਟਣੇ ਗੁਰੂ ਕੇ ਦੁਆਰੇ ਜਾ ਪਹੁੰਚਾ। ਉਸ ਨੇ ਕਿਰਪਾਲ ਪਾਸ ਬੇਨਤੀ ਕੀਤੀ, ਕਿ ਮੈਂ ਐਨੀ ਦੂਰ ਤੋਂ ਸਿਰਫ ਸਾਹਿਬਜ਼ਾਦੇ ਦੇ ਦਰਸ਼ਨ ਕਰਨ ਆਇਆ ਹਾਂ।

ਮਾਤਾ ਗੁਜਰੀ ਜੀ ਨਾਲ ਸਲਾਹ ਕਰਕੇ ਮਾਮਾ ਕਿਰਪਾਲ ਨੇ ਭੀਖਣ ਸ਼ਾਹ ਨੂੰ ਕਿਹਾ, ਕਿ ਪਹਿਲਾਂ ਗੁਰੂ ਤੇਗ਼ ਬਹਾਦਰ ਆ ਕੇ ਬਾਲਕ ਦੇ ਦਰਸ਼ਨ ਕਰਨਗੇ, ਤਾਂ ਫਿਰ ਉਹਨਾਂ ਨੂੰ ਬਾਹਰ ਲਿਆ ਸਕਾਂਗੇ । ਉਸ ਸਮੇਂ ਤੁਸਾਂ ਦਰਸ਼ਨ ਕਰਨੇ।

ਭੀਖਣ ਸ਼ਾਹ ਨੇ ਕਿਹਾ, 'ਸਾਹਿਬਜ਼ਾਦਾ ਦੀਨ-ਦੁਨੀ ਦਾ ਮਾਲਕ ਆਇਆ ਹੈ । ਅਸੀਂ ਓਨਾ ਚਿਰ ਐਥੇ ਭੁੱਖੇ ਤਿਹਾਏ ਬੈਠਾਂਗੇ। ਜਦ ਉਹਦੀ ਮੇਹਰ ਹੋਵੇਗੀ, ਦਰਸ਼ਨ ਹੋ ਜਾਣਗੇ।'

---

# ਅੰਸੂ ੧੫

(ਭੀਖਣ ਸ਼ਾਹ)

ਭੀਖਣ ਸ਼ਾਹ ਬੂਹੇ ਅੱਗੇ ਬਹਿ ਕੇ ਬੰਦਗੀ ਕਰਨ ਲੱਗਾ। ਸੇਵਕ ਉਸ ਨੂੰ ਬਥੇਰੇ

ਪਦਾਰਥ ਦੇ ਰਹੇ, ਪਰ ਉਸ ਨੇ ਨਾ ਕੁਛ ਲਿਆ, ਨਾ ਖਾਧਾ। ਸੇਵਕਾਂ ਦੇ ਪੁੱਛਣ 'ਤੇ ਉਸ ਨੇ ਕਿਹਾ, 'ਇਹ ਮੇਰਾ ਹਠ ਨਹੀਂ, ਪ੍ਰਣ ਹੈ। ਸ਼ਹਿਰ ਵੜਦਿਆਂ ਮੈਂ ਪ੍ਰਣ ਕੀਤਾ ਸੀ, ਕਿ ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਹੀ ਮੈਂ ਕੁਛ ਮੂੰਹ ਪਾਵਾਂਗਾ।

ਉਸ ਦੇ ਸਿਦਕ ਨੂੰ ਵੇਖ ਕੇ ਮਾਤਾ ਨਾਨਕੀ ਨੇ ਆੱਗਿਆ ਦੇ ਦਿਤੀ, ਕਿ ਮਹਿਲ ਦੇ ਅੰਦਰ ਹੀ ਦਿਖਾਉਣ ਦਾ ਪ੍ਰਬੰਧ ਕਰ ਦਿਹੋ।"

---

## ਅੰਸੂ ੧੬

( ਭੀਖਣ ਸ਼ਾਹ )

ਮਹਿਲ ਦੇ ਅੰਦਰ ਪ੍ਰਬੰਧ ਕੀਤਾ ਗਿਆ। ਰਾਗੀ ਕੀਰਤਨ ਕਰ ਰਹੇ ਸਨ। ਮਾਤਾ ਗੁਜਰੀ ਜੀ ਸਾਹਿਬਜ਼ਾਦੇ ਨੂੰ ਨਾਲ ਲੈ ਕੇ ਸੰਗਤ ਵਿਚ ਆਏ। ਸੰਗਤਾਂ ਨੇ ਦਰਸ਼ਨ ਕੀਤੇ, ਤੇ ਭੇਟਾ ਧਰੀਆਂ। ਸੱਦਾ ਮਿਲਨ ਤੇ ਭੀਖਣ ਸ਼ਾਹ ਵੀ ਆਇਆ। ਪਹਿਲਾਂ ਭੀਖਣ ਸ਼ਾਹ ਨੇ ਗੁਰੂ ਜੀ ਦੀ ਬਹੁਤ ਸਿਫ਼ਤ ਕੀਤੀ। ਫਿਰ ਪਰਖਣ ਹਿਤ ਪਕਵਾਨ ਦੀਆਂ ਦੋ ਕੁੱਜੀਆਂ ਅੱਗ ਧਰੀਆਂ।

ਸਾਹਿਬਜ਼ਾਦੇ ਨੇ ਦੋਵੇਂ ਹੱਥ ਦੋਹਾਂ ਕੁੱਜੀਆਂ 'ਤੇ ਧਰ ਦਿਤੇ। ਪਰ ਭੀਖਣ ਸ਼ਾਹ ਤੋਂ ਬਿਨਾਂ ਕਿਸੇ ਨੂੰ ਨਾ ਦਿੱਸੇ। ਭੀਖਣ ਸ਼ਾਹ ਪਕਵਾਨ ਦੀਆਂ ਕੁੱਜੀਆਂ ਲੈ ਕੇ ਬਾਹਰ ਆ ਗਿਆ, ਤੇ ਫਿਰ ਭੋਜਨ ਛਕਿਆ। ਮੁਰੀਦਾਂ ਦੇ ਪੁੱਛਣ 'ਤੇ ਭੀਖਣ ਸ਼ਾਹ ਨੇ ਅਸਲੀ ਗੱਲ ਸਮਝਾਈ, ਕਿ ਜੇ ਗੁਰੂ ਜੀ ਇਕ ਕੁੱਜੀ ਉਤੇ ਹੱਥ ਧਰਦੇ, ਤਾਂ ਉਹ ਹਿਦੂਆਂ ਦੀ ਮਦਦ ਕਰਦੇ, ਮੁਸਲਮਾਨ ਇਸ ਦੇਸ ਵਿਚ ਕੋਈ ਨਾ ਰਹਿੰਦਾ। ਹੁਣ ਦੋਹਾਂ ਕੁੱਜੀਆਂ ਤੇ ਹੱਥ ਧਰਿਆ ਹੈ, ਸੋ ਗੁਰੂ ਜੀ ਹਿੰਦੂ ਮੁਸਲਮਾਨ ਦੇ ਸਾਂਝੇ ਹੋਣਗੇ।

ਭੀਖਣ ਸ਼ਾਹ ਸਣੇ ਮੁਰੀਦਾਂ ਦੇਸ ਨੂੰ ਪਰਤ ਗਿਆ।

---

## ਅੰਸੂ ੧੭

( ਬਾਲ ਕੌਤਕ )

ਬਾਲ ਅਵਸਥਾ ਦੀ ਵਿਆਖਿਆ ਬਹੁਤ ਸੁੰਦਰ ਹੈ।

---

## ਅੰਸੂ ੧੮

( ਬਾਲ ਚੋਜ )

ਬਾਲਾਂ ਨਾਲ ਖੇਡਣਾ, ਤੇ ਬਾਗ਼ ਦੀ ਸੈਰ। ਬਹੁਤ ਸੁੰਦਰ ਵਰਣਨ ਹੈ।

---

# ਅੰਸੂ ੧੯

( ਬਾਲ ਚੋਜ )

ਮਾਮਾ ਕਿਰਪਾਲ ਦੇ ਨਾਲ ਮਹਾਰਾਜ ਦਰਿਆ ਦੀ ਸੈਰ ਕਰਨ ਗਏ। ਬੇੜੀ 'ਤੇ ਦੂਰ ਤਕ ਸੈਰ ਕੀਤੀ। ਨਾਲ ਬਾਲਕ ਵੀ ਰਹਿੰਦੇ।

ਗਵਾਂਢ ਵਿਚ ਇਕ ਬਿਰਧ ਮਾਈ ਰਹਿੰਦੀ ਸੀ। ਹਜ਼ੂਰ ਬਾਲਕਾਂ ਨਾਲ ਖੇਡਦੇ ਉਸਦੇ ਘਰ ਚਲੇ ਜਾਂਦੇ। ਜਾਣ ਕੇ ਉਸ ਮਾਈ ਨੂੰ ਖਿਝਾਉਂਦੇ, ਕਦੇ ਪੂਣੀਆਂ ਖਲਾਰ ਦੇਂਦੇ, ਕਦੇ ਮੁੱਢੇ ਘੂਰ ਦੇਂਦੇ। ਮਾਈ ਸ਼ਕਾਇਤ ਲੈ ਕੇ ਮਾਤਾ ਗੁਜਰੀ ਜੀ ਪਾਸ ਆਉਂਦੀ। ਮਾਤਾ ਜੀ ਉਸਨੂੰ ਬਸਤਰ ਬਣਾ ਦੇਂਦੇ, ਜਾਂ ਜੋ ਹੋਰ ਲੋੜ ਹੋਵੇ, ਪੂਰੀ ਕਰ ਦੇਂਦੇ।

——

# ਅੰਸੂ ੨੦

( ਬਾਲ ਚੋਜ )

ਇਕ ਸੇਠ ਨੇ ਨਵੀਂ ਕਿਸ਼ਤੀ ਖ਼ਰੀਦੀ ਤੇ ਹਜ਼ੂਰ ਨੂੰ ਉਸ ਵਿਚ ਸੈਰ ਕਰਾਉਣ ਲੈ ਗਿਆ। ਕਿਸ਼ਤੀ ਵਿਚ ਬੈਠ ਕੇ ਮਹਾਰਾਜ ਨੇ ਕਿਹਾ, ਸਾਨੂੰ ਵੀ ਇਕ ਕਿਸ਼ਤੀ ਬਣਵਾ ਦਿਹੋ। ਸੇਠ ਨੇ ਹੱਥ ਜੋੜ ਕੇ ਕਿਹਾ, ਇਹ ਕਿਸ਼ਤੀ ਆਪ ਦੀ ਹੋਈ।

ਗੁਰੂ ਜੀ ਬਾਲਾਂ ਨਾਲ ਖੇਡਦੇ ਤੇ ਇਕ ਦੂਸਰੇ ਉਤੇ ਪਾਣਾ ਉਛਾਲਦੇ।

ਇਕ ਦਿਨ ਇਕ ਧਨਵਾਨ ਦੀ ਇਸਤਰੀ ਆਪਣੀਂ ਨੋਂਹ ਨੂੰ ਨਾਲ ਲੈ ਕੇ ਮਾਤਾ ਗੁਜਰੀ ਜੀ ਪਾਸ ਆਈ, ਤੇ ਬੇਨਤੀ ਕੀਤੀ, ਕਿ ਸਾਹਿਬਜ਼ਾਦੇ ਨੂੰ ਕਹੋ, ਇਸ ਨੂੰ ਪੁੱਤਰ ਦਾ ਵਰ ਦਿਹੋ। ਮਾਤਾ ਜੀ ਦੇ ਕਹਿਣ ਉਤੇ ਹਜ਼ੂਰ ਨੇ ਕਿਹਾ, ਇਹ ਇਕ ਸੁੰਦਰ ਕਿਸ਼ਤੀ ਸਾਨੂੰ ਅਰਦਾਸ ਕਰਾ ਦੇਣ। ਉਸ ਮਾਈ ਨੇ ਓਸੇ ਵੇਲੇ ਕਿਸ਼ਤੀ ਅਰਦਾਸ ਕਰਾ ਦਿਤੀ। ਹਜ਼ੂਰ ਨੇ ਹੱਥ ਵਾਲੀ ਛੜੀ ਉਸ ਯੁਵਤੀ ਦੇ ਸਿਰ ਤੇ ਛੁਹਾ ਕੇ ਕਿਹਾ,

"ਪੰਚ ਪ੍ਰਹਾਰ ਕਰੈ ਤਿਸ ਕੇ ਸਿਰ, ਬਾਕ ਕਹੈ ਸਗਰੀ ਸੁਨਤੀ।
'ਏਕ, ਦੋ, ਤੀਨ, ਰੁ ਚਾਰ ਸੁ ਪੰਚਹਿ, ਹੋਹਿਗੇ ਪੂਤ' ਖੁਸ਼ੀ ਤਿਨ ਤੀ।੨੪।"

——

# ਅੰਸੂ ੨੧

( ਹਾਕਮ ਨੂੰ ਖਿਝਾਉਣਾ )

ਦਿੱਲੀ ਸਰਕਾਰ ਦਾ ਹਾਕਮ ਪਟਣੇ ਰਹਿੰਦਾ ਸੀ। ਉਹ ਹਾਥੀ ਉਤੇ ਜਾ ਰਿਹਾ

ਸੀ। ਲੋਕ ਉਸ ਨੂੰ ਸਲਾਮ ਕਰਦੇ ਸਨ। ਗੁਰੂ ਜੀ ਬਾਲਕਾਂ ਨਾਲ ਖੇਲ ਰਹੇ ਸਨ। ਹਾਕਮ ਦੇ ਨੌਕਰਾਂ ਨੇ ਕਿਹਾ, ਜਦ ਹਾਕਮ ਨੇੜੇ ਆਵੇ, ਤਾਂ ਸਾਰਿਆਂ ਨੇ ਝੁਕ ਕੇ ਸਲਾਮ ਕਰਨਾ।

ਗੁਰੂ ਜੀ ਨੇ ਸਾਥੀ ਬਾਲਕਾਂ ਨੂੰ ਸਿਖਾ ਦਿਤਾ, ਕਿ ਸਲਾਮ ਕਰਨ ਦੀ ਥਾਂ ਦੰਦੀਆਂ ਚਿੜਾਉਣੀਆਂ ਹਨ।

ਹਾਕਮ ਨੇੜੇ ਆਇਆ, ਤਾਂ ਸਾਰੇ ਬਾਲਕ ਉਸਨੂੰ ਦੰਦੀਆਂ ਚਿੜਾ ਕੇ ਭੱਜ ਗਏ।

ਨਵਾਬ ਨੇ ਗੁੱਸੇ ਨਾਲ ਕਿਹਾ, 'ਇਹ ਬਾਲਕ ਬਾਂਦਰਾਂ ਵਾਂਗ ਕੀ ਸ਼ਰਾਰਤਾਂ ਕਰਦੇ ਹਨ।'

ਗੁਰੂ ਜੀ ਨੇ ਕਿਹਾ, 'ਇਹ ਇਕ ਦਿਨ ਤੁਹਾਡਾ ਰਾਜ ਖ਼ਤਮ ਕਰ ਦੇਣਗੇ।'

ਇਕ ਦਿਨ ਬਾਲਕ ਦੇ ਹੱਥ ਵਿਚ ਗੁਲੇਲ ਵੇਖ ਕੇ ਹਜ਼ੂਰ ਬਹੁਤ ਪਰਸੰਨ ਹੋਏ। ਫਿਰ ਆਪਣੀ ਗੁਲਲ ਲੈ ਕੇ ਨਸ਼ਾਨਾ ਮਾਰਨ ਦਾ ਅਭਿਆਸ ਕਰਨ ਲੱਗ।

ਮਾਤਾ ਨਾਨਕੀ ਜੀ ਵੇਖ ਕੇ ਸੋਚਦੇ, 'ਸਭ ਸੁਭਾਉ ਦਾਦੇ (ਗੁਰੂ ਹਰਿਗੋਬਿੰਦ ਜੀ) ਵਰਗਾ ਹੈ।'

---

# ਅੰਸੂ ੨੨

( ਨੌਵੇਂ ਗੁਰੂ ਜੀ ਦਾ ਆਸਾਮ ਵੱਲੋਂ ਮੁੜਨਾ )

ਮਾਤਾ ਨਾਨਕੀ ਜੀ ਪੋਤਰੇ ਨੂੰ ਪੰਜਾਬ ਦੀਆਂ ਤੇ ਪਹਿਲੇ ਗੁਰੂ ਸਾਹਿਬਾਨ ਦੀਆਂ ਗੱਲਾਂ ਸੁਣਾਉਂਦੇ, ਤਾਂ ਗੋਬਿੰਦ ਰਾਇ ਜੀ ਕਹਿੰਦੇ, ਆਪਾਂ ਕਦੋਂ ਪੰਜਾਬ ਚੱਲਾਂਗੇ।

ਓਧਰੋਂ ਖ਼ਬਰ ਪਹੁੰਚੀ, ਕਿ ਗੁਰੂ ਤੇਗ ਬਹਾਦਰ ਜੀ ਆਸਾਮ ਤੋਂ ਵਾਪਸ ਆ ਰਹੇ ਹਨ।

---

# ਅੰਸੂ ੨੩

(ਗੁਰੂ ਜੀ ਵਾਪਸ ਪਟਣੇ)

ਰਾਜਾ ਬਿਸ਼ਨ ਸਿੰਘ ਤੇ ਗੁਰੂ ਜੀ ਵਾਪਸ ਪਟਣੇ ਪਰਤ ਆਏ। ਅਗਲੇ ਦਿਨ ਗੁਰੂ ਜੀ ਘਰ ਆਏ, ਨਾਲ ਰਾਜਾ ਵੀ ਆਇਆ। ਸੰਗਤਾਂ ਦਰਸ਼ਨ ਕੀਤੇ। ਗੋਬਿੰਦ ਰਾਏ ਜੀ ਨੇ ਪਿਤਾ ਦੇ ਚਰਨ ਛੋਹੇ। ਰਾਜੇ ਨੇ ਆ ਕੇ ਸਾਹਿਬਜ਼ਾਦੇ ਨੂੰ ਨਮਸਕਾਰ ਕੀਤੀ। ਰਾਜੇ ਨੇ ਸੋਨੇ ਦੇ ਜੜਾਊ ਕੰਗਣ ਤੇ ਬਸਤਰ ਭੇਟਾ ਕੀਤੇ। ਗੁਰੂ ਜੀ ਨੇ ਤੇ ਰਾਜੇ ਨੇ ਲੋੜਵੰਦਾਂ ਨੂੰ ਦਾਨ ਦਿਤਾ।

---

# ਅੰਸੂ ੨੪

(ਪਟਣੇ ਨਿਵਾਸ)

ਗੁਰੂ ਜੀ ਨੇ ਮਾਤਾ ਨਾਨਕੀ ਜੀ ਨੂੰ ਨਮਸਕਾਰ ਕੀਤੀ। ਮਾਤਾ ਗੁਜਰੀ ਜੀ ਨੇ ਗੁਰੂ ਜੀ ਦੇ ਚਰਨ ਪਰਸੇ।

ਫਿਰ ਮਹਾਰਾਜ ਸਾਹਿਬਜ਼ਾਦੇ ਨੂੰ ਆਸਾਮ ਦੀ ਕਹਾਣੀ ਸੁਣਾਉਂਦੇ ਹਨ, ਜਿਥੇ ਜਾਦੂਗਰਨੀ ਨੇ ਮਰਦਾਂ ਨੂੰ ਭੇਡੂ ਬਣਾ ਦਿਤਾ ਸੀ। (ਪਿਛਲੀ ਕਹਾਣੀ ਦੁਹਰਾਈ ਹੈ।)

ਏਥੋਂ ਰਾਜਾ ਭੇਟਾ ਧਰ ਕੇ ਵਿਦਿਆ ਹੋਇਆ।

ਨਿੱਤ ਸੰਗਤਾਂ ਆਉਂਦੀਆਂ ਭੇਟਾ ਧਰਦੀਆਂ। ਇਲਾਕਿਆਂ ਦੇ ਮਸੰਦ ਵੀ ਆ ਕੇ ਭੇਟਾ ਧਰਦੇ। ਆਮਦਨ ਖ਼ਰਚ ਸਾਰਾ ਦੀਵਾਨ ਮਤੀ ਦਾਸ ਸੰਭਾਲਦਾ।

---

# ਅੰਸੂ ੨੫

(ਮਾਤਾ ਗੁਜਰੀ ਜੀ ਨੂੰ ਉਪਦੇਸ਼)

ਕੁਝ ਮਹੀਨੇ ਪਟਣੇ ਰਹਿ ਕੇ ਗੁਰੂ ਜੀ ਪੰਜਾਬ ਨੂੰ ਤਿਆਰ ਹੋ ਪਏ। ਮਾਤਾ ਨਾਨਕੀ ਜੀ ਦੇ ਕਹਿਣ ਤੇ ਹਜ਼ੂਰ ਨੇ ਉਤਰ ਦਿਤਾ, ਅਸੀਂ ਪੰਜਾਬ ਜਾ ਕੇ ਛੇਤੀ ਹੀ ਬੁਲ਼ਾ ਲਵਾਂਗ।

ਫਿਰ ਹਜ਼ੂਰ ਨੇ ਗੁਜਰੀ ਜੀ ਨੂੰ ਸਮਝਾਇਆ, ਤੁਹਾਡਾ ਪੁੱਤਰ ਮਹਾਨਪੁਰਸ਼ ਹੈ। ਇਸ ਦੀ ਸੰਭਾਲ ਚੰਗੀ ਤਰ੍ਹਾਂ ਕਰਨੀ। ਇਸ ਦਾ ਕਿਹਾ ਨਹੀਂ ਮੋੜਨਾ। (ਫਿਰ ਕਵੀ ਗੁਰੂ ਜੀ ਪਾਸੋਂ ਕੁਝ ਭਵਿਖ ਬਾਰੇ ਅਖਵਾਉਂਦੇ ਹਨ)

"ਹਮਰੋ ਮੇਲ ਬਨੇ ਕੈ ਨਾਂਹਿ।
ਕਿਮ ਬਿਸਾਸ* ਨਹਿਂ ਪਈਅਤਿ ਆਹਿ।੧੯।"

ਮਾਤਾ ਗੁਜਰੀ ਜੀ ਨੇ ਪੁੱਛਿਆ, 'ਹਜ਼ੂਰ ਨੇ ਇਹ ਕੀ ਬੁਝਾਰਤ ਪਾਈ ਹੈ, ਕਿ "ਮਿਲਬੋ ਹੋਇ ਕਿ ਨਹਿ ਕਿਸ ਥਾਂਈ।...੨੯।"

ਗੁਰੂ ਜੀ ਉਪਦੇਸ਼ ਦੇਂਦੇ ਹਨ, ਕਿ ਇਸ ਗੱਲ ਦੀ ਚਿੰਤਾ ਨਹੀਂ ਕਰਨੀ। ਤੁਹਾਡਾ ਸਾਹਿਬਜ਼ਾਦਾ ਰੱਬ ਦਾ ਰੂਪ ਹੈ। ਬਾਕੀ ਗੱਲ ਰਹੀ,

"ਹਮਰੋ ਮੇਲ ਬਨੇ ਕੇ ਨਾਂਹੀ।
ਕੀਜਹਿ ਨਹਿ ਸੁਖ ਦੁਖ ਇਸ ਮਾਂਹੀ।੪੧।"

---

* ਵਿਸ਼ਵਾਸ, ਭਰੋਸਾ।

---

# ਅੰਸੂ ੨੬

( ਗੁਰੂ ਜੀ ਪਟਣੇ ਤੋਂ ਤੁਰੇ )

ਸਾਹਿਬਜ਼ਾਦੇ ਨੇ ਕਿਹਾ, 'ਪਿਤਾ ਜੀ ! ਸਾਨੂੰ ਪੰਜਾਬ ਨਾਲ ਲੈ ਚੱਲੋ ।'

ਗੁਰੂ ਜੀ ਨੇ ਕਿਹਾ, ਅਸੀਂ ਜਾ ਕੇ ਚਿੱਠੀ ਲਿਖਾਂਗੇ, ਫਿਰ ਆਉਣਾ ।

ਸਾਰੇ ਪਰਵਾਰ ਤੇ ਸੰਗਤਾਂ ਨੂੰ ਧੀਰਜ ਦੇ ਕੇ ਗੁਰੂ ਜੀ ਪਟਣੇ ਤੋਂ ਤੁਰ ਪਏ ।

ਮਨਜ਼ਲਾਂ ਮਾਰਦੇ ਗੁਰੂ ਜੀ ਕੀਰਤਪੁਰ ਆ ਪਹੁੰਚੇ । ਸੂਰਜ ਮੱਲ ਨੇ ਬਹੁਤ ਸੇਵਾ ਕੀਤੀ । ਸੂਰਜ ਮੱਲ ਨੇ ਆਪਣੇ ਪੋਤਰੇ –ਗੁਲਾਬ ਰਾਇ ਤੇ ਸ਼ਾਮਦਾਸ—ਵੀ ਮਿਲਾਏ । ਗੁਰੂ ਜੀ ਨੇ ਉਹਨਾਂ ਨੂੰ ਕੜੇ ਬਖ਼ਸ਼ੇ ।

ਅਗਲੇ ਦਿਨ ਗੁਰੂ ਜੀ ਅਨੰਦਪੁਰ, ਜਾ ਪਹੁੰਚੇ । ਸਭ ਸਿੱਖ ਸੰਗਤਾਂ ਦਰਸ਼ਨ ਨੂੰ ਆਈਆਂ । ਖ਼ਬਰ ਸੁਣ ਕੇ ਦੂਰ ਦੂਰ ਦੇ ਮਸਦ ਭੇਟਾ ਲੈ ਕੇ ਹਾਜ਼ਰ ਹੋਏ । ਬਾਬੇ ਬੁੱਢੇ ਕਾ ਭਾਈ ਗੁਰਦਿਤਾ ਹਾਜ਼ਰ ਹੋਇਆ, ਤੇ ਫਿਰ ਗੁਰੂ ਜੀ ਪਾਸ ਹੀ ਰਿਹਾ ।

ਗੁਰੂ ਜੀ ਨੇ ਪਰਵਾਰ ਨੂੰ ਬੁਲਾਉਣ ਦਾ ਹੁਕਮ ਵੀ ਲਿਖ ਭੇਜਿਆ ।

---

# ਅੰਸੂ ੨੭

( ਔਰੰਗਜ਼ੇਬ—ਕਸ਼ਮੀਰੀ ਪੰਡਤ )

ਔਰੰਗਜ਼ੇਬ ਨੇ ਧਾਰ ਲਈ, ਕਿ ਸਾਰੇ ਭਾਰਤ ਨੂੰ ਮੁਸਲਮਾਨ ਬਣਾ ਦੇਣਾ ਹੈ । ਕਸ਼ਮੀਰ ਦਾ ਸੂਬੇਦਾਰ ਸ਼ੇਰ ਅਫਕਨ (ਸ਼ੇਰ ਅਫ਼ਗਨ) ਸੀ । ਉਸਨੂੰ ਬਾਦਸ਼ਾਹ ਦਾ ਹੁਕਮ ਪੁਜਾ, ਕਿ ਸਭ ਨੂੰ ਮੁਸਲਮਾਨ ਬਣਾ ਲਵੋ ।

ਸ਼ੇਰ ਅਫ਼ਗਨ ਨੇ ਜ਼ਬਰਦਸਤੀ ਸਭ ਨੂੰ ਮੁਸਲਮਾਨ ਬਨਾਉਣਾ ਸ਼ੁਰੂ ਕਰ ਦਿਤਾ । ਇਕ ਦਿਨ ਸਵਾ ਮਣ ਜਨੇਊ ਉਤਾਰੇ । ਪੰਡਤਾਂ ਨੇ ਸ਼ੇਰ ਅਫ਼ਗਾਨ ਪਾਸੋਂ ਛੇ ਮਹੀਨੇ ਮੁਹਲਤ ਮੰਗੀ, ਜੋ ਸ਼ੇਰ ਅਫ਼ਗਨ ਨੇ ਮੰਨ ਲਈ ।

ਬਹੁਤ ਸਾਰੇ ਪੰਡਤ 'ਅਮਰਨਾਥ' ਜਾ ਕੇ ਵਰਤ ਰੱਖ ਕੇ ਬੈਠ ਗਏ । ਕਈ ਦਿਨ ਭੁੱਖੇ ਤਿਹਾਏ ਮੰਤਰ ਪੜ੍ਹਦੇ ਰਹੇ, ਤੇ ਅਰਦਾਸਾਂ ਕਰਦੇ ਰਹੇ ।

"ਮਹਾਂਦੇਵ ਤਬ ਅੰਤਰਯਾਮੀ ।
ਜਾਨਯੋ ਕਸ਼ਟ ਬਡੋ ਤਿਨ, ਸੁਾਮੀ । ੪੫ ।"

---

# ਅੰਸੂ ੨੮

( ਕਸ਼ਮੀਰੀ ਪੰਡਤ )

ਪੰਡਤ ਮਰਨ ਕਨਾਰੇ ਪੁੱਜ ਗਏ, ਤਾਂ ਸ਼ਿਵਜੀ ਨੇ ਉਹਨਾਂ ਨੂੰ ਇਕ ਪੱਤਰ

ਲਿਖ ਦਿਤਾ, ਕਿ ਤੁਹਾਡੀ ਰਖਿਆ ਗੁਰੂ ਤੇਗ ਬਹਾਦਰ ਜੀ ਕਰਨਗੇ। ਅੱਧੀ ਰਾਤ ਸਮੇਂ ਇਹ ਪੱਤਰ ਪੰਡਤਾਂ ਨੂੰ ਮਿਲਿਆ।

"ਅਰਧ ਜਾਮ ਜ਼ਾਮਨਿ ਜਬ ਰਹੀ ।
ਬਿਪ੍ਰ ਬ੍ਰਿੰਦ ਬਿਚ ਉਤਰੀ ਤਹੀਂ ।
ਭਈ ਪ੍ਰਭਾਤਿ ਸੂਰ ਉਜਿਆਰਾ ।
ਪਰਯੋ ਸੁ ਕਾਗਦ ਸਭਿਨਿ ਨਿਹਾਰਾ ।੫।"

(ਅਰਧ ਜਾਮ=ਅੱਧਾ ਪਹਿਰ। ਜਾਮਨਿ=ਰਾਤ। ਬਿਪ੍ਰ ਬ੍ਰਿੰਦ=ਸਾਰੇ ਪੰਡਤ। ਸੂਰ=ਸੂਰਜ। ਨਿਹਾਰਾ=ਵਖਿਆ।)

ਸਲਾਹ ਕਰਕੇ ਪੰਡਤ ਅਨੰਦਪੁਰ ਗੁਰੂ ਜੀ ਦੀ ਸ਼ਰਨ ਆ ਪਏ, ਤੇ ਸ਼ਿਵਜੀ ਦੀ ਚਿੱਠੀ ਗੁਰੂ ਜੀ ਅੱਗੇ ਧਰ ਦਿਤੀ। ਨਾਲ ਹੀ ਪੰਡਤਾਂ ਬੇਨਤੀ ਕੀਤੀ, ਕਿ ਸਾਡੇ ਧਰਮ ਦੀ ਰਖਿਆ ਕਰੋ।

## ਅੰਸੂ ੨੯

(ਅਹਿਦੀਆਂ ਦਾ ਤੁਰਨਾ)

ਗੁਰੂ ਜੀ ਨੇ ਸ਼ਿਵਜੀ ਦੀ ਪਤਰਕਾ ਹੱਥ ਵਿਚ ਲ ਕੇ ਪੜ੍ਹੀ।

(ਕੀ ਉਹ ਠੀਕ ਸ਼ਿਵਜੀ ਦੀ ਹੀ ਲਿਖੀ ਹੋਈ ਸੀ? ਜਾਂ ਪੰਡਤਾਂ ਦਾ ਫ਼ਰੇਬ ਸੀ। ਕਵੀ ਜੀ ਪੂਰੇ ਭਰੋਸੇ ਨਾਲ ਕਹਿ ਰਹੇ ਹਨ, ਕਿ ਪੱਤਰ ਸ਼ਿਵਜੀ ਦਾ ਹੀ ਲਿਖਿਆ ਹੋਇਆ ਸੀ, ਉਹ ਗੁਰੂ ਜੀ ਦੇ ਮੁੱਖ ਤੋਂ ਅਖਵਾਉਂਦੇ ਹਨ :)

"ਜਯੋਂ ਤਯੋਂ ਰਛਯਾ ਕਰਹਿ ਤੁਮਾਰੀ।
ਸ਼ਿਵ ਉਚਰੀ, ਸੋ ਹਮ ਉਰ ਧਾਰੀ।...੧੦।"

(ਕਿੰਨਾ ਵੱਡਾ ਵਹਿਮ ਹੈ।)

ਗੁਰੂ ਜੀ ਨੇ ਵਾਹਦਾ ਕਰ ਲਿਆ, ਕਿ ਜਾ ਕੇ ਬਾਦਸ਼ਾਹ ਨੂੰ ਕਹਿ ਦਿਓ, ਉਹ ਸਾਨੂੰ ਦਿੱਲੀ ਬੁਲਾਵੇ। ਤੁਸਾਂ ਕਹਿਣਾ, ਅਸੀਂ ਸਾਰੇ ਉਹਨਾਂ ਦੇ ਮਗਰ ਹਾਂ।

ਪੰਡਤ ਰਲ ਕੇ ਦਿੱਲੀ ਜਾ ਪਹੁੰਚੇ। ਉਹਨਾਂ ਬਾਦਸ਼ਾਹ ਪਾਸ ਦਰਖ਼ਾਸਤ ਕੀਤੀ, ਕਿ ਸਾਡੇ ਮੁਖੀ ਜਜਮਾਨ ਗੁਰੂ ਤੇਗ਼ ਬਹਾਦਰ ਜੀ ਹਨ। ਸਾਰੀ ਹਿੰਦੂ ਜਾਤੀ ਉਹਨਾਂ ਮਗਰ ਹੈ। ਆਪ ਉਹਨਾਂ ਨੂੰ ਬੁਲਾ ਕੇ ਫ਼ੈਸਲਾ ਕਰੋ। ਜਿਹੜਾ ਧਰਮ ਉਹ ਪਰਵਾਨ ਕਰਨਗੇ, ਸਾਰੇ ਹਿੰਦੂਆਂ ਨੂੰ ਉਹ ਪਰਵਾਨ ਹੋਵੇਗਾ। ਆਪ ਗੁਰੂ ਜੀ ਨੂੰ ਸ਼ਰ੍ਹਾ ਵਿਚ ਲੈ ਆਵੋ। ਫਿਰ ਸਾਰੇ ਹਿੰਦੂ ਆਪੇ ਮੁਸਲਮਾਨ ਹੋ ਜਾਣਗੇ।

ਬਾਦਸ਼ਾਹ ਨੇ ਇਹ ਤਜਵੀਜ਼ ਪਰਵਾਨ ਕਰ ਲਈ, ਤੇ ਦੋ ਅਹਿਦੀਏ ਉਸੇ ਵੇਲੇ ਅਨੰਦਪੁਰ ਨੂੰ ਤੋਰ ਦਿਤੇ, ਗੁਰੂ ਜੀ ਨੂੰ ਲਿਆਉਣ ਵਾਸਤੇ।

---

# ਅੰਸੂ ੩੦

(ਅਹਿਦੀਏ ਵਾਪਸ)

ਪਲੰਘਾਂ 'ਤੇ ਬਹਿ ਕੇ ਅਹਿਦੀਏ ਤੁਰ ਪਏ। ਜਿਸ ਪਿੰਡ ਉਹ ਪਹੁੰਚਦੇ, ਓਥੋਂ ਦੇ ਲੋਕ ਉਹਨਾਂ ਦੇ ਪਲੰਘ ਚੁਕ ਕੇ ਅਗਲੇ ਪਿੰਡ ਪੁਚਾ ਦੇਂਦੇ। ਇਸ ਤਰ੍ਹਾਂ ਉਹ ਅਨੰਦਪੁਰ ਆ ਪੁੱਜੇ।

ਅਗਲ ਦਿਨ ਅਹਿਦੀਏ ਹਾਜ਼ਰ ਹੋਏ, ਤੇ ਬਾਦਸ਼ਾਹ ਦਾ ਪੱਤਰ ਗੁਰੂ ਜੀ ਨੂੰ ਦਿੱਤਾ। ਗੁਰੂ ਜੀ ਨੇ ਪੜ੍ਹ ਕੇ ਕਿਹਾ, ਅਸੀਂ ਆਪ ਦਿੱਲੀ ਆ ਜਾਵਾਂਗੇ। ਨਾਲ ਹੀ ਅਹਿਦੀਆਂ ਨੂੰ ਕੁਛ ਧਨ ਦੇ ਦਿਤਾ।

"ਇਮ ਉੱਤਰ ਲਿਖਵਾਇ ਗੁਸਾਈਂ।
ਕੇਤਕ ਧਨ ਦੀਨਸਿ ਤਿਨ ਤਾਂਈ।
ਹਤੇ ਲੋਭ ਤੇ ਲੈ ਨਰਮਾਏ।
ਗੁਰ ਕੇ ਸਮੁਖ ਨ ਕਛੂ ਅਲਾਏ।੨੧"

ਅਹਿਦੀਏ ਇਹ ਉਤਰ ਲੈ ਕੇ ਵਾਪਸ ਦਿੱਲੀ ਚਲੇ ਗਏ।

ਗੁਰੂ ਜੀ ਥੋੜੇ ਜੇਹੇ ਸਿੱਖਾਂ ਨੂੰ ਨਾਲ ਲੈ ਕੇ ਹਾੜ੍ਹ ਦੇ ਮਹੀਨੇ ਪੂਰਬ ਨੂੰ ਤੁਰ ਪਏ। ਸੈਫ਼ਾਬਾਦ ਵਿਚ ਸੈਫ਼ਦੀਨ ਸਦਾ ਗੁਰੂ ਜੀ ਨੂੰ ਯਾਦ ਕਰਦਾ ਰਹਿੰਦਾ ਸੀ। ਉਸ ਦਾ ਪ੍ਰੇਮ ਵੇਖ ਕੇ ਗੁਰੂ ਜੀ ਉਸ ਦੇ ਘਰ ਪਹੁੰਚੇ। ਸੈਫ਼ਦੀਨ ਨੇ ਸ਼ਰਧਾ ਨਾਲ ਸੇਵਾ ਕੀਤੀ।

ਬਰਖਾ ਦੀ ਰੁਤ ਗੁਰੂ ਜੀ ਨੇ ਸੈਫ਼ਦੀਨ ਦੇ ਘਰ ਕੱਟਣ ਦਾ ਫ਼ੈਸਲਾ ਕਰ ਲਿਆ।

---

# ਅੰਸੂ ੩੧

(ਸੈਫ਼ਦੀਨ ਪਾਸੋਂ ਵਿਦਿਆ)

ਗੁਰੂ ਜੀ ਨੇ ਚੌਮਾਸਾ ਓਥੇ ਹੀ ਗੁਜ਼ਾਰਿਆ। ਕਈ ਵਾਰ ਸੈਫ਼ਦੀਨ ਗੁਰੂ ਜੀ ਨਾਲ ਪਾਸਾ (ਚੌਪੜ) ਖੇਡਦਾ।

ਅੱਸੂ ਵਿਚ ਬਾਦਸ਼ਾਹ ਨੇ ਫਿਰ ਅਹਿਦੀਏ ਤੋਰੇ, ਤੇ ਹੁਕਮ ਦਿਤਾ, ਕਿ ਗੁਰੂ ਜੀ ਨੂੰ ਨਾਲ ਲੈ ਕੇ ਆਓ।

ਅਹਿਦੀਏ ਅਨੰਦਪੁਰ ਪਹੁੰਚੇ। ਓਥੇ ਗੁਰੂ ਜੀ ਨਾ ਮਿਲੇ, ਤਾਂ ਅਹਿਦੀਏ ਅੰਮ੍ਰਿਤਸਰ ਪੁੱਜੇ। ਗੁਰਦੇਵ ਓਥੇ ਵੀ ਨਹੀਂ ਸਨ। ਅਹਿਦੀਆਂ ਬਾਦਸ਼ਾਹ ਨੂੰ ਲਿਖ ਦਿਤਾ, ਕਿ ਗੁਰੂ ਜੀ ਕਿਤੇ ਨਹੀਂ ਮਿਲੇ।

ਬਾਦਸ਼ਾਹ ਨੇ ਗੁਰੂ ਜੀ ਨੂੰ ਭਾਲਣ ਵਾਸਤੇ ਥਾਂ ਥਾਂ ਅਹਿਦੀਏ ਭਜਾਏ।

ਗੁਰੂ ਜੀ ਸੈਫ਼ਾਬਾਦ ਤੋਂ ਤੁਰ ਪਏ । ਹਜ਼ੂਰ ਨਾਲ ਸਿਰਫ਼ ਪੰਜ ਸਿੱਖ ਤੁਰੇ : ਦੀਵਾਨ ਮਤੀਦਾਸ, ਭਾਈ ਗੁਰਦਿਤਾ, (ਬਾਬਾ ਬੁੱਢਾ ਜੀ ਦਾ), ਤੇ ਤਿੰਨ ਸਿੱਖ ਹੋਰ। ਗੁਰਦੇਵ ਓਥੋਂ ਅੱਗੇ ਤੁਰ ਪਏ।

---

# ਅੰਸੂ ੩੨

(ਪਠਾਣ ਦੀ ਗੜ੍ਹੀ ਵਿਚ, ਸਮਾਣੇ)

ਔਰੰਗਜ਼ੇਬ ਦੇ ਆਦਮੀ ਥਾਂ ਥਾਂ ਗੁਰੂ ਜੀ ਨੂੰ ਭਾਲਦੇ ਫਿਰ ਰਹੇ ਸਨ।

ਸੈਫ਼ਦੀਨ ਕੋਲੋਂ ਵਿਦਿਆ ਹੋ ਕੇ ਗੁਰੂ ਜੀ ਸਮਾਣੇ ਪੁਜ। ਬਾਦਸ਼ਾਹੀ ਫ਼ੌਜ ਦੇ ਕੁਛ ਆਦਮੀ ਵੀ ਗੁਰੂ ਜੀ ਨੂੰ ਭਾਲਦੇ ਓਥੇ ਆ ਗਏ। ਓਥੋਂ ਦੇ ਮਾਲਕ ਪਠਾਣ ਨੂੰ ਪਤਾ ਲੱਗਾ, ਤਾਂ ਉਹ ਸ਼ਰਧਾਲੂ ਗੁਰੂ ਜੀ ਨੂੰ ਰਾਤ ਆਪਣੀ ਗੜ੍ਹੀ ਵਿਚ ਲੈ ਗਿਆ।

---

# ਅੰਸੂ ੩੩

(ਕਰਹਾਲੀ-ਚਿਹਕਾ)

ਕਿਤੋਂ ਦੱਸ ਪੈਣ 'ਤੇ ਸਰਕਾਰੀ ਆਦਮੀ ਉਸ ਪਠਾਣ ਦੇ ਘਰ ਗਏ। ਅੱਗੋਂ ਪਠਾਣ ਨੇ ਗੁੱਸਾ ਪਰਗਟ ਕਰਦਿਆਂ ਕਿਹਾ, 'ਅੰਦਰ ਮੇਰੇ ਹਰਮ (ਇਸਤਰੀਆਂ) ਹਨ। ਕੀ ਮੈਂ ਹਿੰਦੂਆਂ ਦੇ ਪੀਰ ਨੂੰ ਅੰਦਰ ਰੱਖ ਸਕਦਾ ਸਾਂ ? ਜਾਓ। ਇਸ ਤਰ੍ਹਾਂ ਤੁਸਾਂ ਨਾਹੱਕ ਮੇਰੀ ਬੇਇਜ਼ਤੀ ਕੀਤੀ ਹੈ।"

ਸਰਕਾਰੀ ਆਦਮੀ ਚਲੇ ਗਏ। ਉਹ ਦਿਨ ਗੁਰੂ ਜੀ ਉਸ ਪਠਾਣ ਦੇ ਘਰ ਹੀ ਰਹੇ। ਅਗਲੇ ਦਿਨ ਉੱਥੋਂ ਚੱਲ ਕੇ ਹਜ਼ੂਰ 'ਕਰਹਾਲੀ' ਜਾ ਉਤਰੇ। ਕਰਹਾਲੀ ਵਿਚ ਇਕ ਮਸੰਦ ਰਹਿੰਦਾ ਸੀ। ਸਰਕਾਰ ਤੋਂ ਡਰਦਾ ਉਹ ਗੁਰੂ ਜੀ ਦੇ ਹਾਜ਼ਰ ਨਾ ਹੋਇਆ। ਅਗਲੇ ਦਿਨ ਗੁਰੂ ਜੀ ਓਥੋਂ ਤੁਰ ਕੇ ਚਿਹਕਾ (ਚੀਹਕਾ) ਨੱਗਰ ਜਾ ਉਤਰੇ। ਓਥੇ 'ਗਿਲੋਰਾ' ਨਾਮ ਦਾ ਮਸੰਦ ਰਹਿੰਦਾ ਸੀ। ਕਦੇ ਉਸ ਬੇਸਹਾਰੇ ਨੂੰ ਗੁਰੂ ਜੀ ਨੇ ਆਸਰਾ ਦਿਤਾ ਸੀ, ਤੇ ਉਸ ਦਾ ਵਿਆਹ ਕਰਨ ਵਿਚ ਮਦਦ ਕੀਤੀ ਸੀ। ਫਿਰ ਗੁਰੂ ਜੀ ਨੇ ਉਸ ਨੂੰ ਇਲਾਕੇ ਦਾ 'ਮਸੰਦ' ਥਾਪ ਦਿਤਾ ਸੀ। ਉਹ ਉਗਰਾਹੀ ਵਿਚੋਂ ਥੋੜਾ ਦੇਂਦਾ, ਤੇ ਬਹੁਤਾ ਆਪ ਹੀ ਹਜ਼ਮ ਕਰ ਜਾਂਦਾ। ਇਸ ਤਰ੍ਹਾਂ ਉਹ ਧਨਵਾਨ ਹੋ ਗਿਆ।

ਇਕ ਗਵਾਂਢਣ ਬ੍ਰਹਿਮਣੀ ਨੇ ਗਿਲੋਰਾ ਦੀ ਪਤਨੀ ਨੂੰ ਕਿਹਾ, ਕਿ ਮੋਹਰਾਂ ਨੂੰ ਉੱਲੀ ਲੱਗ ਜਾਂਦੀ ਹੈ। ਤੂੰ ਮਹੀਨੇ-ਦੋ ਮਹੀਨੇ ਪਿਛੋਂ ਮੋਹਰਾਂ ਨੂੰ ਧੁੱਪੇ ਸੁਕਾ ਲਿਆ ਕਰ। ਗਿਲੋਰੇ ਦੀ ਪਤਨੀ ਬੜੀ ਭੋਲੀ ਸੀ। ਉਹ ਮੰਨ ਗਈ। ਉਹ ਕੋਠੇ ਉਤੇ ਮੋਹਰਾਂ

ਸੁਕਣੀਆਂ ਪਾਵੇ, ਤੇ ਓਥੇ ਪੰਡਤਾਣੀ ਨੂੰ ਕੋਲ ਰਾਖੀ ਬਹਾ ਦੇਵੇ। ਇਸ ਤਰ੍ਹਾਂ ਪੰਡਤਾਣੀ ਨੇ ਬਹੁਤ ਸਾਰਾ ਧਨ ਚੁਰਾ ਕੇ ਆਪਣੇ ਪੱਕੇ ਮਕਾਨ ਬਣਾ ਲਏ।

ਗੁਰੂ ਜੀ 'ਚੀਹਕੇ' ਪੁੱਜੇ, ਤਾਂ 'ਗਿਲੋਰਾ' ਗੁਰੂ ਜੀ ਨੂੰ ਘਰ ਲੈ ਗਿਆ।

---

# ਅੰਸੂ ੩੪

( ਕਰ੍ਹਾ-ਖੁਰਕ )

ਦੋ ਦਿਨ ਗਿਲੋਰੇ ਨੇ ਬੜੀ ਸੇਵਾ ਕੀਤੀ। ਗੁਰੂ ਜੀ ਨੇ ਉਸਨੂੰ ਤੀਰਾਂ ਭਰਿਆ ਭੱਥਾ ਬਖ਼ਸ਼ਸ਼ ਕੀਤਾ।

ਇਕ ਵਾਰ ਗਿਲੋਰੇ ਨੇ ਰੰਘੜਾਂ ਨੂੰ ਧੋਖੇ ਨਾਲ ਜੱਟਾਂ ਕੋਲੋਂ ਮਰਵਾ ਦਿਤਾ। ਇਸ ਪਾਪ ਕਾਰਨ ਗਿਲੋਰਾ ਮਰ ਗਿਆ, ਤੇ ਉਸਦੀ ਔਲਾਦ ਕੰਗਾਲ ਹੋ ਗਈ।

ਗੁਰੂ ਜੀ ਅੱਗੇ ਪਿੰਡ 'ਕੋਰ੍ਹੇ' ਪੁੱਜੇ। ਇਸ ਪਿੰਡ ਵਿਚ ਪਹਿਲੇ ਗੁਰੂ ਤੇ ਛੇਵੇਂ ਗੁਰੂ ਦਾ ਅਸਥਾਨ ਸੀ। ਨੌਵੇਂ ਗੁਰੂ ਓਥੇ ਜਾ ਉਤਰੇ। ਓਥੋਂ ਦਾ ਮਸੰਦ ਸਰਕਾਰ ਤੋਂ ਡਰਦਾ ਗੁਰੂ ਜੀ ਦੇ ਹਾਜ਼ਰ ਹੋਣ ਦੀ ਥਾਂ ਘਰੇ ਲੁਕਿਆ ਰਿਹਾ।

ਗੁਰੂ ਜੀ ਨੇ ਇਕ ਜ਼ਿਮੀਂਦਾਰ ਨੂੰ ਧਨ ਦਿਤਾ, ਕਿ ਏਥੇ ਖੂਹ ਜਾਂ ਬਾਉਲੀ ਲੁਆ ਦੇਣੀ। ਅਗਲੇ ਦਿਨ ਗੁਰੂ ਜੀ ਓਥੋਂ ਤੁਰ ਗਏ। 'ਖਰਕ' ਪਿੰਡ ਕੋਲ ਮਹਾਰਾਜ ਨੇ ਇਕ ਵੱਡੇ ਸਾਰੇ ਬੋਹੜ ਹੇਠ ਜਾ ਡੇਰਾ ਕੀਤਾ। ਇਕ ਰਾਤ ਗੁਜ਼ਾਰ ਕੇ ਗੁਰੂ ਜੀ ਅੱਗੇ 'ਖਟਕੜ' ਪਿੰਡ ਜਾ ਉਤਰੇ।

---

# ਅੰਸੂ ੩੫

( ਚੋਰ ਅੰਨ੍ਹੇ ਹੋਏ )

ਖਟਕੜ ਦੇ ਲੋਕਾਂ ਨੇ ਕੋਈ ਸੇਵਾ ਨਾ ਕੀਤੀ। ਰਾਸ਼ਨ ਵੀ ਗੁਰੂ ਜੀ ਨੇ ਮੁੱਲ ਮੰਗਵਾਇਆ। ਉਸ ਪਿੰਡ ਦੇ ਰਾਹਕ ਰਾਤ ਗੁਰੂ ਜੀ ਦੇ ਘੋੜੇ ਚੁਰਾਉਣ ਵਾਸਤੇ ਆ ਗਏ। ਉਹ ਘੋੜਿਆਂ ਦੇ ਨੇੜੇ ਆਉਣ, ਤਾਂ ਅੰਨ੍ਹੇ ਹੋ ਜਾਣ। ਉਹ ਦੂਰ ਹਟ ਜਾਣ, ਤਾਂ ਦਿੱਸਣ ਲੱਗ ਪਏ। ਇਹ ਕਰਾਮਾਤ ਵੇਖਕੇ ਅਗਲੇ ਦਿਨ ਉਹ ਦੁੱਧ, ਰਾਸ਼ਨ ਆਦਿ ਲੈ ਕੇ ਸ਼ਰਨ ਆ ਪਏ। ਉਹਨਾਂ ਬੇਨਤੀ ਕੀਤੀ, ਕਿ ਸਾਡੇ ਪਿੰਡ ਦੀ ਜੂਹ ਵਿਚ ਪਾਣੀ ਖਾਰਾ ਹੈ, ਕਿਰਪਾ ਕਰਕੇ ਸਾਨੂੰ ਮਿੱਠਾ ਜਲ ਬਖ਼ਸ਼ੋ।

ਗੁਰੂ ਜੀ ਨੇ ਤੀਰ ਚਲਾਇਆ, ਤੇ ਕਿਹਾ, ਇਸ ਤੋਂ ਅੰਦਰ ਜਿਥੇ ਖੂਹ ਲਾਉਗੇ, ਪਾਣੀ ਮਿੱਠਾ ਨਿਕਲੇਗਾ।

ਅੱਗੇ ਇਕ ਰਾਤ ਜੀਂਦ ਵਿਚ ਰਹਿ ਕੇ ਗੁਰੂ ਜੀ ਨੇ ਚਾਲੇ ਪਾ ਲਏ।

(ਕਵੀ ਜੀ ਲਿਖਦੇ ਹਨ) ਅੱਗੇ ਕਿਸ ਕਿਸ ਅਸਥਾਨ ਗੁਰੂ ਜੀ ਠਹਿਰੇ, ਪਤਾ

ਨਹੀਂ ਲੱਗਾ। ਗੁਰੂ ਜੀ ਆਗਰੇ ਨੂੰ ਜਾ ਰਹੇ ਸਨ। ਮਨਜ਼ਲਾਂ ਤੈ ਕਰਦੇ ਗੁਰੂ ਜੀ ਆਗਰੇ ਦੇ ਨੇੜੇ ਇਕ ਬਾਗ਼ ਵਿਚ ਜਾ ਉੱਤਰੇ।

---

# ਅੰਸੂ ੩੬

( ਅਯਾਲੀ ਰਾਹੀਂ ਪਤਾ ਲੱਗਾ )

ਗੁਰੂ ਜੀ ਨੇ ਇਕ ਅਯਾਲੀ ਨੂੰ ਬੁਲਾ ਕੇ ਹੱਥ ਵਾਲੀ ਮੁੰਦਰੀ (ਜਿਸ ਵਿਚ ਕੀਮਤੀ ਹੀਰਾ ਲੱਗਾ ਹੋਇਆ ਸੀ) ਤੇ ਦੁਸ਼ਾਲਾ ਦੇ ਕੇ ਭੇਜਿਆ, ਕਿ ਬਜ਼ਾਰ ਵਿਚੋਂ ਦੋ ਰੁਪੈ ਦੀ ਮਿਠਿਆਈ ਲਿਆ ਦੇਵੇ।

ਮਤੀਦਾਸ ਜੀ ਨੇ ਕਿਹਾ, ਆਪ ਜੀ ਨੇ ਐਸਾ ਕਿਉਂ ਕੀਤਾ। ਅਸੀਂ ਆਪ ਜਾ ਕੇ ਮਿਠਿਆਈ ਲੈ ਆਉਂਦੇ। ਗੁਰੂ ਜੀ ਨੇ ਕਿਹਾ, ਉਸਤਰ੍ਹਾਂ ਦੇਰ ਹੋ ਜਾਣੀ ਸੀ।

ਅਯਾਲੀ ਨੇ ਜਾ ਕੇ ਹਲਵਾਈ ਪਾਸੋਂ ਮਿਠਿਆਈ ਮੰਗੀ। ਮੁੰਦਰੀ ਤੇ ਦੁਸ਼ਾਲਾ ਵੇਖ ਕੇ ਹਲਵਾਈ ਉਸਨੂੰ ਪਕੜ ਕੇ ਕੋਤਵਾਲ ਕੋਲ ਲੈ ਗਿਆ। ਅਯਾਲੀ ਨੇ ਗੁਰੂ ਜੀ ਬਾਰੇ ਸਭ ਕੁਛ ਦੱਸ ਦਿਤਾ।

---

# ਅੰਸੂ ੩੭

( ਗੁਰੂ ਜੀ ਗ੍ਰਿਫ਼ਤਾਰ )

ਕੋਤਵਾਲ ਨੇ ਅੱਗ ਕਿਲਦਾਰ ਨੂੰ ਖ਼ਬਰ ਦਿਤੀ। ਦੋਵੇਂ ਚਾਰ ਸੌ ਅਸਵਾਰ ਲ ਕੇ ਆ ਗਏ। ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਉਹ ਆਗਰੇ ਦੇ ਕਿਲੇ ਵਿਚ ਲੈ ਗਏ।

---

# ਅੰਸੂ ੩੮

( ਦਿੱਲੀ ਪਹੁੰਚਣਾ )

ਆਗਰੇ ਦੇ ਕਿਲੇਦਾਰ ਨੇ ਗੁਰੂ ਜੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਬਾਦਸ਼ਾਹ ਤੱਕ ਦਿੱਲੀ ਪੁਚਾ ਦਿਤੀ। ਔਰੰਗਜ਼ੇਬ ਨੇ ਗੁਰੂ ਜੀ ਨੂੰ ਲਿਆਉਣ ਵਾਸਤੇ ਬਾਰਾਂ ਹਜ਼ਾਰ ਫ਼ੌਜ ਭੇਜੀ। ਫ਼ੌਜ ਨੂੰ ਸਾਵਧਾਨ ਕੀਤਾ, ਕਿ ਰਾਜਪੂਤ ਰਾਜੇ ਗੁਰੂ ਜੀ ਨੂੰ ਛੁਡਾ ਨਾ ਲੈਣ।

ਫ਼ੌਜ ਦੀ ਨਿਗਰਾਨੀ ਵਿਚ ਗੁਰੂ ਜੀ ਦਿੱਲੀ ਲਿਆਂਦੇ ਗਏ। ਕਾਜ਼ੀਆਂ ਦੀ ਸਲਾਹ ਨਾਲ ਗੁਰ ਜੀ ਨੂੰ ਭੂਤਾਂ ਦੀ ਹਵੇਲੀ ਵਿਚ ਉਤਾਰਾ ਦਿਤਾ ਗਿਆ। ਗੁਰੂ ਜੀ ਨੂੰ ਇਕੱਲੇ ਹਵੇਲੀ ਵਿਚ ਰਖਿਆ ਗਿਆ, ਤੇ ਨਾਲ ਦੇ ਸਿੱਖਾਂ ਨੂੰ ਵਖਰਿਆਂ।

ਪੋਲੀਸ ਦੇ ਸਖ਼ਤ ਪਹਿਰੇ ਵਿਚ।

---

# ਅੰਸੂ ੩੯

( ਗੋਬਿੰਦ ਰਾਏ ਘੜੇ ਫੁੰਡਣੇ—ਮਿੱਠਾ ਖੂਹ ਖਾਰਾ )

ਪਟਣੇ ਵਿਚ ਗੋਬਿੰਦਰਾਏ ਜੀ ਸ਼ਸਤਰਾਂ ਨਾਲ ਬਹੁਤ ਪ੍ਰੇਮ ਕਰਦੇ। ਉਚੇ ਥਾਂ ਸ਼ਸਤਰ ਸਜਾ ਕੇ ਉਹਨਾਂ ਸਾਮ੍ਹਣੇ ਧੂਪ ਧੁਖਾਉਂਦੇ, ਫੁੱਲ ਚੜ੍ਹਾਉਂਦੇ, ਤੇ ਪਰਕਰਮਾਂ ਕਰਦੇ। ਕਈ ਵਾਰ ਹਜ਼ੂਰ ਗੁਲੇਲ ਨਾਲ ਨਸ਼ਾਨੇ ਫੰਡਦੇ।

ਗੁਰੂ ਘਰ ਵਿਚ ਇਕ ਖੂਹ ਸੀ, ਜਿਸਦਾ ਪਾਣੀ ਮਿੱਠਾ ਸੀ। ਲੋਕ ਓਥੋਂ ਪਾਣੀ ਭਰਨ ਆਉਂਦੇ। ਹਜ਼ੂਰ ਗੁਲੇਲੇ ਮਾਰ ਕੇ ਘੜੇ ਤੋੜ ਦੇਂਦੇ।

ਇਕ ਦਿਨ ਇਕ ਮੁਸਲਮਾਨੀ ਪਾਣੀ ਭਰਨ ਆਈ। ਸਾਹਿਬਜ਼ਾਦੇ ਗੁਲੇਲਾ ਮਾਰਿਆ, ਜੋ ਉਸਦੇ ਮੱਥੇ ਵਿਚ ਲੱਗਾ ਤੇ ਮੱਥੇ ਵਿਚ ਲਹੂ ਨਿਕਲ ਆਇਆ। ਉਹ ਮਾਤਾ ਗੁਜਰੀ ਜੀ ਪਾਸ ਜ਼ਾ ਪਹੁੰਚੀ। ਮਾਤਾ ਗੁਜਰੀ ਜੀ ਸੋਟੀ ਲੈ ਕੇ ਗਏ, ਤਾਂ ਸਾਹਿਬਜ਼ਾਦੇ ਅੰਦਰ ਵੜ ਕੇ ਬੂਹਾ ਬੰਦ ਕਰ ਲਿਆ।

ਮਾਤਾ ਜੀ ਨੇ ਉਸ ਇਸਤਰੀ ਨੂੰ ਤਾਂ ਪੰਜ ਰੁਪੈ ਤੇ ਬਸਤਰ ਦੇ ਕੇ ਤੋਰ ਦਿਤਾ, ਤੇ ਖੂਹ ਬਾਰੇ ਗੁਰੂ ਨਾਨਕ ਮਹਾਰਾਜ ਅੱਗੇ ਅਰਦਾਸ ਕੀਤੀ, ਕਿ ਇਹ ਖਾਰਾ ਹੋ ਜਾਏ। ਖੂਹ ਖਾਰਾ ਹੋ ਗਿਆ।

---

# ਅੰਸੂ ੪੦

( ਪੰਜਾਬ ਜਾਣ ਦੀ ਸਿੱਕ )

ਗੋਬਿੰਦ ਰਾਏ ਸਦਾ ਹੀ ਚਾਹ ਪਰਗਟ ਕਰਦੇ, ਕਿ ਸਾਨੂੰ ਪਜਾਬ ਲੈ ਚੱਲੋ। ਮਾਤਾ ਜੀ ਨੇ ਕਿਹਾ, ਏਥੋਂ ਦੀ ਸੰਗਤ ਵੀ ਸੱਚੀ ਸ਼ਰਧਾਲੂ ਹੈ। ਗੋਬਿੰਦ ਰਾਏ ਜੀ ਨੇ ਪਰਖਣ ਵਾਸਤੇ ਢਾਕੇ ਦੇ ਮਸੰਦ ਬੁਲਾਕੀ ਦਾਸ ਨੂੰ ਹੁਕਮਨਾਮਾ ਭੇਜਿਆ, ਕਿ ਇਕ ਪਾਲਕੀ ਬਣਵਾ ਕੇ ਭੇਜੋ, ਜਿਸ ਉਤੇ ਸੱਤ ਸੌ ਤੋਲਾ ਸੋਨਾ ਲੱਗੇ। ਥੋੜੇ ਸਮੇਂ ਵਿਚ ਹੀ ਬੁਲਾਕੀ ਦਾਸ ਨੇ ਪਾਲਕੀ ਬਣਵਾ ਕੇ ਭੇਜ ਦਿਤੀ।

---

# ਅੰਸੂ ੪੧

(ਜਗਤੇ ਨੂੰ ਵਰ)

ਗੁਰੂ ਜੀ ਨੇ ਉਹ ਪਾਲਕੀ ਸਾੜ ਕੇ ਵਿਚੋਂ ਸੋਨਾ ਕਢਿਆ। ਉਸ ਵਿਚ ਇਕ ਹਿੱਸਾ ਸੋਨਾ ਤੇ ਨੌਂ ਹਿਸੇ ਤਾਂਬਾ ਸੀ। ਗੁਰੂ ਜੀ ਨੇ ਮਾਤਾ ਜੀ ਨੂੰ ਕਿਹਾ, ਇਹ ਹੈ ਬੁਲਾਕੀ

ਦਾਸ ਦੀ ਈਮਾਨਦਾਰੀ। ਗੁਰੂ ਜੀ ਨੇ ਕਿਹਾ, ਇਸ ਇਲਾਕੇ ਵਿਚ ਪੂਰਨ ਸਿੱਖੀ ਨਹੀਂ ਹੈ। ਸੋ ਅਸੀਂ ਪੰਜਾਬ ਜਾਵਾਂਗੇ।

ਇਹ ਖ਼ਬਰ ਪਟਣੇ ਵਿਚ ਖਿੱਲਰ ਗਈ। ਜਗਤਾ ਸੇਠ ਹਾਜ਼ਰ ਹੋਇਆ। ਉਸ ਨੇ ਬੇਨਤੀ ਕੀਤੀ, ਕਿ ਹਰ ਸ਼ਹਿਰ ਵਿਚ ਮੇਰੇ ਗਮਾਸ਼ਤੇ ਹਨ। ਮੈਂ ਚਿੱਠੀ ਲਿਖ ਦੇਂਦਾ ਹਾਂ। ਜਿਥੇ ਆਪ ਜਾਓ, ਲੋੜ ਅਨੁਸਾਰ ਓਥੋਂ ਧਨ ਲੈ ਲਿਆ ਕਰਨਾ।

ਜਗਤੇ ਨੇ ਅਜੇਹੀ ਚਿੱਠੀ ਹਰ ਥਾਂ ਆਪਣੇ ਗੁਮਾਸ਼ਤਿਆਂ ਨੂੰ ਵੀ ਲਿਖ ਦਿਤੀ, ਤੇ ਮਾਤਾ ਜੀ ਨੂੰ ਵੀ ਸਭ ਸਮਝਾ ਦਿਤਾ।

---

# ਅੰਸੂ ੪੨

(ਪਟਣੇ ਤੋਂ ਰਵਾਨਗੀ)

ਗੁਰੂ ਤੇਗ ਬਹਾਦਰ ਜੀ ਦਾ ਹੁਕਮਨਾਮਾ ਲ ਕੇ ਇਕ ਸਿੱਖ ਆ ਹਾਜ਼ਰ ਹੋਇਆ। ਲਿਖਿਆ ਸੀ, ਰਸਤੇ ਵਿਚ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ, ਸਾਰਾ ਪਰਵਾਰ ਅਨੰਦ-ਪੁਰ ਆ ਜਾਓ।

ਮਾਤਾ ਜੀ ਨੇ ਚੱਲਣ ਵਾਸਤੇ ਤਿਆਰੀ ਕਰਵਾਈ। ਸੰਗਤ ਹਾਜ਼ਰ ਹੋਈ। ਗੋਬਿੰਦ ਰਾਏ ਜੀ ਨੇ ਨਸ਼ਾਨੀ ਵਜੋਂ ਆਪਣਾ ਪੰਘੂੜਾ ਸੰਗਤ ਦੇ ਹਵਾਲੇ ਕਰ ਦਿਤਾ।

ਜਿਸ ਮਾਈ ਨੂੰ ਹਜ਼ੂਰ ਖਿਡਾਇਆ ਕਰਦੇ ਸਨ, ਉਸ ਨੂੰ ਬਹੁਤ ਧਨ ਦਿੱਤਾ।

ਸੰਗਤ ਤੋਂ ਵਿਦਿਆ ਹੋ ਕੇ ਹਜ਼ੂਰ ਪਟਣੇ ਤੋਂ ਚੱਲ ਪਏ।

---

# ਅੰਸੂ ੪੩

(ਕਾਂਸ਼ੀ ਪੁੱਜੇ)

ਪਟਣੇ ਦੀ ਸੰਗਤ ਤੋਂ ਵਿਦਿਆ ਹੋ ਕੇ ਹਜ਼ੂਰ ਨੇੜੇ ਨੇੜੇ ਪੜਾਂ ਕਰਦੇ ਕਾਂਸ਼ੀ ਆ ਪਹੁੰਚੇ। ਕਾਂਸ਼ੀ ਦੀ ਸੰਗਤ ਅੱਗੋਂ ਲੈਣ ਗਈ।

---

# ਅੰਸੂ ੪੪

(ਕਾਂਸ਼ੀ ਨਿਵਾਸ)

ਕਾਂਸ਼ੀ ਦੀਆਂ ਸੰਗਤਾਂ ਭੇਟਾ ਲੈ ਕੇ ਆ ਪਹੁੰਚੀਆਂ। ਖ਼ਬਰ ਸੁਣ ਕੇ ਬਹੁਤ ਸਾਰੇ ਪੰਡਤ ਦਾਨ ਲੈਣ ਵਾਸਤੇ ਆ ਹਾਜ਼ਰ ਹੋਏ। ਗੁਰੂ ਜੀ ਨੇ ਗੰਗਾ ਵਿਚ ਇਸ਼-ਨਾਨ ਕੀਤਾ, ਤੇ ਪੰਡਤਾਂ ਨੂੰ ਦਾਨ ਦਿੱਤਾ। ਜੋ ਕੁਛ ਉਸ ਵੇਲੇ ਕੋਲ ਸੀ, ਸਭ ਦਾਨ ਵਿਚ ਦੇ ਦਿਤਾ।

ਗੁਰਬਖ਼ਸ਼ ਮਸੰਦ ਦੇ ਨਾਲ ਜੌਨਪੁਰ ਦੀ ਸੰਗਤ ਬੇਅੰਤ ਭੇਟਾ ਲੈ ਕੇ ਹਾਜ਼ਰ ਹੋਈ। ਸੰਗਤਾਂ ਨੇ ਲੋੜ ਦਾ ਸਭ ਸਾਮਾਨ ਫਿਰ ਬਣਾ ਲਿਆ। ਹਜ਼ੂਰ ਨੇ ਚਰਨ-ਪਾਹੁਲ ਦੇ ਕ ਬਹੁਤ ਸਾਰੇ ਨਵੇਂ ਸਿੱਖ ਬਣਾਏ।

---

# ਅੰਸੂ ੪੫

(ਅਯੁੱਧਿਆ–ਲਖਨੌਰ)

ਰਸਤੇ ਵਿਚ ਛੋਟੇ ਛੋਟੇ ਪੜਾਂ ਕਰਦੇ ਹਜ਼ੂਰ ਅਯੁੱਧਿਆ ਆ ਪਹੁੰਚੇ। ਸੰਗਤਾਂ ਭੇਟਾ ਲ ਕੇ ਹਾਜ਼ਰ ਹੋ ਗਈਆਂ।

ਓਥੇ ਬਹੁਤ ਸਾਰੇ ਬਾਂਦਰ ਵੀ ਇਕੱਠੇ ਹੋ ਗਏ। ਮਹਾਰਾਜ ਗੁੜ ਤੇ ਛੋਲੇ ਉਹਨਾਂ ਅੱਗੇ ਸੁੱਟ ਕੇ ਤਮਾਸ਼ਾ ਵੇਖਦੇ ਰਹੇ।

ਕੁਛ ਦਿਨ ਅਯੁੱਧਿਆ ਸੰਗਤਾਂ ਨੂੰ ਦਰਸ਼ਨ ਦੇ ਕੇ ਹਜ਼ੂਰ ਹਰਿਦਵਾਰ (ਗੰਗਾ) ਆ ਪਹੁੰਚੇ।

"ਸੁਰਸਰਿ ਪਾਵਨ ਜਲ ਮਹਿਂ ਮੱਜੈਂ।
ਜਿਸ ਪਰਸੇ ਸਭਿ ਕੇ ਅਘ ਭਜੈਂ ।੩੨।"

(ਸੁਰਸਰਿ=ਗੰਗਾ । ਪਾਵਨ=ਪਵਿੱਤਰ। ਮੱਜੈਂ=ਇਸ਼ਨਾਨ ਕਰਨ। ਅਘ=ਪਾਪ। ਕਵੀ ਜੀ ਗਗਾ ਦੇ ਪਾਣੀ ਨੂੰ ਕਿੰਨੀ ਮਹਾਨਤਾ ਦੇਂਦੇ ਹਨ। ਬ੍ਰਹਿਮਣੀ ਮੱਤ ਦਾ ਅਸਰ।)

ਗੰਗਾ ਤੋਂ ਚੱਲ ਕੇ ਗੋਬਿੰਦ ਰਾਏ ਜੀ 'ਜਮਨਾ' ਤੋਂ ਪਾਰ ਹੋਏ, ਤਾਂ ਏਥੇ ਗੁਰੂ ਤੇਗ਼ ਬਹਾਦਰ ਜੀ ਦਾ ਸੁਨੇਹਾ ਮਿਲਿਆ,

"ਤੁਮ ਕੋ ਆਵਤਿ ਲਗੀ ਅਵਾਰੀ।
ਰਹੇ ਪ੍ਰਤੀਖਤ ਕਿਤਕ ਅਗਾਰੀ।
ਹਮ ਅਬ ਤੁਰਕੇਸ਼ਰ ਸਿਰ ਹੋਇ।
ਤਜਹਿਂ ਸਰੀਰ, ਲਖਹਿ ਸਭ ਕੋਇ ।੩੭।"

ਨਾਲ ਹੀ ਗੁਰੂ ਜੀ ਨੇ ਲਿਖਿਆ, ਕਿ ਲਖਨੌਰ ਵਿਚ ਜੇਠੇ ਮਸੰਦ ਦੇ ਘਰ ਟਿਕੋ। ਜਦੋਂ ਫਿਰ ਹੁਕਮ ਭੇਜਾਂਗੇ, ਫਿਰ ਅਨੰਦਪੁਰ ਜਾਣਾ।

ਗੁਰ ਜੀ ਦੇ ਹੁਕਮ ਅਨੁਸਾਰ ਸਾਰਾ ਪਰਵਾਰ ਲਖਨੌਰ ਵਿਚ ਜੇਠੇ ਮਸੰਦ ਦੇ ਘਰ ਆ ਟਿਕਿਆ।

(ਕਵੀ ਜੀ ਦੀ ਲਿਖਤ ਸਾਬਤ ਕਰਦੀ ਹੈ, ਕਿ ਗੋਬਿੰਦ ਰਾਏ ਜੀ ਦੇ ਪੰਜਾਬ ਪਹੁੰਚਣ ਤੋਂ ਪਹਿਲਾਂ ਹੀ ਗੁਰੂ ਤੇਗ਼ ਬਹਾਦਰ ਜੀ ਦਿੱਲੀ ਜਾ ਪਹੁੰਚੇ ਸਨ। ਪਰ 'ਬਚਿਤ੍ਰ ਨਾਟਕ' ਦੀਆਂ ਇਹਨਾਂ ਤੁਕਾਂ ਦਾ ਅਰਥ ਹੋਰ ਨਿਕਲਦਾ ਹੈ :

"ਮਦ੍ਰ ਦੇਸ ਹਮ ਕੋ ਲੇ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ।੨।
ਕੀਨੀ ਅਨਿਕ ਭਾਂਤਿ ਤਨ ਰੱਛਾ।
ਦੀਨੀ ਭਾਂਤਿ ਭਾਂਤਿ ਕੀ ਸਿੱਛਾ।
ਜਬ ਹਮ ਧਰਮ ਕਰਮ ਮੋ ਆਏ।
ਦੇਵ ਲੋਕ ਤਬ ਪਿਤਾ ਸਿਧਾਏ।੩।"

ਇਸ ਤੋਂ ਸਾਬਤ ਹੁੰਦਾ ਹੈ, ਕਿ ਗੋਬਿੰਦ ਰਾਏ ਜੀ ਦੀ ਮੌਜੂਦਗੀ ਵਿਚ ਗੁਰੂ ਤੇਗ ਬਹਾਦਰ ਜੀ ਅਨੰਦਪੁਰ ਤੋਂ ਤੁਰੇ ਹਨ।)

——

# ਅੰਸੂ ੪੬

(ਦਿੱਲੀ ਹਵੇਲੀ ਵਿਚ ਡੇਰਾ)

ਗੁਰੂ ਤੇਗ ਬਹਾਦਰ ਜੀ ਇਕੱਲਿਆਂ ਨੂੰ ਉਸ ਭੂਤਾਂ ਦੀ ਹਵੇਲੀ ਵਿਚ ਰਖਿਆ ਗਿਆ। ਸਾਥੀ ਸਿੱਖਾਂ ਨੂੰ ਬਾਹਰ ਹੀ ਰਖਿਆ।

ਰਾਤ ਪੈ ਗਈ, ਤਾਂ ਉਹ ਭਿਆਨਕ ਦੇਉ ਗੁਰੂ ਜੀ ਦੇ ਹਾਜ਼ਰ ਹੋਇਆ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਕਿ ਜੋ ਸੇਵਾ ਬਖ਼ਸ਼ੋ, ਮੈਂ ਹਾਜ਼ਰ ਹਾਂ। ਹੁਕਮ ਕਰੋ, ਤਾਂ ਜਿਸਨੂੰ ਕਹੋ, ਮੈਂ ਮਾਰ ਕੇ ਦੂਰ ਗੁੰਮ ਕਰ ਦਿਆਂ।

ਗੁਰੂ ਜੀ ਨੇ ਫੁਰਮਾਇਆ, ਸਾਡਾ ਕਿਸੇ ਨਾਲ ਵੈਰ ਨਹੀਂ। ਜੋ ਨਿਰੰਕਾਰ ਕਰੇ, ਉਹ ਠੀਕ ਹੈ।

ਫਿਰ ਉਸ ਦੇਉ ਨੇ ਬਹੁਤ ਸਾਰੇ ਫਲ ਤੇ ਪੋਨੇ ਗੰਨੇ ਲਿਆ ਕੇ ਗੁਰੂ ਜੀ ਦੀ ਭੇਟ ਕੀਤੇ। ਗੁਰੂ ਜੀ ਨੇ ਕੁਛ ਛਕੇ, ਤੇ ਬਾਕੀ ਪਏ ਰਹਿਣ ਦਿਤੇ।

ਗੁਰੂ ਜੀ ਦੇ ਪੁੱਛਣ ਉਤੇ ਉਸ ਦੇਉ ਨੇ ਦੱਸਿਆ, ਕਿ ਸ਼ਰੀਕਾਂ ਨਾਲ ਝਗੜਾ ਸੀ, ਜੋ ਮੈਂ ਧੋਖੇ ਨਾਲ ਜਿੱਤ ਲਿਆ। ਇਸ ਕਾਰਨ ਮੈਨੂੰ 'ਪ੍ਰੇਤ ਜੂਨ' ਮਿਲੀ।

ਗੁਰੂ ਜੀ ਦੇ ਹੁਕਮ ਨਾਲ ਉਸ ਦੇਉ ਨੇ ਗੁਰੂ ਜੀ ਦੀਆਂ ਜੂਠੀਆਂ ਛਿੱਲਾਂ ਚੂਪ ਲਈਆਂ, ਤਾਂ ਉਸ ਦੀ ਪ੍ਰੇਤ ਜੂਨ ਕੱਟੀ ਗਈ ਤੇ ਮੁਕਤੀ ਹੋ ਗਈ।

——

# ਅੰਸੂ ੪੭

( ਸਿੱਖ ਨੇ ਕਰਾਮਾਤ ਵਿਖਾਈ )

ਰਾਤ ਗੰਨਾ ਚੂਪ ਕੇ ਗੁਰੂ ਜੀ ਨੇ ਕੁਛ ਛਿੱਲਾਂ ਬਾਹਰ ਸੁੱਟ ਦਿਤੀਆਂ। ਉਹ ਇਕ ਸਿੱਖ ਨੇ ਚੂਪ ਲਈਆਂ, ਤਾਂ ਉਸ ਵਿਚ ਬੜੀ ਸ਼ਕਤੀ ਆ ਗਈ।

ਅਗਲੇ ਦਿਨ ਗੁਰੂ ਜੀ ਹਵੇਲੀ ਤੋਂ ਬਾਹਰ ਆਏ, ਤਾਂ ਉਸ ਸਿੱਖ ਨੇ ਬੇਨਤੀ ਕੀਤੀ, 'ਗੁਰਦੇਵ! ਮੈਨੂੰ ਹੁਕਮ ਕਰੋ, ਤਾਂ ਮੈਂ ਸਾਰੇ ਤੁਰਕਾਂ ਦਾ ਨਾਸ ਕਰ ਦਿਆਂ,

ਤੇ ਦਿੱਲੀ ਅਤੇ ਲਾਹੌਰ ਨੂੰ ਹੱਥਾਂ 'ਤੇ ਉਠਾ ਕੇ ਭਿੜਾ ਦਿਆਂ।'

ਗੁਰੂ ਜੀ ਨੇ ਮੁਸਕਰਾ ਕੇ ਉਸਦਾ ਹੱਥ ਪਕੜ ਲਿਆ, ਤੇ ਸਾਰੀ ਸ਼ਕਤੀ ਖਿੱਚ ਲਈ। ਹਜ਼ੂਰ ਨੇ ਕਿਹਾ, ਜਿਸਦੀਆਂ ਜੂਠੀਆਂ ਛਿੱਲਾਂ ਚੂਪ ਕੇ ਤੇਰੇ ਵਿਚ ਇਹ ਸ਼ਕਤੀ ਆ ਗਈ ਹੈ, ਕੀ ਉਸ ਵਿਚ ਸ਼ਕਤੀ ਨਹੀਂ ? ਭਾਣਾ ਮੰਨੋ ਤੇ ਸ਼ਾਂਤ ਰਹੋ।

ਕਿਲੇ ਦੇ ਅੰਦਰ ਗੁਰੂ ਜੀ ਨੂੰ ਕਚਹਿਰੀ ਵਿਚ ਲੈ ਗਏ, ਜਿਥੇ ਗੁਰੂ ਜੀ ਦੇ ਬੈਠਣ ਵਾਸਤੇ ਸੁੰਦਰ ਚੌਂਕੀ ਤਿਆਰ ਸੀ।

---

# ਅੰਸੂ ੪੮

( ਔਰੰਗਜ਼ੇਬ ਦੇ ਪੇਸ਼ )

ਔਰੰਗਜ਼ੇਬ ਨੇ ਗੁਰੂ ਜੀ ਨੂੰ ਕਿਹਾ, ਕਿ ਮੈਂ ਸਾਰੇ ਹਿੰਦ ਵਿਚ ਸਭ ਨੂੰ ਮੁਸਲਮਾਨ ਕਰਨਾ ਚਾਹੁੰਦਾ ਹਾਂ, ਤਾਂ ਕਿ ਸਦਾ ਦਾ ਝਗੜਾ ਖ਼ਤਮ ਹੋ ਜਾਏ।

ਗੁਰੂ ਜੀ ਨੇ ਫ਼ਰਮਾਇਆ, ਇਹ ਈਸ਼ਵਰ ਦੇ ਹੱਥ ਹੈ। ਉਹ ਚਾਹਵੇ, ਤਾਂ ਸਾਰੇ ਮੁਸਲਮਾਨ ਹੀ ਜੰਮਣ, ਹਿੰਦੂ ਪੈਦਾ ਹੀ ਕੋਈ ਨਾ ਹੋਵੇ। ਹਜ਼ੂਰ ਨੇ ਕਿਹਾ, ਜੇ ਮਿਸਾਲ ਵੇਖਣਾ ਚਾਹੁੰਦਾ ਹੈਂ, ਤਾਂ ਪੰਜ ਮਣ ਕਾਲੀ ਮਿਰਚ ਅੱਠ ਪਹਿਰ ਸਾੜ। ਫਿਰ ਉਤਰ ਦਿਆਂਗੇ।

ਗੁਰੂ ਜੀ ਨੂੰ ਬੰਦੀਖ਼ਾਨੇ ਵਿਚ ਭੇਜ ਦਿਤਾ। ਬਾਦਸ਼ਾਹ ਨੇ ਮਿਰਚਾਂ ਮੰਗਵਾ ਕੇ ਸਾੜੀਆਂ। ਅਗਲੇ ਦਿਨ ਗੁਰੂ ਜੀ ਦੇ ਸਾਮ੍ਹਣੇ ਮਿਰਚਾਂ ਦੀ ਸੁਆਹ ਛਾਣੀ, ਤਾਂ ਵਿਚੋਂ ਤਿੰਨ ਮਿਰਚਾਂ ਜਿਉਂ ਦੀਆਂ ਤਿਉਂ ਨਿਕਲ ਪਈਆਂ। ਗੁਰੂ ਜੀ ਨੇ ਕਿਹਾ, ਇਹ ਖ਼ੁਦਾ ਦੀ ਮਰਜ਼ੀ ਹੈ। ਤੂੰ ਹਿੰਦੂ ਤੇ ਮੁਸਲਮਾਨ, ਦੋ ਤੋਂ ਇਕ ਕਰਨਾ ਚਾਹੁੰਦਾ ਹੈਂ, ਪਰ ਖ਼ੁਦਾ ਦੀ ਮਰਜ਼ੀ ਹੈ, ਕਿ ਦੋ ਤੋਂ ਤਿੰਨ ਹੋ ਜਾਣਗੇ।

---

# ਅੰਸੂ ੪੯

( ਸਿੱਖਾਂ ਦੇ ਘਰ ਪ੍ਰਸਾਦ ਛਕਣਾ )

ਗੁਰੂ ਜੀ ਨੂੰ ਬੰਦੀਖ਼ਾਨੇ ਵਿਚ ਬੰਦ ਕਰ ਦਿਤਾ। ਇਕ ਸਿੱਖ ਨੇ ਆਕੇ ਬੇਨਤੀ ਕੀਤੀ, ਕਿ ਮੇਰੀ ਚਾਹ ਸੀ, ਆਪ ਮੇਰੇ ਘਰ ਆ ਕੇ ਪ੍ਰਸਾਦ ਛਕਦੇ, ਪਰ ਹੁਣ ਕਹੋ, ਤਾਂ ਮੈਂ ਏਥੇ ਪ੍ਰਸਾਦ ਲੈ ਆਵਾਂ ? ਗੁਰੂ ਜੀ ਨੇ ਹੁਕਮ ਦਿਤਾ, ਤੂੰ ਪ੍ਰਸਾਦ ਤਿਆਰ ਕਰ, ਅਸੀਂ ਘਰ ਆ ਕੇ ਛਕਾਂਗੇ।

ਗੁਰੂ ਜੀ (ਆਪਣੀ ਕਰਾਮਾਤ ਨਾਲ) ਕੈਦ ਵਿਚੋਂ ਸਿੱਖ ਦੇ ਘਰ ਗਏ, ਤੇ ਪ੍ਰਸ਼ਾਦ ਛਕ ਕੇ ਵਾਪਸ ਕੈਦ ਵਿਚ ਆ ਗਏ।

---

# ਅੰਸੂ ੫੦

( ਸਿੱਖ ਘਰ ਪ੍ਰਸਾਦ ਛਕਿਆ )

ਗੁਰੂ ਜੀ ਉਸ ਸਿੱਖ ਦੇ ਘਰ ਪ੍ਰਸਾਦ ਛਕ ਕੇ ਬਾਹਰ ਆਏ, ਤਾਂ ਇਕ ਮੌਲਵੀ ਨੇ ਵੇਖ ਕੇ ਬਾਦਸ਼ਾਹ ਕੋਲ ਸ਼ਕਾਇਤ ਜਾ ਕੀਤੀ। ਗੁਰੂ ਜੀ ਰੋਜ਼ ਸਿੱਖਾਂ ਦੇ ਘਰ ਪ੍ਰਸਾਦ ਛਕਣ ਜਾਂਦੇ। ਪਹਿਰੇਦਾਰ ਵੇਖਦੇ, ਤਾਂ ਗੁਰਦੇਵ ਜੇਹਲ ਵਿਚ ਬੰਦ ਹੁੰਦੇ (ਕਰਾਮਾਤ)।

ਸਰਕਾਰ ਵੱਲੋਂ ਜੇਹਲ ਵਿਚ ਵਧੇਰੇ ਤਕੜਾਈ ਹੋ ਗਈ।

# ਅੰਸੂ ੫੧

(ਦੇਗ ਵਿਚੋਂ ਸੂਰ)

ਮੁਲਾਣਿਆਂ ਦੇ ਕਹਿਣ ਤੇ ਬਾਦਸ਼ਾਹ ਨੇ ਆਪਣਾ ਖਾਣਾ (ਹਲਾਲ ਕੀਤਾ ਮਾਸ) ਤਿਆਰ ਕਰਕੇ ਕੁਛ ਉਮਰਾਵਾਂ ਹੱਥ ਗੁਰੂ ਜੀ ਪਾਸ ਭੇਜਿਆ। ਉਮਰਾਵਾਂ ਨੇ ਕਿਹਾ, 'ਹਜ਼ੂਰ ਐਨਾ ਕਸ਼ਟ ਕਿਉਂ ਸਹਿੰਦੇ ਹਨ। ਬਾਦਸ਼ਾਹ ਆਪ ਨੂੰ ਸਾਰੇ ਇਸਲਾਮ ਦਾ ਪੀਰ ਬਣਾ ਦੇਵੇਗਾ। ਆਪ ਵਿਆਹ ਕਰਾਉਣਾ ਚਾਹੋ, ਤਾਂ ਬਾਦਸ਼ਾਹ ਦੀ ਲੜਕੀ ਮਿਲ ਜਾਇਗੀ।'

' ਜੋ ਤੁਮ ਚਹਹੁ ਨਿਕਾਹ ਕਰਾਯੋ।
ਲੇਹੁ ਸ਼ਾਹ ਦੁਹਤਾ ਮਨ ਭਾਯੋ।...੧੯।"

ਅਫ਼ਸਰਾਂ ਕਿਹਾ, 'ਨਹੀਂ ਤਾਂ ਬਾਦਸ਼ਾਹ ਦਾ ਸੁਭੱਾ ਬੜਾ ਸਖ਼ਤ ਹੈ, ਆਪ ਜਾਨ ਗੁਆ ਬਹੋਗੇ। ਲੌ, ਖਾਣਾ ਖਾਓ।'

ਦੇਗਚੇ ਤੋਂ ਢੱਕਣ ਚੁੱਕਿਆ, ਤਾਂ ਉਸ ਵਿਚੋਂ ਛੋਟੇ ਛੋਟੇ ਬੇਅੰਤ ਸੂਰ ਨਿਕਲ ਕੇ ਦੌੜਨ ਲੱਗ ਪਏ। ਉਹਨਾਂ ਸਭ ਚੀਜ਼ਾਂ ਅਪਵਿੱਤਰ ਕਰ ਦਿਤੀਆਂ। ਜਿਹਲ ਤੋਂ ਬਾਹਰ ਸੂਰ ਬਜ਼ਾਰ ਵਿਚ ਵੀ ਨਿਕਲ ਤੁਰੇ।

---

# ਅੰਸੂ ੫੨

(ਬਾਦਸ਼ਾਹ ਦਾ ਸਖ਼ਤੀ ਦਾ ਪ੍ਰਣ)

ਦੇਗਚੇ 'ਚੋਂ ਸੂਰ ਨਿਕਲਨ ਦੀ ਖ਼ਬਰ ਸੁਣ ਕੇ ਬਾਦਸ਼ਾਹ ਬਹੁਤ ਔਖਾ ਹੋਇਆ। ਉਹਨੇ ਕਿਹਾ, 'ਗੁਰੂ ਨੂੰ ਪੁੱਛੋ, ਉਹ ਕਹਿੰਦੇ ਸੀ, ਕਰਾਮਾਤ ਨਹੀਂ ਵਿਖਾਉਣੀ, ਹੁਣ ਕਿਉਂ ਵਿਖਾਈ ਹੈ।'

ਗੁਰੂ ਜੀ ਨੇ ਬਾਦਸ਼ਾਹ ਦੇ ਉਮਰਾਵਾਂ ਨੂੰ ਉੱਤਰ ਦਿੱਤਾ, ਇਹ ਸਾਡੀ ਕਰਾਮਾਤ ਨਹੀਂ, ਤੁਹਾਡੀ ਕਰਨੀ ਦਾ ਫਲ ਹੈ।'

ਖ਼ਬਰ ਸੁਣ ਕੇ ਬਾਦਸ਼ਾਹ ਨੇ ਕਿਹਾ, 'ਜਾਂ ਗੁਰੂ ਜੀ ਜ਼ਾਹਰ ਕਰਾਮਾਤ ਵਿਖਾਉਣਗੇ,

ਜਾਂ ਫਿਰ ਮੌਤ ਦੀ ਸਜ਼ਾ ਭੁਗਤਣਗੇ ।

---

# ਅੰਸੂ ੫੩

(ਜਮਨਾ ਵਿਚ ਇਸ਼ਨਾਨ)

ਕੈਦ ਦੇ ਦਰਵਾਜ਼ੇ ਬੰਦ ਰਹਿੰਦੇ । ਪਰ ਪਹਿਰ ਦੇ ਤੜਕੇ ਗੁਰੂ ਜੀ ਜਮਨਾ ਵਿਚ ਇਸ਼ਨਾਨ ਕਰਨ ਜਾਂਦੇ, ਤੇ ਫਿਰ ਬੰਦੀ ਖ਼ਾਨੇ ਵਿਚ ਪਰਤ ਆਉਂਦੇ ।

ਇਕ ਦਿਨ ਇਕ ਮੁਲਾਣੇ ਨੇ ਵੇਖ ਕੇ ਬਾਦਸ਼ਾਹ ਨੂੰ ਜਾ ਦੱਸਿਆ । ਫਿਰ ਵਧੇਰੇ ਤਕੜਾਈ ਹੋ ਗਈ ।

---

# ਅੰਸੂ ੫੪

(ਮਤੀ ਦਾਸ ਸ਼ਹੀਦ)

ਬਾਦਸ਼ਾਹ ਦਾ ਭੇਜਿਆ ਇਕ ਮੌਲਵੀ ਗੁਰੂ ਜੀ ਪਾਸ ਆਇਆ । ਉਸਨੇ ਬਾਦਸ਼ਾਹ ਦਾ ਸੁਨੇਹਾ ਦਿੱਤਾ, ਕਿ ਜਾਂ ਕਰਾਮਾਤ ਵਿਖਾਵੇ, ਜਾਂ ਇਸਲਾਮ ਮੰਨੇ ।

ਗੁਰੂ ਜੀ ਨੇ ਕਿਹਾ, 'ਕਰਾਮਾਤ ਕਹਿਰ ਦਾ ਨਾਮ ਹੈ । ਅਸੀਂ ਦੋਹਾਂ ਵਿਚੋਂ ਕੋਈ ਸ਼ਰਤ ਵੀ ਮੰਨਣ ਨੂੰ ਤਿਆਰ ਨਹੀਂ ।'

ਮਹਾਰਾਜ ਦੇ ਦੀਵਾਨ ਮਤੀਦਾਸ ਨੂੰ ਕੁਛ ਰੋਹ ਆ ਗਿਆ । ਉਸਨੇ ਗੁਰੂ ਜੀ ਪਾਸ ਬੇਨਤੀ ਕੀਤੀ, 'ਆਪ ਕਰਾਮਾਤ ਨਹੀਂ ਦਿਖਾਉਂਦੇ, ਤਾਂ ਮੈਨੂੰ ਆਗਿਆ ਦਿਹੋ ।'

"ਜੇ ਅਬ ਰਾਵਰਿ ਆਗਿਆ ਪਾਵੋਂ ।
ਐਸੀ ਕਰਾਮਾਤ ਦਿਖਰਾਵੋਂ ।੨੨।
ਜਿਤਕ ਮੁਹੰਮਦ ਉੱਮਤ ਸਾਰੀ ।
ਸਭਿ ਕੇ ਸਿਰ ਫੂਟਹਿ ਇਕ ਬਾਰੀ ।
ਮਾਂਗਹਿ ਕਹਿਰ, ਕਹਿਰ ਦਿਖਰਾਉਂ ।
ਨਾਸ਼ ਕਰੌਂ, ਇਨ ਸਫ਼ਾ ਉਠਾਉਂ ।੨੩।"

ਮਤੀਦਾਸ ਦੀ ਇਹ ਅਵਸਥਾ ਵੇਖ ਕੇ ਗੁਰੂ ਜੀ ਨੇ ਉਸਦੀ ਸਾਰੀ ਸ਼ਕਤੀ ਖਿੱਚ ਲਈ ।

ਗੁਰੂ ਜੀ ਨੇ ਮਤੀਦਾਸ ਨੂੰ ਦੱਸਿਆ,
"ਮੁਸ਼ਟ ਭਾਂਗ ਸ੍ਰੀ ਬਾਬੇ ਲੀਨਿ ।
ਰਾਜ ਹਿੰਦ ਬਾਬਰ ਕੋ ਦੀਨ ।੩੯ ।
ਸ੍ਰੀ ਗੁਰ ਦਯੋ ਦਾਨ ਨਹਿੰ ਫਿਰੈ ।
ਯਾਂ ਤੇ ਹਮ ਸਿਰ ਦੈਬੋ ਕਰੈਂ ।

ਸਿਰ ਦੇ ਕਰਿ ਇਨ ਕੋ ਕਰਿ ਝੂਠੇ,

ਦਈ ਵਸਤੁ ਫਿਰ ਲੇਹਿਂ ਸੋ ਮੂਠੇ ।੪੦।"

(ਸ੍ਰੀ ਬਾਬੇ=ਗੁਰੂ ਨਾਨਕ ਦੇਵ ਜੀ । ਮੂਠੇ=ਲੁੱਟ ਲਵਾਂਗੇ)

(ਕਵੀ ਜੀ ਵੀ ਇਸ ਭੁਲੇਖੇ ਦੇ ਸ਼ਕਾਰ ਹਨ, ਕਿ ਗੁਰੂ ਨਾਨਕ ਦੇਵ ਜੀ ਨੇ ਭੰਗ ਲੈ ਕੇ ਬਾਦਸ਼ਾਹੀ ਦਾ ਵਰ ਦਿਤਾ ਸੀ ।)

ਬਾਦਸ਼ਾਹ ਨੂੰ ਇਸ ਗੱਲ ਦੀ ਖ਼ਬਰ ਪੁੱਜੀ, ਤਾਂ ਉਸਨੇ ਮਤੀਦਾਸ ਨੂੰ ਲੱਕੜੀ ਵਿਚ ਬੇਨ੍ਹ ਕੇ ਚੀਰ ਕੇ ਦੋ ਫਾੜ ਕਰ ਦਿਤਾ ।

---

# ਅੰਸੂ ੫੫

(ਬਾਕੀ ਸਿੱਖਾਂ ਨੂੰ ਰਿਹਾਈ)

ਮਤੀਦਾਸ ਜੀ ਦਾ ਸ਼ਹੀਦੀ ਸਾਕਾ ਵੇਖ ਕੇ ਬਾਕੀ ਸਿੱਖਾਂ ਕਿਹਾ,

"ਸੁਨਹੁ ਗੁਰੂ ਜੀ ! ਹਤੇ ਕੁਥਾਂਇ ।

ਤੁਰਕੇਸ਼ਰ ਹਠ ਅਧਿਕ ਬਧਾਇ ।੨।

ਅਬਹਿ ਨ ਛੋਰਹਿ ਹਮ ਕੋ ਜੀਵਤਿ ।

ਦਿਨ ਪ੍ਰਤਿ ਕਸ਼ਟ ਦੇਨਿ ਪਰ ਥੀਵਤਿ ।...੩ ।"

(ਇਹਨਾਂ ਸ਼ਬਦਾਂ ਰਾਹੀਂ ਤਾਂ ਸਿੱਖਾਂ ਦੀ ਕਮਜ਼ੋਰੀ ਪਰਗਟ ਹੁੰਦੀ ਹੈ । ਕੀ ਬਾਕੀ ਸਿੱਖ ਸਿਦਕੀ ਨਹੀਂ ਸਨ ?)

"ਸੁਨਿ ਗੁਰ ਕਹਯੋ, ਚਹਹੁ ਜੇ ਜਾਨਾ ।

ਤੌ ਅਬ ਨਿਸ ਮਹਿ ਕਰਹੁ ਪਯਾਨਾ ।੪।"

ਸਿੱਖਾਂ ਦੇ ਪੈਰਾਂ ਦੇ ਬੰਧਨ ਖੁੱਲ੍ਹ ਗਏ, ਤੇ ਬੂਹੇ ਵੀ ਖੁੱਲ੍ਹ ਗਏ । ਤਿੰਨ ਸਿੱਖ ਜਾਣ ਨੂੰ ਤਿਆਰ ਹੋ ਗਏ । ਗੁਰੂ ਜੀ ਨੇ ਕਿਹਾ, ਸਾਹਿਬਜ਼ਾਦਾ ਇਸ ਸਮੇਂ ਲਖਨੌਰ ਹੈ । ਉਹਨਾਂ ਨੂੰ ਅਨੰਦਪੁਰ ਲੈ ਜਾਉ ।

ਤਿੰਨ ਸਿੱਖ ਜੇਹਲ ਵਿਚੋਂ ਨਿਕਲ ਕੇ ਲਖਨੌਰ ਜਾ ਪਹੁੰਚੇ । ਉਹਨਾਂ ਗੁਰੂ ਜੀ ਦਾ ਹੁਕਮ ਸੁਣਾਇਆ, ਤਾਂ ਮਾਤਾ ਜੀ ਨੇ ਅਨੰਦ ਪੁਰ ਜਾਣ ਦੀ ਤਿਆਰੀ ਕਰ ਲਈ ।

---

# ਅੰਸੂ ੫੬

( ਲਖਨੌਰ ਵਿਚ ਭੀਖ ਸ਼ਾਹ ਦਾ ਮਿਲਾਪ )

ਏਥੇ ਗੁਰੂ ਜੀ ਬਾਲਾਂ ਨਾਲ ਖੇਡਿਆ ਕਰਦੇ ।

ਭੀਖ ਸ਼ਾਹ (ਭੀਖਣ ਸ਼ਾਹ) ਕਦੇ 'ਕੁਹੜਾਮ' ਨਗਰ ਵਿਚ ਰਹਿੰਦਾ, ਤੇ ਕਦੇ

'ਸਿਆਣਾ' ਪਿੰਡ ਵਿਚ। ਉਹ ਗੁਰੂ ਜੀ ਦੇ ਦਰਸ਼ਨ ਵਾਸਤੇ ਲਖਨੌਰ ਆਇਆ। ਉਸ ਨੇ ਗੋਬਿੰਦਰਾਏ ਜੀ ਪਾਸ ਬੇਨਤੀ ਕੀਤੀ, ਕਿ ਮੇਰੇ 'ਤੇ ਮੇਹਰ ਕਰਨੀ, ਮੇਰੀ ਦੇਗ ਕਾਇਮ ਰਹੇ। ਗੋਬਿੰਦ ਰਾਏ ਜੀ ਉਸਨੂੰ ਭਰੋਸਾ ਦੁਆਇਆ, ਤਾਂ ਪੀਰ ਖ਼ੁਸ਼ ਹੋ ਕੇ ਚਲਾ ਗਿਆ।

ਭੀਖਣ ਸ਼ਾਹ ਦੇ ਮੁਰੀਦ ਮੀਰ ਦੀਨ ਨੇ ਸ਼ੰਕਾ ਪਰਗਟ ਕੀਤਾ, ਤਾਂ ਭੀਖਣ ਸ਼ਾਹ ਨੇ ਇਹ ਕਹਿਕੇ ਦੂਰ ਕਰ ਦਿਤਾ, ਕਿ ਗੋਬਿੰਦ ਰਾਏ ਰੱਬ ਦਾ ਰੂਪ ਹੈ।

---

# ਅੰਸੂ ੫੭

( ਲਖਨੌਰ ਖੂਹ ਲੁਆਇਆ )

ਲਾਗੇ ਨਨਹੇੜੀ ਪਿੰਡ ਵਿਚ 'ਘੋਘਾ' ਨਾਮ ਦਾ ਮਸੰਦ ਰਹਿੰਦਾ ਸੀ। ਜਦ ਨੌਵੇਂ ਗੁਰੂ ਜੀ ਏਥੋਂ ਦੀ ਲੰਘੇ ਸਨ, ਤਾਂ ਘੋਘਾ ਮਸੰਦ ਮਾਤਾ ਗੁਜਰੀ ਦੀ ਇਕ ਦਾਸੀ ਨੂੰ ਭਰਮਾ ਕੇ ਲੈ ਗਿਆ ਸੀ। ਹੁਣ ਉਹ ਗੁਰੂ ਜੀ ਤੋਂ ਅਪਣੀ ਭੁੱਲ ਬਖ਼ਸ਼ਾਉਣ ਆਇਆ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਹਜ਼ੂਰ ਉਸ ਦੇ ਘਰ ਜਾ ਕੇ ਰਹਿਣ।

ਲਖਨੌਰ ਦਾ ਪਾਣੀ ਖਾਰਾ ਸੀ। ਗੋਬਿੰਦ ਰਾਏ ਜੀ ਸਦਾ ਸ਼ਕਾਇਤ ਕਰਦੇ। ਮਾਤਾ ਜੀ ਨੇ ਕਿਹਾ, ਇਹ ਥਾਂ ਪੁਟੋ, ਏਥੇ ਮਿੱਠ ਪਾਣੀ ਦਾ ਖੂਹ ਨਿਕਲੇਗਾ। ਸੋ ਖੋਦਣ 'ਤੇ ਓਥੇ ਖੂਹ ਨਿਕਲਿਆ, ਜਿਸਦਾ ਪਾਣੀ ਮਿੱਠਾ ਹੈ। ਉਸਨੂੰ ਗੁਰੂ ਕਾ ਖੂਹ" ਕਹਿੰਦੇ ਹਨ।

---

# ਅੰਸੂ ੫੮

( ਲਖਨੌਰ ਘੋਘਾ )

ਇਕ ਦਿਨ ਘੋਘਾ ਮਸੰਦ ਗੋਬਿੰਦ ਰਾਏ ਜੀ ਪਾਸ ਫਿਰ ਆਇਆ, ਕਿ ਮੇਰੇ ਘਰ ਚੱਲੋ। ਕਿਸੇ ਸਿੱਖ ਨੇ ਘੋਘੇ ਦੀ ਕਰਤੂਤ ਬਾਰੇ ਦੱਸ ਦਿਤਾ, ਤਾਂ ਸਾਹਿਬਜ਼ਾਦੇ ਨੇ ਸਰਾਪ ਦਿਤਾ, ਕਿ ਇਸਦੀ ਬੰਸ ਨਾ ਰਹੇ!

---

# ਅੰਸੂ ੫੯

( ਲਖਨੌਰ ਤੋਂ ਕੀਰਤਪੁਰ )

ਦਿੱਲੀ ਤੋਂ ਆਏ ਸਿੱਖਾਂ ਨੇ ਗੁਰੂ ਜੀ ਦਾ ਹਾਲ ਦੱਸਿਆ। ਮਾਤਾ ਜੀ ਨੇ ਇਕ ਸਿੱਖ ਨੂੰ ਚਿੱਠੀ ਦੇ ਕੇ ਫਿਰ ਦਿੱਲੀ ਨੂੰ ਤੋਰ ਦਿਤਾ, ਤੇ ਆਪ ਸਾਰਾ ਪਰਵਾਰ ਲਖਨੌਰ

ਤੋਂ ਅਨੰਦਪੁਰ ਨੂੰ ਤੁਰ ਪਏ ।

ਚਲਦੇ ਚਲਦੇ ਹਜ਼ੂਰ ਕੀਰਤਪੁਰ ਨੇੜੇ ਪੁੱਜੇ, ਤਾਂ ਸੂਰਜਮੱਲ ਦੇ ਦੋਵੇਂ ਪੋਤਰੇ ਅੱਗੋਂ ਲੈਣ ਆਏ । ਸੂਰਜ ਮੱਲ ਦੇ ਪੋਤਰੇ, ਵੱਡਾ ਗੁਲਾਬ ਰਾਏ, ਛੋਟਾ ਸ਼ਯਾਮਦਾਸ। ਸੂਰਜ ਮੱਲ ਦੇ ਪਰਵਾਰ ਨੇ ਬੜੀ ਸੇਵਾ ਕੀਤੀ।

——

# ਅੰਸੂ ੬੦

( ਅਨੰਦਪੁਰ ਨੂੰ ਕੂਚ )

ਕੀਰਤਪੁਰ ਵਿਚ ਸਾਰਾ ਦਿਨ ਫਿਰ ਕੇ ਗੁਰੂ ਹਰਿ ਰਾਇ ਸਾਹਿਬ ਦਾ ਬਾਗ, ਬਾਬਾ ਗੁਰਦਿਤਾ ਜੀ ਦਾ ਅਸਥਾਨ ਤੇ ਹੋਰ ਅਸਥਾਨ ਵੇਖੇ। ਅਗਲੇ ਦਿਨ ਅਨੰਦਪੁਰ ਪਹੁੰਚਣ ਦੀ ਤਿਆਰੀ ਕੀਤੀ।

ਸਾਰਾ ਪਰਵਾਰ ਅਨੰਦਪੁਰ ਪਹੁੰਚਿਆ। ਅੱਗੋਂ ਸੰਗਤਾਂ ਲੈਣ ਆਈਆਂ।

ਮਾਮਾ ,ਕਿਰਪਾਲ ਉਦਾਲੇ ਬਾਰੇ ਦੱਸਦੇ ਹਨ। ਉਸ ਪਾਸੇ ਸਤਲੁਜ ਵਗਦਾ ਹੈ। ਐਧਰ ਪਰਬਤ ਉਪਰ 'ਨੈਣਾ ਦੇਵੀ' ਦਾ ਮੰਦਰ ਹੈ।

"ਸੁਨਿ ਕ੍ਰਿਪਾਲ ਕੇ ਬਾਕ ਕ੍ਰਿਪਾਲਾ ।
ਦੇਖਤਿ ਨਮੋ ਕਰੀ ਤਤਕਾਲਾ ।......੨੪।"

(ਲਉ, ਕਵੀ ਜੀ ਨੇ ਆਉਂਦਿਆਂ ਹੀ ਗੁਰੂ ਜੀ ਨੂੰ ਦੇਵੀ ਨੂੰ ਮੱਥਾ ਟੇਕਦਿਆਂ ਵਿਖਾ ਦਿਤਾ ਹੈ।)

ਗੋਬਿੰਦ ਰਾਏ ਜੀ ਅਨੰਦਪੁਰ ਆ ਪਹੁੰਚੇ। ਸੰਗਤਾਂ ਨੇ ਬਹੁਤ ਖ਼ੁਸ਼ੀ ਮਨਾਈ।

ਓਧਰ ਦਿੱਲੀ ਵਿਚ ਤਿੰਨ ਸਿੱਖ ਬੰਦੀਖ਼ਾਨੇ ਵਿਚੋਂ ਨਿਕਲ ਗਏ ਸਨ। ਫਿਰ ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿਤਾ।

——

# ਅੰਸੂ ੬੧

(ਗੁਰੂ ਜੀ ਲੋਹੇ ਦੇ ਪਿੰਜਰੇ ਵਿਚ)

ਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿਤਾ ਗਿਆ। ਭਾਈ ਗੁਰਦਿਤਾ ਪਾਸ ਰਹਿੰਦਾ । ਲਖਨੌਰ ਤੋਂ ਆਇਆ ਸਿੱਖ ਭਾਈ ਗੁਰਦਿਤੇ ਨੂੰ ਮਿਲਿਆ। ਗੁਰੂ ਜੀ ਨੇ ਕਿਹਾ, ਸਵੇਰੇ ਚਿੱਠੀ ਦਾ ਉਤਰ ਦਿਆਂਗੇ।

ਅੱਧੀ ਰਾਤ ਹੋਈ, ਤਾਂ ਗੁਰੂ ਜੀ ਪਿੰਜਰੇ ਵਿਚੋਂ ਲੋਪ ਹੋ ਗਏ। ਪਹਿਰੇਦਾਰ ਲੱਗੇ ਸਾਰੇ ਥਾਂਈਂ ਭਾਲਣ। ਗੁਰੂ ਜੀ ਕਿਤੇ ਨਾ ਮਿਲੇ, ਤਾਂ ਪਹਿਰੇਦਾਰ ਗੁਰਦਿੱਤੇ ਨੂੰ ਧਮਕਾਉਣ ਲੱਗੇ, ਕਿ ਦੱਸ, ਗੁਰੂ ਜੀ ਕਿੱਥੇ ਹਨ। ਪਹਿਰੇਦਾਰ ਬਹੁਤ ਡਰ ਗਏ ਸਨ ।

ਸੂਰਜ ਚੜ੍ਹਿਆ, ਤਾਂ ਉਹਨਾਂ ਵੇਖਿਆ, ਕਿ ਗੁਰੂ ਜੀ ਓਵੇਂ ਪਿੰਜਰੇ ਵਿਚ ਬੈਠੇ ਸਨ।

(ਏਹੋ ਜੇਹੀਆਂ ਬੇਲੋੜੀਆਂ ਕਰਾਮਾਤਾ ਕਈ ਹਨ।)

ਇਹ ਕਰਾਮਾਤ ਵਖ ਕੇ ਜਮਾਂਦਾਰ (ਕੋਤਵਾਲ) ਸ਼ਰਧਾਲੂ ਬਣ ਗਿਆ। ਉਸ ਨੇ ਬੇਨਤੀ ਕੀਤੀ, ਕਿ ਮੈਂ ਸਾਰਾ ਪ੍ਰਬੰਧ ਕਰ ਦੇਂਦਾ ਹਾਂ, ਆਪ ਕੈਦ ਵਿਚੋਂ ਨਿਕਲ ਚੱਲੋ। ਗੁਰੂ ਜੀ ਨੇ ਉੱਤਰ ਦਿਤਾ, ਕਿ ਅਸੀਂ ਜਾਣ ਵਾਸਤੇ ਨਹੀਂ ਆਏ।

ਜਮਾਂਦਾਰ ਨੂੰ ਕਹਿ ਕੇ ਗੁਰੂ ਜੀ ਨੇ ਸਿੱਖ ਨੂੰ ਬਾਹਰੋਂ ਬੁਲਾ ਲਿਆ।

——

# ਅੰਸੂ ੬੨

(ਗੁਰੂ ਜੀ ਦੀ ਚਿੱਠੀ)

ਸਿੱਖ ਨੇ ਨਮਸਕਾਰ ਕਰਕੇ ਸਾਹਿਬਜ਼ਾਦੇ ਤੇ ਮਾਤਾ ਜੀ ਦਾ ਸਾਰਾ ਹਾਲ ਦੱਸਿਆ। ਓਥੇ ਗੁਰੂ ਜੀ ਨੇ ਉਹ ਸਾਰੇ ਸਲੋਕ ਲਿਖਾਏ:

"ਗਨ ਗੋਬਿੰਦ ਗਾਇਓ ਨਹੀਂ, ਜਨਮ ਅਕਾਰਥ ਕੀਨ।... ।"

(ਭੋਗ ਦੀ ਸਮਾਪਤੀ ਸਮੇਂ, ਅੰਤ ਦੇ ਸਲੋਕ)।

ਫਿਰ ਮਾਤਾ ਸੀ ਵਾਸਤੇ ਸਲੋਕ ਲਿਖੇ:

"ਰਾਮ ਗਇਓ, ਰਾਵਨੁ ਗਇਓ, ਜਾਕਉ ਬਹੁ ਪਰਵਾਰ।
ਕਹੁ ਨਾਨਕ ਥਿਰੁ ਕਛੁ ਨਹੀ, ਸੁਪਨੇ ਜਿਉ ਸੰਸਾਰਿ।੫੦।
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।
ਇਹ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ।੫੧।
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ।
ਨਾਨਕ ਹਰਿਗੁਨ ਗਾਇ ਲੇ ਛਾਡਿ ਸਗਲ ਜੰਜਾਲ।੫੨।"

ਇਹ ਤਿੰਨੇ ਸਲੋਕ ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਵਾਸਤੇ ਲਿਖੇ। ਫਿਰ ਸਾਹਿਬਜ਼ਾਦੇ ਦੀ ਪ੍ਰੀਖਿਆ ਲੈਣ ਹਿਤ ਦੋਹਾ ਲਿਖਿਆ:

"ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ।
ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ।੫੩।"*

ਕੁਛ ਹੋਰ ਅਜੇਹੇ ਵੈਰਾਗ ਦੇ ਸਲੋਕ ਲਿਖ ਕੇ ਸਿੱਖ ਨੂੰ ਦਿਤੇ, ਤੇ ਕਿਹਾ 'ਗੋਬਿੰਦ ਰਾਏ ਤੋਂ ਇਸ ਦਾ ਉੱਤਰ ਲੈ ਕੇ ਫ਼ੌਰਨ ਸਾਡੇ ਪਾਸ ਆਓ।'

*(ਇਸ ਬਾਰੇ ਸਾਡੀ ਰਾਏ ਹੈ; ਕਿ ਦੋਵੇਂ ਸਲੋਕ ੫੩-੫੪ ਗੁਰੂ ਤੇਗ ਬਹਾਦਰ ਜੀ ਦੇ ਹਨ। ਵਿਸਥਾਰ ਵਾਸਤੇ ਵੇਖੋ 'ਮਨੁਖਤਾ ਦੇ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ।)

——

# ਅੰਸੂ ੬੩

(ਸਾਹਿਬਜ਼ਾਦੇ ਦਾ ਉਤਰ)

ਮੇਵੜੇ ਨੇ ਗੁਰੂ ਜੀ ਦੀ ਚਿੱਠੀ ਸਭ ਨੂੰ ਪੜ੍ਹ ਕੇ ਸੁਣਾਈ । ਫਿਰ ਸਾਹਿਬਜ਼ਾਦੇ ਨੇ ਉੱਤਰ ਲਿਖਵਾਇਆ :

"ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ ।
ਨਾਨਕ ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ ।੫੪।"

ਇਸ ਉਤਰ ਤੋਂ ਨੌਵੇਂ ਗੁਰਦੇਵ ਨੇ ਸੰਤੁਸ਼ਟ ਹੋ ਕੇ ਪੰਜ ਪੈਸੇ ਤੇ ਨਾਰੀਅਲ ਗੁਰਿਆਈ ਦੇ ਸਗਨ ਵਜੋਂ ਸਿੱਖ ਹੱਥ ਗੁਰੂ ਗਬਿਦ ਸਿੰਘ ਵਾਸਤੇ ਭੇਜ ਦਿਤਾ ।

---

# ਅੰਸੂ ੬੪

(ਬਾਦਸ਼ਾਹ ਵੱਲੋਂ ਹੋਰ ਸਖ਼ਤੀ)

ਮਾਤਾ ਗੁਜਰੀ ਜੀ ਨੂੰ ਰਾਤ ਸੁਪਨਾ ਆਇਆ, ਕਿ ਗੁਰੂ ਜੀ ਨੇ ਗੁਰਿਆਈ ਦੀ ਸਮਗਰੀ ਨਾਰੀਅਲ ਤੇ ਪੰਜ ਪੈਸੇ ਗੋਬਿੰਦ ਰਾਇ ਵਾਸਤੇ ਭੇਜ ਦਿਤੇ ਹਨ, ਤੇ ਆਪ ਸ਼ਹੀਦ ਹੋ ਗਏ ਹਨ । ਮਾਤਾ ਜੀ ਦੇ ਕਹਿਣ ਉਤੇ ਗੋਬਿੰਦ ਰਾਏ ਜੀ ਨੇ ਗੁਰੂ ਜੀ ਦੀ ਖ਼ਬਰ ਲੈਂਣ ਵਾਸਤੇ ਇਕ ਸਿੱਖ ਦਿੱਲੀ ਵੱਲ ਤਰ ਦਿਤਾ ।

ਓਧਰ ਬਾਦਸ਼ਾਹ ਨੇ ਫਿਰ ਆਪਣੇ ਦੋ ਅਫ਼ਸਰ ਗੁਰੂ ਜੀ ਪਾਸ ਭੇਜੇ । ਉਹਨਾਂ ਸ਼ਰਤਾਂ ਪੇਸ਼ ਕੀਤੀਆਂ, "ਜਾਂ ਤਾਂ ਆਪ 'ਰਾਮਰਾਏ' ਵਾਂਗ ਕਰਾਮਾਤ ਵਿਖਾ ਦਿਹੋ, ਤੇ ਜਾਂ ਇਸਲਾਮ ਧਾਰਨ ਕਰ ਲਵੋ । ਨਹੀਂ ਤਾਂ ਸ਼ਹੀਦ ਕੀਤੇ ਜਾਉਗੇ ।"

ਗੁਰਦੇਵ ਨੇ ਉੱਤਰ ਦਿਤਾ, ਪਹਿਲੀਆਂ ਦੋਵੇਂ ਸ਼ਰਤਾਂ ਪਰਵਾਨ ਨਹੀਂ । ਪਰ ਸ਼ਹੀਦ ਹੋਣ ਵਾਸਤੇ ਤਿਆਰ ਹਾਂ ।

(ਏਥੇ ਕਵੀ ਜੀ ਇਕ ਭੁਲੇਖਾ ਪਾਊ ਪੰਗਤੀ ਲਿਖ ਗਏ ਹਨ :

"ਉਤਰ ਭਨਯੋ 'ਧਰਮ ਹਮ ਹਿੰਦੂ ।
ਅਤਿ ਪ੍ਰਿਯ ਕੋ ਕਿਮ ਕਰਹਿਂ ਨਿਕੰਦੂ ।੩੪।"

(ਗੁਰੂ ਤੇਗ ਬਹਾਦਰ ਜੀ ਗੁਰੂ ਨਾਨਕ ਦੇ ਸਿੱਖ ਤੇ ਸਿੱਖਾਂ ਦੇ ਗੁਰੂ ਸਨ । ਉਹ ਆਪਣੇ ਆਪ ਨੂੰ 'ਹਿੰਦੂ' ਕਿਵੇਂ ਕਹਿ ਸਕਦੇ ਸਨ । ਪਤਾ ਨਹੀਂ, ਕਵੀ ਜੀ ਨੇ ਇਹ ਪੰਗਤੀ ਕਿਸ ਆਸ਼ੇ ਨਾਲ ਲਿਖ ਦਿਤੀ ਹੈ ।)

---

# ਅੰਸੂ ੬੫

(ਸੱਚਖੰਡ ਤਿਆਰੀ)

ਫਿਰ ਬਾਦਸ਼ਾਹ ਦੇ ਦੂਤਾਂ ਨੇ ਪੁਛਿਆ, ਤੁਹਾਡਾ ਨਾਮ 'ਤੇਗ ਬਹਾਦਰ' ਹੈ । ਇਸ

ਦੇ ਕੀ ਅਰਥ ਹਨ ?

ਗੁਰੂ ਜੀ ਨੇ ਉੱਤਰ ਦਿੱਤਾ, 'ਅਸੀਂ ਗਰਦਨ ਉਤੇ ਧਾਗੇ ਨਾਲ ਕਾਗ਼ਜ਼ ਬੰਨ੍ਹ ਲਵਾਂਗੇ। ਤੁਹਾਡੀ ਤੇਜ਼ਧਾਰ ਤੇਗ਼ ਉਹ ਕਾਗ਼ਜ਼ ਵੀ ਨਹੀਂ ਕੱਟ ਸਕੇਗੀ।'

ਮੁਲਾਣਿਆਂ ਸੋਚਿਆ, ਹੁਣ ਕਰਾਮਾਤ ਵਿਖਾਉਣ ਵਾਸਤੇ ਤਿਆਰ ਹੋਏ ਹਨ।

ਔਰੰਗਜ਼ੇਬ ਤੇ ਉਸਦੇ ਉਮਰਾਵ ਇਹ ਕਰਾਮਾਤ ਵੇਖਣ ਵਾਸਤੇ ਕਾਹਲੇ ਪੈ ਗਏ।

ਓਧਰ ਗੋਬਿੰਦ ਰਾਏ ਜੀ ਦਾ ਭੇਜਿਆ ਸਿੱਖ ਵੀ ਆ ਪਹੁੰਚਿਆ। ਗੁਰੂ ਜੀ ਨੇ ਸਿੱਖ ਨੂੰ ਹੁਕਮ ਦਿੱਤਾ, ਕਿ ਨੇੜੇ ਹੀ ਰਹਿਣਾ। ਸਾਡਾ ਸੀਸ ਤੇਰੀ ਝੋਲੀ ਵਿਚ ਆ ਪਵੇਗਾ। ਉਹ ਆਨੰਦਪੁਰ ਲੈ ਜਾਣਾ।

ਫਿਰ ਗੁਰੂ ਜੀ ਨੇ ਭਾਈ ਗੁਰਦਿੱਤਾ ਨੂੰ ਕਿਹਾ, 'ਸਾਡੇ ਪਿਛੋਂ ਇਹ ਤੈਨੂੰ ਛੱਡ ਦੇਣਗੇ। ਤੂੰ ਚਲੇ ਜਾਣਾ।' ਗੁਰਦਿੱਤਾ ਜੀ ਨੇ ਕਿਹਾ, ਮੈਂ ਆਪ ਜੀ ਦੇ ਪਿਛੋਂ ਜਿਉਣਾ ਨਹੀਂ ਚਾਹੁੰਦਾ। ਗੁਰੂ ਜੀ ਨੇ ਹੁਕਮ ਕੀਤਾ, ਐਥੋਂ ਪੰਜ ਕੋਹ ਦੂਰ ਬਾਬਾ ਬੁੱਢਾ ਜੀ ਦਾ ਅਸਥਾਨ ਹੈ, ਓਥੇ ਜਾ ਕੇ ਸਰੀਰ ਤਿਆਗ ਦੇਣਾ।

ਏਨੇ ਚਿਰ ਤਕ ਬਾਦਸ਼ਾਹ ਤੇ ਉਮਰਾਵ ਆ ਗਏ। ਵੇਖਣ ਵਾਲੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ। ਗੁਰੂ ਜੀ ਨੇ ਇਸ਼ਨਾਨ ਕਰਕੇ 'ਜਪੁਜੀ' ਦਾ ਪਾਠ ਸ਼ੁਰੂ ਕਰ ਦਿਤਾ। ਹਜ਼ੂਰ ਨੇ ਕਿਹਾ, ਜਦ ਅਸੀਂ ਸੀਸ ਝੁਕਾਵਾਂਗੇ, ਓਦੋਂ ਵਾਰ ਚੱਲੇ। ਮੱਘਰ ਸੁਦੀ ਪੰਜ, ਵੀਰਵਾਰ, ੧੭੩੨ ਬਿ: ਨੂੰ ਇਹ ਭਾਣਾ ਵਰਤਿਆ।

ਇਕ ਸੱਯਦ (ਜਲਾਦ) ਨੇ ਤਲਵਾਰ ਚਲਾਈ। ਤਲਵਾਰ ਦੇ ਲੱਗਣ ਤੋਂ ਪਹਿਲਾਂ ਹੀ ਸੀਸ ਧੜ ਨਾਲੋਂ ਵੱਖ ਹੋ ਕੇ ਉਸ ਸਿੱਖ ਦੀ ਝੋਲੀ ਵਿਚ ਜਾ ਪਿਆ। ਪਰ ਕਿਸੇ ਨੂੰ ਨਜ਼ਰ ਨਾ ਆਇਆ। ਉਸੇ ਵੇਲੇ ਸਖ਼ਤ ਹਨੇਰੀ ਸ਼ੁਰੂ ਹੋ ਗਈ। ਸਿੱਖ ਸੀਸ ਲੈ ਕੇ ਸ਼ਹਿਰੋਂ ਬਾਹਰ ਨਿਕਲਿਆ। ਫਿਰ ਲੋਕਾਂ ਵੇਖਿਆ, ਕਿ ਧੜ ਪਾਸ ਸੀਸ ਹੈ ਨਹੀਂ।

---

# ਅੰਸੂ ੬੬

(ਸਚਖੰਡ ਪ੍ਰਵੇਸ਼)

ਗੁਰੂ ਜੀ ਸੱਚਖੰਡ ਜਾ ਪਹੁੰਚੇ। ਦੇਵਤਿਆਂ ਜੈ ਜੈ ਕਾਰ ਕੀਤੀ। ਹਾਕਮਾਂ ਨੇ ਸੀਸ ਦੀ ਬੜੀ ਖੋਜ ਕੀਤੀ, ਪਰ ਸੀਸ ਮਿਲਿਆ ਨਹੀਂ।

ਫਿਰ ਬਾਦਸ਼ਾਹ ਨੇ ਕਿਹਾ, ਕਿ ਕੋਈ ਸਿੱਖ ਧੜ ਲੈ ਜਾ ਕੇ ਸਸਕਾਰ ਕਰ ਲਵੇ। ਪਰ ਡਰਦਾ ਕੋਈ ਸਿੱਖ ਸਾਹਮਣੇ ਨਾ ਆਇਆ।

---

# ਅੰਸੂ ੬੭

(ਲੁਬਾਣਾ ਸਿੱਖ ਧੜ ਲੈ ਗਿਆ)

ਇਕ ਲੁਬਾਣੇ ਸਿੱਖ ਦੇ ਦਸ ਹਜ਼ਾਰ ਬਲਦ ਕੰਮ ਕਰਦੇ ਸਨ। ਜਮਨਾ ਵਾਲੇ ਪਾਸਿਓਂ ਉਸ ਬਲਦਾਂ ਦਾ ਲਾਰਾ ਕੁਤਵਾਲੀ ਕੋਲ ਦੀ ਭਜਾਇਆ। ਕੁਛ ਨਾਲ ਗੱਡੇ ਵੀ ਸਨ। ਇਕ ਹਨੇਰੀ ਚੱਲ ਰਹੀ ਸੀ। ਦੂਸਰੇ ਬਲਦਾਂ ਤੇ ਗੱਡਿਆਂ ਨੇ ਧੂੜ ਉਡਾਈ। ਸਭ ਲੋਕ ਪਾਸੇ ਹੋ ਗਏ, ਸਿੱਖਾਂ ਨੇ ਧੜ ਉਠਾ ਕੇ ਇਕ ਗੱਡੇ ਤੇ ਧਰ ਲਿਆ, ਤੇ ਰੂੰ ਵਿਚ ਲੁਕਾ ਲਿਆ।

ਵਣਜਾਰਿਆਂ ਦੇ ਜਿੱਥੇ ਬਹੁਤ ਸਾਰੇ ਛੱਪਰਾਂ ਦੇ ਘਰ ਸਨ। ਉਹਨਾਂ ਦੇ ਵਿਚਕਾਰ ਚਿਖਾ ਚਿਣੀ ਗਈ। ਆਪਣਾ ਸਾਮਾਨ ਕੱਢਕੇ, ਸਾਰੇ ਛੱਪਰਾਂ ਨੂੰ ਅੱਗ ਲਾ ਦਿਤੀ। ਇਸਤਰ੍ਹਾਂ ਗੁਰਦੇਵ ਦੇ ਧੜ ਦਾ ਸਸਕਾਰ ਹੋਇਆ।

ਅਗਲੇ ਦਿਨ ਗੁਰਦੇਵ ਦੇ ਫੁੱਲ ਚੁਣ ਕੇ, ਗਾਗਰ ਵਿਚ ਪਾ ਕੇ ਓਸੇ ਥਾਂ ਦਬੱਾ ਦਿਤੇ, ਤੇ ਉਪਰ ਇਕ ਛੱਪਰੀ ਪਾ ਦਿਤੀ। (ਨਸ਼ਾਨੀ ਕਾਇਮ ਕਰ ਦਿਤੀ।)

——

# ਅੰਸੂ ੬੮

(ਔਰੰਗਜ਼ੇਬ ਨੂੰ ਭੈ)

ਇਸ ਜ਼ੁਲਮ ਪਿਛੋਂ ਔਰੰਗਜ਼ੇਬ ਦੇ ਮਨ ਤੇ ਬਹੁਤ ਭੈ ਛਾ ਗਿਆ। ਉਸਨੂੰ ਐਸਾ ਮਾਲੂਮ ਹੋਇਆ, ਜਿਵੇਂ ਰਾਤ ਮਤੀਦਾਸ ਉਸ ਕੋਲ ਜਾ ਪਹੁੰਚਾ ਹੈ। ਬਾਦਸ਼ਾਹ ਦਾ ਪਲੰਘ ਉਲਟ ਗਿਆ। ਨੌਕਰਾਂ ਤੋਂ ਪਲੰਘ ਸਿੱਧਾ ਕਰਵਾਇਆ। ਪਰ ਫਿਰ ਸਾਰੀ ਰਾਤ ਨੀਂਦ ਨਹੀਂ ਆਈ।

(ਰਾਸ ਦੇ ਅੰਤ ਵਿਚ ਫਿਰ ਕਵੀ ਜੀ 'ਸਾਰਦਾ ਦੇਵੀ' ਦਾ ਧੰਨਵਾਦ ਕਰਦੇ ਹਨ।)

"ਸਾਰਦ ਚੰਦ ਬਦਨ ਬਰ ਸਾਰਦ
ਬੰਦੋ ਪਦ ਅਰਬਿੰਦਨ ਸਾਰਦ।...੪੧।"

(ਸਾਰਦ ਚੰਦ=ਸਰਦ ਰੁੱਤ ਦਾ ਚੰਦਰਮਾ। ਬਦਨ=ਮੁੱਖ। ਬਰ=ਸੁੰਦਰ, ਸ੍ਰੇਸ਼ਟ। ਸਾਰਦ=ਸਰਸ੍ਵਤੀ ਦੇਵੀ। ਸਰਦ ਰੁੱਤ ਦੇ ਚੰਦ ਵਰਗਾ ਸੁੰਦਰ ਮੁੱਖ ਹੈ ਜਿਸ ਸਾਰਦਾ ਦੇਵੀ ਦਾ, ਮੈਂ ਉਸ ਸਾਰਦਾ ਦੇਵੀ ਦੇ ਚਰਨ ਕਮਲਾਂ ਤੇ ਨਮਸਕਾਰ ਕਰਦਾ ਹਾਂ।)

## ਬਾਰ੍ਹਵੀਂ ਰਾਸ ਸਮਾਪਤ

—o—

# ਪਹਿਲੀ ਰੁੱਤ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤੇ ॥

ਸ੍ਰੀ ਭਗਵਤੀ ਜੀ ਸਹਾਇ ॥

## ਅੰਸੂ ੧

( ਮੰਗਲ )

(ਰਾਸਾਂ ਵਾਂਗ ਏਥੇ ਵੀ ਪਹਿਲੇ ਦੋ ਛੰਦ ਅਕਾਲਪੁਰਖ ਦੀ ਅਰਾਧਨਾ ਹੈ, ਤੇ ਤੀਸਰੇ ਛੰਦ ਵਿਚ ਸਾਰਦਾ ਦੇਵੀ ਦੀ ਉਸਤਤ ਹੈ। ਇਉਂ ਸਮਝੋ, ਕਵੀ ਜੀ ਸਾਰਦਾ ਦੇਵੀ ਦੇ ਸ਼ਰਧਾਲੂ ਭਗਤ ਹਨ। ਉਸ ਤੋਂ ਅੱਗੇ ਗੁਰੂ ਸਾਹਿਬਾਨ ਦੀ ਉਸਤਤ ਹੈ।)

(ਫਿਰ ਕਵੀ ਜੀ ਆਪਣੇ ਵਿਦਿਆ ਗੁਰੂ ਸੰਤ ਸਿੰਘ ਜੀ ਨੂੰ ਤੇ ਆਪਣੇ ਪਿਤਾ ਸ. ਦੇਵਾ ਸਿੰਘ ਜੀ ਨੂੰ ਨਮਸਕਾਰ ਕਰਦੇ ਹਨ।)

---

## ਅੰਸੂ ੨

( ਸੀਸ ਕੀਰਤਪੁਰ ਪੁੱਜਾ )

ਗੁਰਿਆਈ ਦੀ ਸਮਗਰੀ ਲੈ ਕੇ ਸਿੱਖ ਅਨੰਦਪੁਰ ਜਾ ਪੁੱਜਾ। ਉਹਨੇ ਗੋਬਿੰਦ ਰਾਏ ਜੀ ਦੇ ਸਾਮ੍ਹਣੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਦਿੱਲੀ ਦੀ ਸਾਰੀ ਕਥਾ ਸੁਣਾ ਦਿਤੀ।

ਦਸਮੇਸ਼ ਜੀ ਨੇ ਦੋ ਅਸਵਾਰ ਦਿੱਲੀ ਨੂੰ ਰਵਾਨਾ ਕੀਤੇ ਸਾਰਾ ਹਾਲ ਜਾਨਣ ਵਾਸਤੇ। ਰਸਤੇ ਵਿਚ ਉਹਨਾਂ ਨੂੰ ਗੁਰੂ ਜੀ ਦਾ ਸੀਸ ਲੈ ਕੇ ਆਉਂਦਾ ਸਿੱਖ ਮਿਲ ਪਿਆ। ਉਹ ਸਿੱਖ ਸੀਸ ਸਮੇਤ ਕੀਰਤਪੁਰ ਠਹਿਰ ਗਿਆ। ਬਾਕੀ ਦੋਹਾਂ ਸਿੱਖਾਂ ਨੇ ਸਾਰੀ ਵਾਰਤਾ ਸਾਹਿਬਜ਼ਾਦੇ ਨੂੰ ਜਾ ਦੱਸੀ।

ਸਾਹਿਬਜ਼ਾਦੇ ਨੇ ਸੀਸ ਲਿਆਉਣ ਵਾਸਤੇ ਸੁੰਦਰ ਬਬਾਣ ਬਣਵਾਇਆ।

---

# ਅੰਸੂ ੩

( ਸੀਸ ਦਾ ਸਸਕਾਰ )

ਸਾਹਿਬਜ਼ਾਦੇ ਸਮੇਤ ਸੰਗਤਾਂ ਕੀਰਤਪੁਰ ਗਈਆਂ, ਤੇ ਓਥੋਂ ਬਬਾਣ ਵਿਚ ਪਾ ਕੇ ਗੁਰੂ ਜੀ ਦਾ ਸੀਸ ਅਨੰਦਪੁਰ ਲਿਆਈਆਂ। ਅਨੰਦਪੁਰ ਵਿਚ ਸੀਸ ਦਾ ਸਸਕਾਰ ਕੀਤਾ ਗਿਆ।

ਸਿੱਖ ਸੀਸ ਲਿਆਉਣ ਦੀ ਕਹਾਣੀ ਸੁਣਾਉਂਦਾ ਹੈ। ਸੀਸ ਉਡਕੇ ਮੇਰੀ ਝੋਲੀ ਵਿਚ ਆ ਪਿਆ। ਹਨੇਰੀ ਵਿਚ ਕਿਸੇ ਨੇ ਵੇਖਿਆ ਨਾ। ਮੈਂ ਸ਼ਹਿਰ ਚੋਂ ਨਿਕਲ ਤੁਰਿਆ। ਰਸਤੇ ਵਿਚ ਗੱਡੇ ਮਿਲੇ। ਮੈਂ ਸੀਸ ਇਕ ਗੱਡੇ ਵਿਚ ਲੁਕਾ ਦਿਤਾ। ਪਿਛੋਂ ਸਰਕਾਰੀ ਸਿਪਾਹੀ ਭਾਲਦੇ ਆ ਮਿਲੇ। ਉਹਨਾਂ ਸਭ ਦੀ ਤਲਾਸ਼ੀ ਕੀਤੀ। ਉਹਨਾਂ ਪਿਛਲੇ ਪਾਸਿਓਂ ਗੱਡੇ ਵੇਖਣੇ ਸ਼ੁਰੂ ਕੀਤੇ, ਤਾਂ ਸੀਸ ਅਗਲੇ ਗੱਡੇ ਤੇ ਚਲਾ ਗਿਆ। ਉਹ ਅਗਲੇ ਪਾਸੇ ਪੁੱਜੇ, ਤਾਂ ਸੀਸ ਪਿਛਲੇ ਗੱਡੇ ਤੇ ਆ ਗਿਆ। (ਸਿੱਖ ਕਹਿੰਦਾ ਹੈ) ਮੈਨੂੰ ਸੀਸ ਨਜ਼ਰ ਆ ਰਿਹਾ ਸੀ, ਪਰ ਹੋਰ ਕਿਸੇ ਨੂੰ ਨਹੀਂ। ਸਿਪਾਹੀ ਚਲੇ ਗਏ, ਤਾਂ ਮੈਂ ਸੀਸ ਉਠਾ ਕੇ ਤੁਰ ਪਿਆ, ਤੇ ਲਗਾਤਾਰ ਚਲਦਾ ਏਥੇ ਆ ਪਹੁੰਚਾ।

(ਕਵੀ ਜੀ ਨੇ ਕਰਾਮਾਤੀ ਰੰਗ ਦੇ ਕੇ ਹਕੀਕਤ ਨੂੰ ਕਲਪਨਾ ਵਿਚ ਬਦਲ ਦਿਤਾ ਹੈ।)

---

# ਅੰਸੂ ੪

( ਜੱਗ ਕੀਤਾ )

ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੇ ਬਹੁਤ ਸ਼ਕ ਪਰਗਟ ਕੀਤਾ। ਗੁਰੂ ਜੀ ਨੇ ਸੁਨੇਹਾ ਭੇਜ ਕੇ ਕਿਹਾ, ਕਿ ਸ਼ਹੀਦ ਗੁਰੂ ਵਾਸਤੇ ਸ਼ੋਕ (ਸੋਗ) ਕਰਨਾ ਠੀਕ ਨਹੀਂ।

ਗੁਰੂ ਜੀ ਦੇ ਨਮਿਤ ਗੋਬਿੰਦ ਰਾਏ ਜੀ ਨੇ ਬਹੁਤ ਵੱਡਾ ਜੱਗ ਕੀਤਾ। ਫਿਰ ਫੱਗਣ ਸੁਦੀ ਪੰਜ ਨੂੰ ਦਸਤਾਰ-ਬੰਦੀ ਹੋਈ।

---

# ਅੰਸੂ ੫

( ਦਸਤਾਰ-ਬੰਦੀ )

ਦਿੱਲੀ ਤੋਂ ਪੰਜ ਕੋਹ ਆ ਕੇ ਬਾਬੇ ਬੁੱਢੇ ਦੇ ਅਸਥਾਨ ਤੇ ਭਾਈ ਗੁਰਦਿਤਾ ਜੀ ਨੇ ਸਰੀਰ ਤਿਆਗ ਦਿਤਾ ਸੀ। ਉਸ ਸਮੇਂ ਗੁਰਦਿਤਾ ਜੀ ਦੇ ਸਪੁੱਤਰ ਭਾਈ ਰਾਮ ਕੁਇਰ ਜੀ ਤਿੰਨ ਸਾਲ ਦੇ ਸਨ।

ਦਸਮੇਸ਼ ਜੀ ਦੀ ਦਸਤਾਰ ਬੰਦੀ ਵਾਸਤੇ ਮਾਮਾ ਕਿਰਪਾਲ ਜੀ ਨੇ ਬੜੀ ਸੁੰਦਰ ਗੱਦੀ ਸਜਾਈ। ਗੋਬਿੰਦ ਰਾਏ ਜੀ ਉਸ ਸਮੇਂ ਦਸਵੇਂ ਸਾਲ ਵਿਚ ਸਨ।

"ਸੰਮਤ ਦਸਮੇ ਮਹਿੰ ਜਿਨ ਉਮਰ ।......੨੭।"

ਦਮਦਮੇ ਸਾਹਬ ਤੇ ਗੱਦੀ ਦੀ ਰਸਮ ਹੋਈ।

---

# ਅੰਸੂ ੬

(ਸੰਗਤਾਂ ਵੱਲੋਂ ਭੇਟਾ)

ਗੁਰਦੇਵ ਸਿੰਘਾਸਣ ਤੇ ਬੈਠੇ, ਸਭ ਮਸੰਦਾਂ ਤੇ ਸੰਗਤਾਂ ਨੇ ਬੇਅੰਤ ਭੇਟਾ ਧਰੀਆਂ। ਯੋਗ ਪੁਰਸ਼ਾਂ ਨੇ ਗੁਰੂ ਘਰੋਂ ਸਿਰੋਪਾਉ ਪ੍ਰਾਪਤ ਕੀਤੇ । ਰੋਜ਼ ਸੰਗਤਾਂ ਆਉਂਦੀਆਂ ਤੇ ਭੇਟਾ ਧਰਦੀਆਂ।

---

# ਅੰਸੂ ੭

(ਦਿੱਲੀ ਦੀ ਸੰਗਤ ਨਾਲ ਬਚਨ)

ਉਸ ਵਣਜਾਰੇ ਸਮੇਤ ਦਿੱਲੀ ਦੀ ਸੰਗਤ ਆਈ। ਉਹਨਾਂ ਦੱਸਿਆ, ਕਿ ਗੁਰੂ ਜੀ ਦੇ ਧੜ ਦਾ ਸਸਕਾਰ ਕਿਵੇਂ ਕੀਤਾ ਸੀ। ਉਸਨੇ ਕਿਹਾ,

"ਅਧਮ[1] ਨੁਰੰਗੇ ਕਾਰਨ ਕੀਨਾ।
ਪੁਨ ਡਿੰਡਮ[2] ਪੁਰਿ[3] ਫੇਰ ਸੁ ਦੀਨਾ।
ਇਨ ਕੋ ਸਿੱਖ ਸਾਦਕ ਨਰ ਜੋਇ
ਧਰ[4] ਕੋਲੇ ਸਸਕਾਰਹਿ ਸੋਇ।੫।...
'ਹਮ ਹੈਂ ਸਿੱਖ ਨ ਕਿਨਹੁ ਬਤਾਵਾ।
ਦਬਕ ਰਹੇ ਨਿਜ ਨਿਜ ਘਰ ਥਾਵਾ।੬।
ਦੁਰ ਦੁਰ[5] ਗਏ ਆਪਨੇ ਘਰ ਮੈਂ।
ਨਹਿ ਮਾਨੀ ਸਿੱਖ ਕਿਸ ਪੁਰ ਮੈਂ ।੭।"
"ਸ੍ਰੀ ਗੋਬਿੰਦ ਸਿੰਘ ਸੁਨਿ ਕਰਿ ਐਸੇ।
ਗਰਜਤਿ ਬੋਲੇ ਜਲਧਰ ਜੈਸੇ[6]।
ਇਸ ਬਿਧਿ ਕੋ ਅਬ ਪੰਥ ਬਨਾਵੈਂ।
ਸਕਲ ਜਗਤ ਮਹਿ ਬਹੁ ਬਿਦਤਾਵੈਂ"[7] ।੮।

---

1. ਨੀਚ। 2. ਢੰਡੋਰਾ। 3. ਸ਼ਹਿਰ ਵਿਚ। 4. ਧੜ। 5. ਲੁਕ ਲੁਕ ਕੇ।
6. ਬੱਦਲ ਵਾਂਗ। 7. ਪਰਗਟ ਕਰਾਂਗਾ।

ਲਾਖਹੁੰ ਜਗ ਕੇ ਨਰ ਇਕ ਥਾਇ ।
ਤਿਨ ਮਹਿ ਮਿਲੇ ਏਕ ਸਿਖ ਜਾਇ ।
ਸਭ ਮਹਿਂ ਪ੍ਰਥਕ ਪਛਾਨਯੋਂ ਪਰੈ ।
ਰਲੈ ਨ ਕਯੋ ਹੂੰ ਕੈ ਸਿਹੁੰ ਕਰੈ ।੯।"

ਇਹ ਭਵਿੱਖਤ ਵਾਕ ਸੁਣ ਕੇ ਸੰਗਤ ਹੈਰਾਨ ਹੋਈ । ਫਿਰ ਵਣਜਾਰੇ ਨੇ ਸਾਰੀ ਸਾਖੀ ਸੁਣਾਈ, ਜਿਵੇਂ ਉਸਨੇ ਧੜ ਲੈ ਜਾ ਕੇ ਸਸਕਾਰ ਕੀਤਾ ਸੀ ।

ਸਿੱਖਾਂ ਨੇ ਦੱਸਿਆ, ਕਿ ਹੁਣ ਔਰੰਗਜ਼ੇਬ ਰਾਤ ਕਿਲੇ ਵਿਚ ਨਹੀਂ ਸੌਂਦਾ । ਜਿਸ ਕੰਮ ਤੋਂ ਸ਼ਾਹਜਹਾਨ ਨੇ ਇਸਨੂੰ ਵਰਜਿਆ ਸੀ, ਔਰੰਗਜ਼ੇਬ ਓਹਾ ਕਰਦਾ ਹੈ ।

ਇਕ ਪੀਰ ਕੋਲੋਂ ਔਰੰਗਜ਼ੇਬ ਨੇ ਪੁਛਿਆ, ਕਿ ਮੈਂ ਰਾਤ ਨੂੰ ਸੌਂ ਨਹੀਂ ਸਕਦਾ, ਡਰ ਜਾਂਦਾ ਹਾਂ । ਪੀਰ ਨੇ ਕਿਹਾ, ਕੋਈ ਚਾਰਾ ਨਹੀਂ । ਅੰਤ ਔਰੰਗਜ਼ੇਬ ਨੇ ਦੱਖਣ ਤੇ ਚੜ੍ਹਾਈ ਕਰ ਦਿਤੀ ।

——

# ਅੰਸੂ ੮

(ਤਾਨੇਸ਼ਾਹ ਦਾ ਪ੍ਰਸੰਗ)

ਗੋਲਕੰਡਾ (ਹੈਦਰਾਬਾਦ) ਦੇ ਹੁਕਮਰਾਨ 'ਤਾਨੇਸ਼ਾਹ' ਦੀ ਮੁਦਰੀ ਵਿਚ ਇਕ ਬਹੁਮੁੱਲਾ ਹੀਰਾ ਸੀ । ਔਰੰਗਜ਼ੇਬ ਉਹ ਲੈਣਾ ਚਾਹੁੰਦਾ ਸੀ । (ਕਥਾ ਸੁਣਾ ਰਹੀ ਹੈ ਦਿੱਲੀ ਦੀ ਸੰਗਤ) ਔਰੰਗਜ਼ੇਬ ਨੇ ਇਕ ਜੌਹਰੀ ਹੀਰੇ ਦੀ ਪਰਖ ਵਾਸਤੇ ਭੇਜਿਆ । ਤਾਨੇਸ਼ਾਹ ਨਾਲ ਮੁਲਾਕਾਤ ਸਮੇਂ ਜੋਹਰੀ ਨੇ ਦੂਰੋਂ ਅੰਦਾਜ਼ਾ ਲਾ ਲਿਆ, ਕਿ ਹੀਰਾ ਬਹੁਤ ਹੀ ਕੀਮਤੀ ਹੈ । ਵਾਪਸ ਆ ਕੇ ਜੌਹਰੀ ਨੇ ਔਰੰਗਜ਼ੇਬ ਨੂੰ ਦੱਸਿਆ, ਕਿ ਦਿੱਲੀ ਦੀ ਸਲਤਨਤ ਨਾਲੋਂ ਤਿੰਨ ਗੁਣਾ ਕੀਮਤ ਦਾ ਹੈ । (ਅਤਿ ਕਥਨੀ ।) ਹੀਰਾ ਬਾਰਾਂ ਰੱਤੀ ਵਜ਼ਨ ਦਾ ਹੈ ।

ਸਿੱਖਾਂ ਨੇ ਦੱਸਿਆ, ਉਸਦੇ ਲਾਲਚ ਪਿਛੇ ਬਾਦਸ਼ਾਹ ਦੱਖਣ ਦੀ ਤਿਆਰੀ ਕਰ ਰਿਹਾ ਹੈ । ਗੁਰੂ ਜੀ ਨੇ ਕਿਹਾ, ਜਿਉਂਦਾ ਨਹੀਂ ਪਰਤੇਗਾ ।

ਗੁਰੂ ਜੀ ਨਿੱਤ ਤੀਰ ਚਲਾਉਣ ਦਾ ਅਭਿਆਸ ਕਰਦੇ ਰਹਿੰਦੇ । ਬੀਬੀ ਵੀਰੋ ਦੇ ਪੰਜੇ ਪੁੱਤਰ ਗੁਰੂ ਜੀ ਪਾਸ ਰਹਿਣ ਲੱਗੇ । ਪੰਡਤ ਮਲਕ ਜਾਤੀ ਦੇ ਪੁੱਤਰ ਦਯਾ ਰਾਮ ਨੂੰ ਵੀ ਪਾਸ ਰੱਖ ਲਿਆ ।

——

1. ਨਿਵੇਕਲਾ, ਵੱਖਰਾ ।

# ਅੰਸੂ ੯

(ਗੁਰੂ ਜੀ ਦੀ ਸਗਾਈ)

ਲਾਹੌਰ ਦੀ ਸੰਗਤ ਦਰਸ਼ਨ ਕਰਨ ਆਈ, ਤਾਂ ਲਾਹੌਰ ਦਾ 'ਭਿੱਖੀ' (ਸੁਭਿੱਖੀ) ਖੱਤਰੀ ਆਪਣੀ ਕੰਨਿਆਂ ਦਾ ਰਿਸ਼ਤਾ ਗੁਰੂ ਜੀ ਨੂੰ ਕਰ ਗਿਆ। ਫਿਰ ਲਾਹੌਰ ਆਪਣੇ ਭਾਈਚਾਰੇ ਨਾਲ ਸਲਾਹ ਕਰਕੇ ਤੇਈ ਹਾੜ ਦਾ ਸਾਹ ਲੈ ਕੇ ਅਨੰਦਪੁਰ ਗਿਆ। ਉਸ ਨੇ ਬੇਨਤੀ ਕੀਤੀ, ਕਿ ਆਪ ਲਾਹੌਰ ਜੰਞ ਲੈ ਕੇ ਆਓ।

ਗੁਰੂ ਜੀ ਨੇ ਕਿਹਾ, ਏਥੇ ਅਨੰਦਪੁਰ ਦੇ ਨੇੜੇ ਲਾਹੌਰ ਵਸਾ ਦਿਆਂਗੇ, ਤੁਸਾਂ ਸਾਰੇ ਭਾਈਚਾਰੇ ਏਥੇ ਆ ਜਾਣਾ।

ਗੁਰੂ ਜੀ ਨੇ ਸਭ ਮਸੰਦਾਂ ਨੂੰ ਹੁਕਮ ਦਿਤਾ, ਕਿ ਵਿਆਹ ਦੇ ਉਤਸ਼ਵ ਵਾਸਤੇ ਗੁਰੂ ਕਾ ਲਾਹੌਰ ਵਸਾਓ।

---

# ਅੰਸੂ ੧੦

(ਗੁਰੂ ਕਾ ਲਾਹੌਰ)

ਅਨੰਦਪੁਰ ਦੇ ਨੇੜੇ ਆਰਜ਼ੀ ਸ਼ਹਿਰ 'ਗੁਰੂ ਕਾ ਲਾਹੌਰ' ਵੱਸ ਗਿਆ। ਰੋਪੜ, ਸਰਹਿੰਦ, ਹੁਸ਼ਿਆਰਪੁਰ ਆਦਿ ਦੇ ਬਪਾਰੀ ਮੇੱਲੇ ਕਾਰਨ ਦੁਕਾਨਾਂ ਲੈ ਆਏ। ਲੜ-ਵੰਦਾਂ ਦੀ ਗੁਰੂ ਜੀ ਨੇ ਮਦਦ ਵੀ ਕੀਤੀ।

ਲਾਹੌਰ ਵਾਲੇ ਵੀ ਓਥੇ ਜਾ ਪਹੁੰਚੇ। ਮੇੱਲੇ ਵਾਂਗ ਰੌਣਕ ਹੋ ਗਈ।

---

# ਅੰਸੂ ੧੧

(ਗੁਰੂ ਜੀ ਦਾ ਵਿਆਹ)

(ਕਵੀ ਜੀ ਹਿੰਦੂ ਮਤ ਦੀਆਂ ਬ੍ਰਿਮਣੀ ਰੀਤਾਂ ਨੂੰ ਨਹੀਂ ਭੁੱਲਦੇ। ਲਿਖਦੇ ਹਨ :) ਮਾਤਾ ਗੁਜਰੀ ਜੀ ਨੇ ਜੋਤਸ਼ੀ ਨੂੰ ਬੁਲਾ ਕੇ ਕਿਹਾ,

"ਸ੍ਰੇਸ਼ਟ ਸਮਾਂ ਬਿਚਾਰ ਬਤਾਵਹੁ।
ਮਮ ਸੁਤ ਮਸਤਕ ਤਿਲਕ ਕਢਾਵਹੁ ।੩।"

(ਸਿੱਖ ਮਰਯਾਦਾ ਦੇ ਉਲਟ।)

(ਸਭ ਸਰਦਾਰੀ ਵਿਆਹ ਦਾ ਵਰਨਣ ਹੈ।)

---

# ਅੰਸੂ ੧੨

(ਬਰਾਤ ਦੀ ਚੜ੍ਹਾਈ)

(ਕਵੀ ਜੀ ਦੇ ਸਮੇਂ ਜੋ ਸਰਦਾਰਾਂ ਘਰੀਂ ਹੁੰਦੀਆਂ ਸਨ, ਸਭ ਓਹਾ ਰਸਮਾਂ ਰੀਤਾਂ ਲਿਖੀਆਂ ਹਨ।)

ਵਟਣਾ, ਗਾਨਾ, ਸੇਹਰਾ ਆਦਿ ਸਗਨ ਹੋਏ। ਜੰਞ ਬੜੀ ਸ਼ਾਨਦਾਰ ਚੜ੍ਹੀ। ਗੁਰੂ ਕੇ ਲਾਹੌਰ ਜਾ ਪੁੱਜੀ।

ਹਰਜਸ ਤੇ ਉਸਦੀ ਬਰਾਦਰੀ ਨੇ ਅੱਗੋਂ ਸਵਾਗਤ ਕੀਤਾ।

---

# ਅੰਸੂ ੧੩

( ਜੰਞ ਦਾ ਢੁਕਾਉ )

ਜੰਞ ਦੇ ਢੁਕਾਉ ਸਮੇਂ ਸੁੱਟ ਕੀਤੀ ਗਈ।
ਇਸਤਰੀਆਂ ਨੇ ਗੁਰੂ ਜੀ ਦੀ ਆਰਤੀ ਉਤਾਰੀ।

"ਕਰਿ ਨਮੋ. ਨਾਰਿ ਗੁਰ ਕੌ ਨਿਹਾਰ।
ਤਬ ਕਰੀ ਆਰਤੀ ਭੁਜ[1] ਪਸਾਰ।੧੩।'

(ਵਿਆਹ ਦੀ ਰੀਤੀ ਸਭ ਬ੍ਰਹਿਮਣੀ ਮਤ ਵਾਲੀ ਲਿਖੀ ਹੈ।)

"ਜਹਿੰ ਸੁੰਦਰ ਬੇਦੀ ਰਚਿ ਰਾਖੀ।
ਗਨ ਨਰ ਨਾਰਿ ਬਿਲੋਕਨਿ[2] ਕਾਂਖੀ[3]।
ਸਾਦਰ[4] ਸਗਰੇ ਕਰੇ ਬਿਠਾਵਨਿ।
ਬਿਪ੍ਰ[5] ਉਚਾਰਤਿ ਮੰਤ੍ਰਨ ਪਾਵਨ।੨੬।
ਪੂਜਤਿ ਨਵ ਗ੍ਰਿਹ ਗਣਪਤਿ[6] ਸਾਥ।
ਕਹੈ ਕ੍ਰਿਤ ਠਾਨਹਿੰ ਗੁਰੁ ਨਾਥ।
ਪੁਨ ਬੇਦੀ ਮਹਿੰ ਰਾਖ ਹੁਤਾਸਨ[7]।
ਡਾਰਤਿ ਸਰਪੀ[8] ਕੀਨ ਪ੍ਰਕਾਸ਼ਨ।੨੭।"

(ਲਾਂਵਾਂ' ਤੇ 'ਅਨੰਦ' ਗੁਰਬਾਣੀ ਵਿਚ ਮੌਜੂਦ ਸਨ। ਕੀ ਸਿੱਖਾਂ ਵਿਚ ਉਸ ਸਮੇਂ ਤਕ ਵਿਆਹ ਦੀ ਸਿੱਖੀ ਮਰਯਾਦਾ ਸ਼ੁਰੂ ਨਹੀਂ ਸੀ ਹੋਈ ? ਪਰ ਕਵੀ ਜੀ ਦੇ ਸਾਮ੍ਹਣੇ ਤਾਂ ਪੰਡਤ ਨੂੰ ਖ਼ੁਸ਼ ਰੱਖਣ ਦਾ ਸਵਾਲ ਸੀ।)

---

1. ਬਾਂਹ। 2. ਵੇਖਕੇ। 3. ਖ਼ੁਸ਼ੀ ਨਾਲ। 4. ਆਦਰ ਸਹਿਤ। 5. ਪੰਡਤ। 6. ਗਣੇਸ਼। 7. ਸਮਗਰੀ। 8. ਘਿਓ।

# ਅੰਸੂ ੧੪

( ਵਿਆਹ ਜਾਰੀ)

ਸਰਹਿੰਦ, ਰੋਪੜ ਤੇ ਹੁਸ਼ਿਆਰਪੁਰ ਦੇ ਬਪਾਰੀਆਂ ਨੇ ਇਕ ਇਕ ਦਿਨ ਗੁਰੂ ਮਹਾਰਾਜ ਤੇ ਸਾਰੀ ਸੰਗਤ ਨੂੰ ਭੋਜਨ ਛਕਾਇਆ। ਵਿਆਹ ਇਕ ਮੇਲਾ ਬਣ ਗਿਆ। ਇਸਤਰੀਆਂ ਜਾਂਞੀਆਂ ਦਾ ਨਾਮ ਲੈ ਕੇ ਗਾਹਲੀ ਕਢਦੀਆਂ (ਸਿੱਠਣੀਆਂ ਦੇਂਦੀਆਂ)।

ਪ੍ਰਸਾਦ ਛਕਣ ਪਿੱਛੋਂ ਪਾਨ ਵੀ ਦਿਤੇ ਗਏ।

"ਪੁਨ ਦੀਨ ਗਲੌਰੀ ਖਾਨੇ।
ਮੁਖ ਰੰਗ ਸੁਰੰਗੀ ਬਾਨੇ ।......।30।'

(ਗਲੌਰੀ=ਪਾਨ । ਕੀ ਸਿੱਖਾਂ ਵਿਚ ਓਦੋਂ ਪਾਣ ਖਾਣ ਦਾ ਰਿਵਾਜ ਸੀ ? ਗ਼ਲਤ ਹੈ।)

ਜਿਵੇਂ ਕ੍ਰਿਸ਼ਨ ਨਾਲ ਸਤਿਭਾਮਾ, ਰਾਮ ਚੰਦਰ ਨਾਲ ਸੀਤਾ, ਓਸੇ ਤਰ੍ਹਾਂ ਗੁਰੂ ਜੀ ਨਾਲ ਜੀਤੋ ਜੀ ਸਸ਼ੋਭਤ ਸਨ।

---

# ਅੰਸੂ ੧੫

( ਬਰਛੇ ਨਾਲ ਚਸ਼ਮਾ ਜਾਰੀ ਕੀਤਾ )

ਧੋਬੀ ਨੇ ਬੇਨਤੀ ਕੀਤੀ ਕਿ ਜੰਞ ਦੇ ਬਸਤਰ ਧੋਣ ਵਾਸਤੇ ਏਥੇ ਸਾਫ਼ ਜਲ ਨਹੀਂ ਮਿਲਦਾ।

ਗੁਰੂ ਜੀ ਨੇ ਸੰਗੋ ਸ਼ਾਹ ਤੋਂ ਬਰਛਾ ਪਕੜ ਕੇ ਪਹਾੜ ਵਿਚ ਮਾਰਿਆ। ਸੰਗੋ ਸ਼ਾਹ ਜ਼ੋਰ ਲਗਾ ਥੱਕਾ, ਪਰ ਬਰਛਾ ਪੁਟਿਆ ਨਾ ਗਿਆ। ਫਿਰ ਗੁਰੂ ਜੀ ਨੇ ਬਰਛਾ ਪੁੱਟ ਲਿਆ, ਤਾਂ ਓਥੇ ਸਾਫ਼ ਪਾਣੀ ਦਾ ਚਸ਼ਮਾ ਜਾਰੀ ਹੋ ਗਿਆ।

ਮਾਪਿਆਂ 'ਜੀਤੋ ਜੀ' ਦਾ ਡੋਲਾ ਵਿਦਿਆ ਕਰ ਦਿਤਾ।

---

# ਅੰਸੂ ੧੬

( ਬਰਾਤ ਵਾਪਸ )

ਵਾਪਸ ਆ ਕੇ ਸਭ ਤੋਂ ਪਹਿਲਾਂ ਮਾਤਾ ਗੁਜਰੀ ਜੀ ਨੇ ਜੀਤੋ ਜੀ ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਅਸਥਾਨ 'ਤੇ ਮੱਥਾ ਟਿਕਾਇਆ।

ਇਕ ਬਨੀਏ ਨੇ ਆ ਕੇ ਬੇਨਤੀ ਕੀਤੀ, ਕਿ ਮੇਰੀ ਸੱਤ ਸੌ ਦੀ ਥੈਲ਼ੀ ਕਿਸੇ ਚੁਰਾ ਲਈ ਹੈ।

ਗੁਰੂ ਜੀ ਨੇ ਬਨੀਏ ਨੂੰ ਹੌਸਲਾ ਦਿਤਾ, ਤੇ ਫਿਰ ਕੁਛ ਸਿੱਖ ਘੱਲੇ, ਕਿ ਫਲਾਨੇ ਘਰ ਜਾਓ। ਦੱਖਣ ਦੀ ਤਾਕੀ ਵਿਚ ਥੈਲੀ ਪਈ ਹੈ। ਉਹ ਥੈਲੀ ਤੇ ਚੋਰ ਨੂੰ ਪਕੜ ਕੇ ਲੈ ਆਓ। ਬਨੀਏ ਨੂੰ ਉਸਦੀ ਰਕਮ ਦੇ ਦਿਤੀ, ਤੇ ਚੋਰ ਨੂੰ ਤਾੜਨਾ ਕਰਕੇ ਛਡ ਦਿਤਾ।

---

# ਅੰਸੂ ੧੭

( ਸਤਲੁਜ ਵਿਚ ਤਰਨਾ )

**ਮੇਲ ਸਭ ਵਿਦਿਆਂ ਹੋ ਗਿਆ।**

ਗੁਰੂ ਜੀ ਹਾਣੀਆਂ ਨਾਲ ਕਈ ਵਾਰ ਦਰਿਆ ਵਿਚ ਨਹਾਉਂਦੇ, ਤੇ ਇਕ ਦੂਜੇ ਉਤੇ ਪਾਣੀ ਉਛਾਲਦੇ। ਗੁਲਾਬ ਰਾਏ ਇਸ ਖੇਡ ਵਿਚ ਹਾਰ ਕੇ ਬਾਹਰ ਨਿਕਲ ਆਇਆ। ਬਾਹਰ ਪਈ ਗੁਰੂ ਜੀ ਦੀ ਪੱਗ ਸਿਰ 'ਤੇ ਰੱਖ ਕੇ ਉਹ ਤੁਰ ਪਿਆ। ਸੰਗੋ ਸ਼ਾਹ ਨੇ ਪੱਗ ਸਿਆਣ ਕੇ ਰੋਕ ਲਿਆ। ਗੁਲਾਬ ਰਾਏ ਪੱਗ ਸਿਆਣ ਕੇ ਉਤਾਰਨ ਲੱਗਾ, ਤਾਂ ਗੁਰੂ ਜੀ ਨੇ ਕਿਹਾ :

"ਕਰਯੋ ਬਾਕ, ਅਬ ਨ੍ਹੀਂ ਉਤਾਰੋ।
ਇਹੀ ਪਾਗ ਨਿਜ ਸਿਰ ਪਰ ਧਾਰੋ।
ਏਕ ਸਮੇਂ ਐਸੋ ਹੁਇ ਜਾਈ।
ਤੂੰ ਪੇ ਹੈਂ ਪਗੀਆ ਗੁਰਿਆਈ।੩੫।"

ਗੁਰੂ ਜੀ ਹਮੇਸ਼ਾਂ ਵਾਸਤੇ ਅਨੰਦਪੁਰ ਛਡ ਕੇ ਚਲੇ ਗਏ, ਤੇ ਨਦੇੜ ਜਾ ਕੇ ਜੋਤੀ ਜੋਤ ਸਮਾ ਗਏ। ਪਿਛੋਂ ਹੌਲੀ ਦੀਵਾਲੀ ਨੂੰ ਗੁਲਾਬ ਰਾਏ ਅਨੰਦਪੁਰ ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਗੱਦੀ ਲਾ ਬੈਠਦਾ, ਤੇ ਪੂਜਾ ਲੈਂਦਾ।

"ਕੇਤਕ ਬਰਖ ਰਹਯੋ ਤਹਿੰ ਜੀਵਤ।
ਸੰਗਤਿ ਮਹਿੰ ਗੁਰ ਆਪੇ ਥੀਵਤ।੪੦।"

ਅਨੰਦਪੁਰ ਛੱਡਣ ਲੱਗੇ ਗੁਰੂ ਜੀ ਇਕ ਸਾਧੂ 'ਗੁਰਬਖ਼ਸ਼' ਨੂੰ ਸੇਵਾ ਵਾਸਤੇ ਛਡ ਗਏ ਸਨ। ਗੁਰਬਖ਼ਸ਼ ਨੇ ਗੁਲਾਬ ਰਾਏ ਨੂੰ ਕਿਹਾ, ਕਿ ਤੂੰ ਗੁਰੂ ਜੀ ਦੇ ਅਸਥਾਨ ਉਤੇ ਗੱਦੀ ਲਾ ਕੇ ਨਾ ਬੈਠਿਆ ਕਰ, ਪਾਸੇ ਬਹਿ ਕੇ ਪੂਜਾ ਲ ਲਿਆ ਕਰ। ਗੁਲਾਬ ਰਾਏ ਨੇ ਇਸ ਗੱਲੋਂ ਗੁਰਬਖ਼ਸ਼ ਨੂੰ ਝਿੜਕਿਆ, ਤਾਂ ਗੁਰਬਖ਼ਸ਼ ਨੇ ਸਰਾਪ ਦੇ ਦਿਤਾ, ਕਿ ਤੇਰੀ ਬੰਸ ਨਹੀਂ ਰਹੇਗੀ। ਸੋ ਸਰਾਪ ਪੂਰਾ ਹੋਇਆ।

---

# ਅੰਸੂ ੧੮

(ਰਿੱਛ ਦਾ ਤਮਾਸ਼ਾ)

ਇਕ ਕਲੰਦਰ ਆਇਆ। ਉਸ ਕੋਲ ਬੜਾ ਕੱਦਾਵਰ ਰਿੱਛ ਸੀ। ਉਹ ਗੁਰੂ ਜੀ ਨੂੰ ਰਿੱਛ ਦਾ ਤਮਾਸ਼ਾ ਵਿਖਾਉਣ ਲੱਗਾ। ਉਸ ਸਮੇਂ ਸੋਲਾਂ ਸਾਲ ਦਾ ਜਵਾਨ 'ਕੀਰਤੀਆ' ਗੁਰੂ ਜੀ ਦੇ ਸੀਸ ਤੇ ਚੌਰ ਕਰ ਰਿਹਾ ਸੀ।

ਸਿੱਖਾਂ ਨ ਪੁਛਿਆ, ਇਹ ਕਿਸ ਪਾਪ ਦਾ ਕਾਰਨ ਰਿੱਛ ਬਣਿਆਂ ਹੈ। ਗੁਰੂ ਜੀ ਨੇ ਫ਼ੁਰਮਾਇਆ, 'ਕੀਰਤੀਆ ? ਇਹ ਤੇਰਾ ਬਾਪ ਹੈ।'

ਕੀਰਤੀਏ ਨੇ ਉਦਾਸ ਹੋ ਕੇ ਕਿਹਾ, 'ਮੇਰੇ ਪਿਤਾ ਨੇ ਸਾਰੀ ਉਮਰ ਨੌਂਵੇਂ ਪਾਤਸ਼ਾਹ ਦੀ ਸੇਵਾ ਕੀਤੀ ਸੀ। ਜੇ ਗੁਰੂ ਸੇਵਾ ਦਾ ਏਹੋ ਫਲ ਹੈ, ਤਾਂ

"ਸੋ ਭਾਲਕ[1] ਤਨ ਭਾ, ਇਮ ਭਨਯੋ[2]।
ਮੁਝ ਕੋ ਬੰਦਰ ਚਹੀਯਤ ਬਨਯੋ।......੧੮।

ਗੁਰੂ ਜੀ ਨੇ ਫ਼ੁਰਮਾਇਆ, "ਤੇਰਾ ਪਿਤਾ 'ਗੁਰਦਾਸ' ਸੰਗਤ ਵਿਚ ਪ੍ਰਸਾਦ ਵਰਤਾ ਰਿਹਾ ਸੀ। ਇਕ ਗਾਡੀ ਗੱਡ ਲਈ ਜਾ ਰਿਹਾ ਸੀ। ਸ਼ਰਧਾ ਨਾਲ ਉਸਨੇ ਇਕ ਗੁੜ ਦੀ-ਰੋੜੀ ਗੁਰੂ ਜੀ ਅੱਗੇ ਮੱਥਾ ਟੇਕਿਆ, ਤੇ ਫਿਹ ਤੇਰੇ ਪਿਤਾ ਕੋਲੋਂ ਪ੍ਰਸਾਦ ਮੰਗਿਆ। ਗੁਰਦਾਸ ਨੇ ਅੱਗੋਂ ਝਿੜਕ ਕੇ ਕਿਹਾ, 'ਰਿੱਛ ਵਾਂਗ ਖੌਰੂ ਪਾ ਰਿਹਾ ਏ ਐਵੇਂ।' ਉਹ ਸਿੱਖ ਭੋਇੰ ਤੇ ਡਿੱਗਾ ਇਕ ਪ੍ਰਸਾਦ ਦਾ ਭੋਰਾ ਚੁਕ ਕੇ ਮੂੰਹ ਵਿਚ ਪਾ ਕੇ ਤੁਰ ਗਿਆ, ਤੇ ਤੇਰੇ ਪਿਤਾ ਨੂੰ ਰਿੱਛ ਦੀ ਜੂਨ ਦਾ ਸਰਾਪ ਦੇ ਗਿਆ।"

ਕੀਰਤੀਏ ਨੇ ਬੇਨਤੀ ਕੀਤੀ, ਹੁਣ ਇਸ ਦੀ ਕਲਿਆਣ ਕਰ ਦਿਹੋ।

ਗੁਰੂ ਜੀ ਨੇ ਇਕ ਸਿੱਖ ਨੂੰ ਭੇਜਿਆ, ਕਿ ਇਹ ਰਿੱਛ ਮੁੱਲ ਲੈ ਆਵੇ। ਕਲੰਦਰ ਨੇ ਦੋ ਸੌ ਰੁਪੈ ਮੰਗੇ। ਗੁਰੂ ਜੀ ਨੇ ਦੋ ਸੌ ਹੀ ਭੇਜ ਦਿਤੇ। ਕਲੰਦਰ ਲਾਲਚ ਵੱਸ ਮੁੱਕਰ ਗਿਆ। ਤਾਂ ਗੁਰੂ ਜੀ ਨੇ ਹੁਕਮ ਕੀਤਾ, ਕਿ ਉਸ ਤੋਂ ਰਿੱਛ ਖੋਹ ਲਿਆਵੋ। ਸਿੱਖ ਖੋਹ ਕੇ ਲੈ ਆਏ। ਗੁਰੂ ਜੀ ਨੇ ਆਪਣਾ ਸੀਤ ਪ੍ਰਸਾਦ ਰਿੱਛ ਨੂੰ ਪਾਇਆ, ਤਾਂ ਉਹ ਖਾਂਦੇ ਸਾਰ ਮਰ ਗਿਆ। ਇਸਤਰ੍ਹਾਂ ਉਸਦੀ ਮੁਕਤੀ ਹੋ ਗਈ।

---

# ਅੰਸੂ ੧੯

(ਨਿੱਤ ਕਿਰਿਆ)

ਗੁਰੂ ਜੀ ਨਿੱਤ ਸ਼ਸਤਰਾਂ ਦਾ ਅਭਿਆਸ ਕਰਦੇ ਤੇ ਸ਼ਕਾਰ ਖੇਡਦੇ। ਕੁਛ ਸ਼ਰਧਾਲੂ ਸਿੱਖ ਨਾਲ ਹੁੰਦੇ, ਕੁਛ ਤਨਖਾਹਦਾਰ ਵੀ ਨੌਕਰ ਰੱਖ ਲਏ।

---

1. ਰਿੱਛ। 2. ਕਿਹਾ।

ਅੱਗੇ ਮਹਾਰਾਜ ਦੇ ਸੁੰਦਰ ਸਰੀਰ ਦੀ ਉਪਮਾ ਹੈ।

---

# ਅੰਸੂ ੨੦

(ਕਾਬਲੀ ਚਾਂਦਨੀ, ਦੂਸਰਾ ਵਿਆਹ)

ਕਾਬਲ ਦੇ ਮਸੰਦ ਨੇ ਇੱਛਿਆ ਪਰਗਟ ਕੀਤੀ, ਕਿ ਕਾਬਲ ਦੇ ਇਕ ਕਾਰੀਗਰ ਨੇ ਬਾਦਸ਼ਾਹ ਵਾਸਤੇ ਪਸ਼ਮੀਨੇ ਦੀ ਚਾਂਦਨੀ (ਤੰਬੂ ਸਮੇਤ ਕਨਾਤ) ਬਣਾਈ ਹੈ। ਗੁਰਦੇਵ ਆਗਿਆ ਦੇਣ, ਤਾਂ ਮੈਂ ਹਜ਼ੂਰ ਵਾਸਤੇ ਉਹੋ ਜਹੀ ਬਣਵਾ ਕੇ ਲਿਆਵਾਂ।

ਗੁਰਦੇਵ ਨੇ ਆਗਿਆ ਦੇ ਦਿਤੀ। ਢਾਈ ਲੱਖ ਦੇ ਖ਼ਰਚ ਨਾਲ ਦੋ ਸਾਲ ਵਿਚ ਉਹ ਚਾਂਦਨੀ ਤਿਆਰ ਹੋਈ। ਕਾਬਲ ਦੀ ਸੰਗਤ ਉਹ ਚਾਂਦਨੀ ਲੈ ਕੇ ਅਨੰਦਪੁਰ ਹਾਜ਼ਰ ਹੋਈ।

ਇਕ ਦਿਨ ਦੂਰ ਦੀ ਸੰਗਤ ਦਰਸ਼ਨ ਹਿਤ ਆਈ। (ਮਾਤਾ) ਸੁੰਦਰੀ ਜੀ ਦਾ ਪਿਤਾ (ਗੋਤ ਕੁਮਰਾਵ) ਸੁੰਦਰੀ ਜੀ ਦਾ ਡੋਲਾ ਲੈ ਕੇ ਆਇਆ। ਮਰਯਾਦਾ ਅਨੁਸਾਰ ਗੁਰੂ ਜੀ ਦਾ ਦੂਸਰਾ ਵਿਆਹ ਸੁੰਦਰੀ ਜੀ ਨਾਲ ਹੋਇਆ।

---

# ਅੰਸੂ ੨੧

(ਰਤਨ ਰਾਏ ਦਰਸ਼ਨ ਹਿਤ ਤਿਆਰ)

ਗੁਰੂ ਤੇਗ਼ ਬਹਾਦਰ ਜੀ ਜਦ ਆਸਾਮ ਗਏ ਸਨ, ਓਥੋਂ ਦੇ ਰਾਜੇ ਨੂੰ ਪੁੱਤਰ ਦਾ ਵਰ ਦਿਤਾ ਸੀ। ਸਾਲ ਪਿਛੋਂ ਰਾਜੇ ਦੇ ਘਰ ਪੁੱਤਰ ਹੋਇਆ। ਲੜਕਾ ਸੱਤ ਸਾਲ ਦਾ ਹੋਇਆ, ਤਾਂ ਰਾਜਾ ਮਰ ਗਿਆ।

ਲੜਕਾ ਬਾਰਾਂ ਸਾਲ ਦਾ ਹੋਇਆ, ਤਾਂ ਉਸਨੇ ਕੇਸ ਸਾਫ਼ ਕਰਦਿਆਂ ਵੇਖਿਆ, ਕਿ ਉਸਦੇ ਸਿਰ ਵਿਚ ਇਕ ਨਸ਼ਾਨ ਹੈ, ਜਿੱਥੇ ਕੇਸ ਨਹੀਂ ਉੱਗੇ। ਉਸਨੇ ਆਪਣੀ ਮਾਤਾ ਨੂੰ ਪੁਛਿਆ, ਤਾਂ ਉਹਨੇ ਦਸਿਆ, ਇਹ ਨੌਵੇਂ ਗੁਰੂ ਦੀ ਮੋਹਰ ਦਾ ਨਸ਼ਾਨ ਹੈ। ਤੂੰ ਗੁਰੂ ਜੀ ਦੇ ਵਾਕ ਨਾਲ ਸਿੱਖ ਜਨਮਿਆਂ ਹੈਂ।

(ਕੁਛ ਇਤਿਹਾਸਕਾਰ ਮੱਥੇ ਵਿਚ ਮੋਹਰ ਦਾ ਨਸ਼ਾਨ ਮੰਨਦੇ ਹਨ।)

ਰਾਜੇ ਨੇ ਮਾਤਾ ਤੋਂ ਪੁਛਿਆ, ਹੁਣ ਗੁਰੂ ਜੀ ਕਿੱਥੇ ਹਨ। ਮਾਤਾ ਨੇ ਦੱਸਿਆ, ਹੁਣ ਉਹਨਾਂ ਦੇ ਸਪੁੱਤਰ ਗੱਦੀ ਉਤੇ ਪੰਜਾਬ ਵਿਚ ਹਨ।

ਰਾਜੇ ਦੇ ਮਨ ਵਿਚ ਗੁਰਦੇਵ ਦੇ ਦਰਸ਼ਨ ਦੀ ਰੀਝ ਪੈਦਾ ਹੋ ਗਈ। ਗੁਰੂ ਜੀ ਵਾਸਤੇ ਉਸਨੇ ਕੁਛ ਕੀਮਤੀ ਵਸਤੂ ਪ੍ਰਾਪਤ ਕੀਤੀਆਂ। ਇਕ ਸੁੰਦਰ ਹਾਥੀ, ਜਿਸਦਾ ਸਾਰਾ ਰੰਗ ਕਾਲਾ ਸੀ, ਪਰ ਮੱਥੇ ਤੋਂ ਲੈ ਕੇ ਪੂਛ ਤਕ ਕੰਡ ਉਪਰ ਦੀ ਸਫ਼ੈਦ ਧਾਰੀ ਸੀ। ਇਕ ਪੰਜ ਕਲਾ ਹਥਿਆਰ, ਜੋ ਕਲਾ ਦਬਾਉਣ ਨਾਲ ਤਲਵਾਰ, ਕਟਾਰ, ਬਰਛੀ

ਤੇ ਪਸਤੌਲ ਆਦਿ ਬਣ ਜਾਂਦਾ ਸੀ। ਇਕ ਸੁੰਦਰ ਚੌਕੀ ਬਣਵਾਈ, ਜਿਸ ਦੀ ਕਲਾ ਦਬਾਉਣ ਨਾਲ ਵਿਚੋਂ ਪੁਤਲੀਆਂ ਨਿਕਲ ਕੇ ਚੌਪੜ ਖੇਡਦੀਆਂ। ਕੁਛ ਸੌਗਾਤਾਂ ਹੋਰ ਵੀ ਰਾਜੇ ਨੇ ਤਿਆਰ ਕੀਤੀਆਂ।

——

## ਅੰਸੂ ੨੨

(ਰਤਨ ਰਾਏ ਗੁਰੂ ਜੀ ਦੇ ਹਜ਼ੂਰ)

ਤੀਸਰੇ ਪਹਿਰ ਦਾ ਦਰਬਾਰ ਲੱਗਾ, ਤਾਂ ਗੁਰੂ ਜੀ ਦੀ ਆਗਿਆ ਨਾਲ, ਸਭ ਵਸਤੂ ਲੈ ਕੇ ਰਤਨ ਰਾਏ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਇਆ। ਦਰਸ਼ਨ ਕਰਕੇ ਰਤਨ ਰਾਏ ਗੁਰਦੇਵ ਦੇ ਚਰਨਾਂ ਤੇ ਢਹਿ ਪਿਆ।

ਮੰਤਰੀ ਨੇ ਦੱਸਿਆ, ਕਿ ਰਾਜਾ ਰਾਮ ਦੇ ਘਰ, ਇਹ ਪੁੱਤਰ ਨੌਵੇਂ ਪਾਤਸ਼ਾਹ ਦੇ ਵਰ ਨਾਲ ਹੋਇਆ ਸੀ।

ਰਤਨ ਰਾਏ ਨੇ ਇਕ (ਪ੍ਰਸਾਦੀ) ਹਾਥੀ, ਪੰਜ ਘੋੜੇ, ਤੇ ਹੋਰ ਬਹੁਤ ਕੁਛ ਭੇਟਾ ਕੀਤਾ।

——

## ਅੰਸੂ ੨੩

(ਰਤਨ ਰਾਏ, ਚਲਦਾ)

ਰਤਨ ਰਾਏ ਦੀਆਂ ਭੇਟਾ ਕੀਤੀਆਂ ਸੌਗਾਤਾਂ ਅਗਲੇ ਦਿਨ ਗੁਰੂ ਜੀ ਨੇ ਵੇਖੀਆਂ, ਤੇ ਹਾਥੀ ਦਾ ਨਾਮ 'ਪ੍ਰਸਾਦੀ ਹਾਥੀ' ਰਖਿਆ।

ਗੁਰੂ ਜੀ ਨੇ ਚਰਨ-ਪਾਹੁਲ ਦੇ ਕੇ ਰਤਨ ਰਾਏ ਨੂੰ ਸਿੱਖ ਬਣਾਇਆ।

ਗੁਰੂ ਜੀ ਨੇ ਹੁਕਮ ਦਿਤਾ, ਕਿ ਪ੍ਰਸਾਦੀ ਹਾਥੀ ਨੂੰ ਅਨੰਦਪੁਰ ਵਿਚ ਖੁੱਲ੍ਹਾ ਫਿਰਨ ਦਿਹੋ। ਕਿਸੇ ਦੁਕਾਨਦਾਰ ਦਾ ਨੁਕਸਾਨ ਕਰੇ, ਤਾਂ ਉਹ ਗੁਰੂ ਕੇ ਖ਼ਜ਼ਾਨੇ ਵਿਚੋਂ ਪੂਰਾ ਕਰ ਦਿਹੋ।

——

## ਅੰਸੂ ੨੪

(ਰਣਜੀਤ ਨਗਾਰਾ)

ਗੁਰੂ ਜੀ ਪਾਸ ਕਾਫ਼ੀ ਫ਼ੌਜ ਤਿਆਰ ਹੋ ਗਈ। ਵਿਚੋਂ ਕੁਛ ਤਨਖ਼ਾਹਦਾਰ ਵੀ। ਗੁਰੂ ਜੀ ਨੇ ਨੰਦ ਚੰਦ ਨੂੰ ਨਗਾਰਾ ਬਨਾਉਣ ਦਾ ਹੁਕਮ ਦਿਤਾ। ਨਗਾਰਾ ਤਿਆਰ ਹੋ ਗਿਆ।

ਮਸੰਦਾਂ ਨੂੰ ਬਹੁਤ ਚਿੰਤਾ ਹੋਈ। ਉਹਨਾਂ ਮਾਤਾ ਗੁਜਰੀ ਜੀ ਪਾਸ ਜਾ ਬੇਨਤੀ

ਕੀਤੀ, ਕਿ ਗੁਰੂ ਨੇ ਏਨੀ ਫ਼ੌਜ ਬਣਾ ਲਈ ਹੈ, ਹੁਣ ਨਗਾਰਾ ਬਣਵਾ ਲਿਆ ਹੈ। ਇਸ ਤਰ੍ਹਾਂ ਰਾਜਾ ਭੀਮਚੰਦ ਨਾਲ ਝਗੜਾ ਖੜਾ ਹੋ ਜਾਇਗਾ। ਆਪ ਗੁਰੂ ਜੀ ਨੂੰ ਸਮਝਾਓ।

ਮਾਤਾ ਗੁਜਰੀ ਜੀ ਨੇ ਹਾਮੀ ਭਰੀ, ਕਿ ਮੈਂ ਗੁਰੂ ਜੀ ਨੂੰ ਸਮਝਾਵਾਂਗੀ।

---

# ਅੰਸੂ ੨੫

(ਘਰ ਵਿਚ ਵਿਚਾਰ)

ਮਾਤਾ ਗੁਜਰੀ ਜੀ ਨੇ ਸਮਝਾਇਆ, ਕਿ ਨਗਾਰਾ ਨਾ ਵਜਾਓ, ਮਤਾਂ ਭੀਮ ਚੰਦ ਨਾਲ ਵੈਰ ਪੈ ਜਾਵੇ। ਗੁਰੂ ਜੀ ਨੇ ਉਤਰ ਦਿਤਾ, ਕਿ ਨਾ ਅਸੀਂ ਕਿਸੇ ਦਾ ਰਾਜ ਖੁਹਣਾ ਚਾਹੁਦੇ ਹਾ, ਤੇ ਨਾ ਕਿਸੇ ਦਾ ਭੈ ਮੰਨਦੇ ਹਾਂ।

ਅਗਲੇ ਦਿਨ ਦਰਬਾਰ ਵਿਚ ਜਾ ਕੇ ਗੁਰੂ ਜੀ ਨੇ ਉੱਚੀ ਸੁਰ ਵਿਚ ਪੁਛਿਆ,

"ਗਰਜਤਿ ਕਹਯੋ ਬੀਰ ਰਸ ਧਾਮਾ* ।
ਭਯੋ ਤਯਾਰ, ਕ ਨਹੀਂ ਦਮਾਮਾ ।੧੯।
ਡਾਰ ਮਸਾਲੇ ਸੁਰਾ० ਮਝਾਰੀ ।
ਕਰਹੁ ਰਚਾਵਨਿ, ਗਰਜੇ ਭਾਰੀ ।......੨੦।"

(ਕੀ ਨਗਾਰਾ ਮੜ੍ਹਨ ਵਾਸਤੇ ਸ਼ਰਾਬ ਲਾਜ਼ਮੀ ਸੀ ? ਕਵੀ ਜੀ ਭੁੱਲ ਜਾਂਦੇ ਹਨ, ਕਿ ਉਹ ਗੁਰ-ਇਤਿਹਾਸ ਲਿਖ ਰਹੇ ਹਨ।)

ਮਸੰਦਾਂ ਨੇ ਭੀਮ ਚੰਦ ਦਾ ਭੈ ਵਿਖਾ ਕੇ ਨਗਾਰੇ ਦਾ ਵਿਰੋਧ ਕੀਤਾ, ਗੁਰੂ ਜੀ ਨੇ ਕਿਹਾ, ਕਿ ਜੋ ਅਕਾਲ ਪੁਰਖ ਦਾ ਹੁਕਮ ਹੈ, ਸੋ ਹੋਵੇਗਾ। ਨਗਾਰਾ ਛੇਤੀ ਮੜ੍ਹੋ।

---

# ਅੰਸੂ ੨੬

(ਰਣਜੀਤ ਨਗਾਰਾ)

ਨਗਾਰਾ ਵਜਾ ਕੇ ਗੁਰੂ ਜੀ ਫ਼ੌਜ ਸਣੇ ਉੱਤਰ ਵੱਲ ਸ਼ਕਾਰ ਚੜ੍ਹੇ। ਮਸੰਦਾਂ ਨੇ ਬੜਾ ਵਿਰੋਧ ਕੀਤਾ, ਤੇ ਭੀਮ ਚੰਦ ਦਾ ਭੈ ਦਿਖਾਇਆ। ਗੁਰੂ ਜੀ ਨੇ ਕਿਹਾ, ਨਾ ਅਸੀਂ ਕਿਸ ਨੂੰ ਕੁਛ ਕਹਿੰਦੇ ਹਾਂ, ਤੇ ਨਾ ਹੀ ਕਿਸੇ ਤੋਂ ਡਰਦੇ ਹਾਂ।

ਨਗਾਰੇ ਦਾ ਨਾਮ ਗੁਰੂ ਜੀ ਨੇ 'ਰਣਜੀਤ ਨਗਾਰਾ' ਰਖਿਆ। ਜੰਗਲ ਵਿਚ ਸ਼ਕਾਰ ਖੇਡਦਿਆਂ ਨਗਾਰੇ ਦੀ ਗੂੰਜ ਭੀਮ ਚੰਦ ਦੇ ਕੰਨਾਂ ਤਕ ਜਾ ਪਹੁੰਚੀ। ਭੀਮ ਚੰਦ ਦੇ ਪੁਛਣ 'ਤੇ ਮੰਤਰੀ ਨੇ ਗੁਰੂ ਜੀ ਦੀ ਬੜੀ ਤਾਰੀਫ ਕੀਤੀ, ਤੇ ਮੇਲ ਮਿਲਾਪ ਰੱਖਣ ਵਾਸਤੇ ਕਿਹਾ।

---

*ਬੀਰ ਰਸ ਦੇ ਘਰ। ०ਸ਼ਰਾਬ।

# ਅੰਸੂ ੨੭

(ਭੀਮ ਚੰਦ ਦਾ ਮੰਤਰੀ ਆਇਆ)

ਭੀਮ ਚੰਦ ਨੇ ਆਪਣੇ ਵਜ਼ੀਰ ਨੂੰ ਗੁਰੂ ਜੀ ਪਾਸ ਭੇਜਿਆ। ਵਜ਼ੀਰ ਭੇਟਾ ਲੈ ਕੇ ਹਾਜ਼ਰ ਹੋਇਆ। ਉਸ ਨੇ ਮੱਥਾ ਟੇਕ ਕੇ ਬੇਨਤੀ ਕੀਤੀ, ਕਿ ਰਾਜਾ ਭੀਮ ਚੰਦ ਆਪ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਗੁਰੂ ਜੀ ਨੇ ਭੀਮ ਚੰਦ ਨੂੰ ਆਉਣ ਦੀ ਆੱਗਿਆ ਦੇ ਦਿਤੀ ਤੇ ਵਜ਼ੀਰ ਨੂੰ ਸਿਰੋਪਾਉ ਬਖ਼ਸ਼ਿਆ।

— —

# ਅੰਸੂ ੨੮

(ਭੀਮ ਚੰਦ ਦਾ ਮੇਲ ਗੁਰੂ ਜੀ ਨਾਲ)

ਭੀਮ ਚੰਦ ਆਇਆ, ਤਾਂ ਗੁਰੂ ਜੀ ਨੇ ਨੰਦ ਚੰਦ ਨੂੰ ਅੱਗੋਂ ਲੈਣ ਭੇਜਿਆ। ਉਸਨੂੰ ਚੰਗੇ ਥਾਂ ਉਤਾਰਾ ਦਿਤਾ।

ਅਗਲੇ ਦਿਨ ਭਰੇ ਦਰਬਾਰ ਵਿਚ ਭੀਮ ਚੰਦ ਹਾਜ਼ਰ ਹੋਇਆ, ਤੇ ਭੇਟਾ ਧਰ ਕੇ ਮੱਥਾ ਟੇਕਿਆ।

ਭੀਮ ਚੰਦ ਦੇ ਕਹਿਣ ਤੇ ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਭੀਮ ਚੰਦ ਨੂੰ ਪੁਤਲੀਆਂ ਵਾਲੀ ਚੌਂਕੀ ਤੇ ਪੰਜ ਕਲਾ ਹਥਿਆਰ ਵਿਖਾਇਆ। ਸਾਰੇ ਵੇਖ ਕੇ ਬਹੁਤ ਖ਼ੁਸ਼ ਹੋਏ।

ਭੀਮ ਚੰਦ ਨੇ ਪ੍ਰਸਾਦੀ ਹਾਥੀ ਤੇ ਚਾਂਦਨੀ ਵੇਖਣੀ ਚਾਹੀ। ਗੁਰੂ ਜੀ ਨੇ ਕਿਹਾ, ਕੱਲ ਵਿਖਾਵਾਂਗੇ।

— —

# ਅੰਸੂ ੨੯

(ਭੀਮ ਚੰਦ ਨੇ ਚਾਂਦਨੀ ਤੇ ਹਾਥੀ ਵੇਖੇ)

ਅਗਲੇ ਦਿਨ ਕਾਬਲ ਵਾਲੀ ਚਾਂਦਨੀ (ਤੰਬੂ) ਥੱਲੇ ਦਰਬਾਰ ਲੱਗਾ। ਭੀਮ ਚੰਦ ਵੇਖ ਕੇ ਮੋਹਿਆ ਗਿਆ। ਫਿਰ ਪ੍ਰਸਾਦੀ ਹਾਥੀ ਵੇਖ ਕੇ, ਤੇ ਉਸਦੇ ਗੁਣ ਤਕ ਕੇ ਰਾਜਾ ਹੈਰਾਨ ਰਹਿ ਗਿਆ। ਉਹ ਖ਼ੁਸ਼ ਖ਼ੁਸ਼ ਆਪਣੇ ਅਸਥਾਨ ਤੇ ਗਿਆ।

ਭੀਮ ਚੰਦ ਨੇ ਸੋਚਿਆ, ਜੇ ਮੈਂ ਗੁਰੂ ਜੀ ਦਾ ਸਿੱਖ ਬਣ ਗਿਆ, ਤਾਂ ਬਾਕੀ ਰਾਜੇ ਮੇਰਾ ਮਜ਼ਾਕ ਉਡਾਉਣਗੇ।

— —

# ਅੰਸੂ ੩੦

(ਭੀਮ ਚੰਦ ਵਿਦਿਆ)

ਅਗਲੇ ਦਿਨ ਗੁਰੂ ਜੀ ਨੇ ਭੀਮ ਚੰਦ ਤੇ ਉਸਦੇ ਵਜ਼ੀਰਾਂ ਨੂੰ ਸਿਰੋਪਾਉ ਦੇ ਕੇ

ਤੋਰਿਆ । ਭੀਮ ਚੰਦ ਦਾ ਮਨ ਉਹਨਾਂ ਦਰਲੱਭ ਵਸਤੂਆਂ ਤੇ ਭਰਮ ਗਿਆ । ਉਹਨੇ ਸੋਚਿਆ, ਕਿਸੇ ਵੀ ਢਗ ਨਾਲ ਇਹ ਹਾਥੀ ਤੇ ਬਾਕੀ ਚੀਜ਼ਾਂ ਲੈ ਲੈਣੀਆਂ ਚਾਹੀਦੀਆਂ ਹਨ ।

ਓਧਰ ਗੁਰੂ ਜੀ ਵੀ ਨਿੱਤ ਜੰਗ ਦਾ ਅਭਿਆਸ ਕਰਨ ਲੱਗੇ ।

---

## ਅੰਸੂ ੩੧

(ਭੀਮ ਚੰਦ ਦਾ ਦੂਤ ਹਾਥੀ ਮੰਗਣ ਆਇਆ)

ਭੀਮ ਚੰਦ ਨੇ ਆਪਣੇ ਮੰਤਰੀਆਂ ਨਾਲ ਸਲਾਹ ਕਰਕੇ ਗੁਰੂ ਜੀ ਪਾਸੋਂ ਪ੍ਰਸਾਦੀ ਹਾਥੀ ਲੈਣ ਵਾਸਤੇ ਆਪਣਾ ਵਕੀਲ ਭੇਜਿਆ । ਉਸਨੂੰ ਸਮਝਾ ਦਿਤਾ ਕਿ ਕਿਸ ਤਰ੍ਹਾਂ ਛਲ ਕਰਕੇ ਹਾਥੀ ਲਿਆਉਣਾ ਹੈ । ਵਕੀਲ ਅਨੰਦਪੁਰ ਹਾਜ਼ਰ ਹੋਇਆ ।

---

## ਅੰਸੂ ੩੨

(ਵਕੀਲ ਵਾਪਸ)

ਅਗਲੇ ਦਿਨ ਵਕੀਲ ਦਰਬਾਰ ਵਿਚ ਹਾਜ਼ਰ ਹੋਇਆ । ਉਸਨੇ ਭੇਟਾ ਧਰ ਕੇ ਮੱਥਾ ਟੇਕਿਆ । ਗੁਰੂ ਜੀ ਨੇ ਭੀਮ ਚੰਦ ਬਾਰੇ ਪੁਛਿਆ, ਤਾਂ ਵਕੀਲ ਨੇ ਕਿਹਾ, ਰਾਜਾ ਹਰ ਵੇਲੇ ਆਪ ਜੀ ਦੇ ਹੀ ਗੁਣ ਗਾਉਂਦਾ ਹੈ ।

ਅਖ਼ੀਰ ਵਿਚ ਵਕੀਲ ਨੇ ਮਨ ਦੀ ਗੱਲ ਕਹਿ ਦਿਤੀ, 'ਰਾਜਾ ਫ਼ਤਹਿ ਸ਼ਾਹ ਜੀ ਦੀ ਕੰਨਿਆਂ ਦਾ ਰਿਸ਼ਤਾ ਰਾਜਾ ਭੀਮ ਚਦ ਦੇ ਪੁੱਤਰ ਵਾਸਤੇ ਆ ਰਿਹਾ ਹੈ । ਉਸਦੇ ਲਾਗੀਆਂ ਨੂੰ ਵਿਖਾਉਣ ਵਾਸਤੇ ਕੁਛ ਸਮੇਂ ਲਈ ਪ੍ਰਸਾਦੀ ਹਾਥੀ ਬਖ਼ਸ਼ ਦਿਹੋ । ਸਗਨ ਹੋ ਜਾਣ ਪਿਛੋਂ ਹਾਥੀ ਵਾਪਸ ਪੁਚਾ ਜਾਵਾਂਗੇ ।'

ਗੁਰੂ ਜੀ ਨੇ ਉਤਰ ਦਿਤਾ, ਜਿਸਨੇ ਸ਼ਰਧਾ ਨਾਲ ਇਹ ਹਾਥੀ ਭੇਟਾ ਕੀਤਾ ਸੀ, ਉਸਦੀ ਭਾਵਨਾ ਸੀ, ਕਿ ਇਹ ਹਾਥੀ ਗੁਰੂ ਘਰ ਵਿਚ ਹੀ ਰਹੇ । ਸੋ ਇਹ ਨਹੀਂ ਦੇ ਸਕਦੇ । ਹੋਰ ਹਾਥੀ ਚਾਹੋ, ਤਾਂ ਬੇਸ਼ਕ ਲੈ ਜਾਵੋ ।

ਵਕੀਲ ਨਿਰਾਸ ਹੋ ਕੇ ਮੁੜ ਗਿਆ ।

---

## ਅੰਸੂ ੩੩

(ਭੀਮ ਚੰਦ ਸੋਚਾਂ ਵਿਚ)

ਭੀਮ ਚੰਦ ਨੈ ਆਪਣੇ ਵਜ਼ੀਰਾਂ ਤੇ ਮੁਸਾਹਿਬਾਂ ਨਾਲ ਸਲਾਹ ਕੀਤੀ, ਕਿ ਗੁਰੂ ਨੇ ਹਾਥੀ ਮੰਗਵਾਂ ਨਾ ਦੇ ਕੇ ਮੇਰਾ ਨਿਰਾਦਰ ਕੀਤਾ ਹੈ । ਹੁਣ ਸਾਨੂੰ ਲੜਾਈ ਝਗੜਾ ਕਰਨਾ

ਪਵੇਗਾ।

ਇਕ ਵਜ਼ੀਰ ਨੇ ਭੀਮ ਚੰਦ ਨੂੰ ਕਿਹਾ, ਕਿ ਗੁਰੂ ਕਰਾਮਾਤੀ ਹੈ। ਤੁਹਾਨੂੰ ਗੁਰੂ ਨਾਲ ਝਗੜਾ ਨਹੀਂ ਕਰਨਾ ਚਾਹੀਦਾ। ਪਰ ਭੀਮ ਚੰਦ ਨੇ ਉਸਦੀ ਮੰਨੀ ਨਾ।

---

# ਅੰਸੂ ੩੪

(ਕੁਟਵਾਰ ਦਾ ਆਉਣਾ)

ਭੀਮ ਚੰਦ ਨੇ ਕਿਹਾ, ਅਸੀਂ ਮੂਰਤੀ ਦੇ ਪੁਜਾਰੀ ਹਾਂ। ਮੈਂ ਇਕੱਲਾ ਗੁਰੂ ਕਾ ਸਿੱਖ ਬਣ ਜਾਵਾਂ, ਤਾਂ ਬਾਕੀ ਰਾਜੇ ਮੈਨੂੰ ਤਾਹਨੇ ਮਿਹਣੇ ਦੇਣਗੇ।

ਭੀਮ ਚੰਦ ਨੇ ਕੁਟਵਾਰ (ਕੋਤਵਾਲ) ਨੂੰ ਭੇਜਿਆ, ਕਿ ਜੇ ਨਰਮੀ ਨਾਲ ਹਾਥੀ ਦੇ ਦੇਣ ਗੁਰੂ ਜੀ, ਤਾਂ ਚੰਗਾ ਹੈ। ਨਹੀਂ ਤਾਂ ਸਾਫ਼ ਕਹਿ ਦੇਣਾ, ਕਿ ਮੈਂ ਏਥੇ ਨਹੀਂ ਵੱਸਣ ਦਿਆਂਗਾ।

ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਕੇ ਕੋਤਵਾਲ ਨੇ ਭੀਮ ਚੰਦ ਵੱਲੋਂ ਹਾਥੀ ਵਾਸਤੇ ਬੇਨਤੀ ਵੀ ਕੀਤੀ, ਤੇ ਭੀਮ ਚੰਦ ਦੀ ਤਾਕਤ ਦਾ ਰੁਹਬ ਵੀ ਜਤਾਇਆ।

---

# ਅੰਸੂ ੩੫

(ਕੁਟਵਾਲ ਨੇ ਆ ਕੇ ਗੁਰੂ ਜੀ ਦਾ ਜੱਸ ਕੀਤਾ)

ਗੁਰੂ ਜੀ ਨੇ ਕੁਤਵਾਲ ਨੂੰ ਉਹ ਸਾਰੀਆਂ ਗੱਲਾਂ ਦੱਸ ਦਿਤੀਆਂ, ਜੋ ਭੀਮ ਚੰਦ ਨੇ ਸਿਖਾ ਕੇ ਭੇਜਿਆ ਸੀ। ਕੁਤਵਾਲ ਜਾਣ ਗਿਆ, ਕਿ ਗੁਰੂ ਮਹਾਰਾਜ ਅੰਤਰਜਾਮੀ ਹਨ। ਉਹਨੇ ਸ਼ਰਧਾ ਨਾਲ ਸਿਰ ਝੁਕਾ ਕੇ ਮਾਫ਼ੀ ਮੰਗੀ।

ਗੁਰੂ ਜੀ ਨੇ ਉਤਰ ਦਿਤਾ, ਭੇਟਾ ਕਰਨ ਵਾਲੇ ਸਿੱਖ ਦੀ ਭਾਵਨਾ ਨੂੰ ਮੁੱਖ ਰੱਖ ਕੇ ਇਹ ਹਾਥੀ ਨਹੀਂ ਦਿਤਾ ਜਾ ਸਕਦਾ। ਤੇ ਜੇ ਉਹ ਜੰਗ ਦੀ ਧਮਕੀ ਦੇਵੇ, ਤਾਂ ਅਸੀਂ ਤਿਆਰ ਹਾਂ।

ਕੁਤਵਾਲ ਨੇ ਜਾ ਕੇ ਗੁਰੂ ਜੀ ਦੀ ਬਹੁਤ ਉਸਤਤ ਕੀਤੀ, ਤੇ ਭੀਮ ਚੰਦ ਨੂੰ ਸਮਝਾਇਆ, ਕਿ ਗੁਰੂ ਜੀ ਨਾਲ ਵੈਰ ਨਹੀਂ ਸਹੇੜਨਾ ਚਾਹੀਦਾ।

ਭੀਮ ਚੰਦ ਨੇ ਕਿਹਾ, ਤੁਹਾਡੇ ਆਖੇ ਮੈਂ ਹੁਣ ਚੁਪ ਕਰ ਜਾਂਦਾ ਹਾਂ, ਪਰ ਰਾਜਕੁਮਾਰ ਦੇ ਵਿਆਹ ਸਮੇਂ ਹਾਥੀ ਤੇ ਤੰਬੂ ਜ਼ਰੂਰ ਚਾਹੀਦਾ ਹੈ।

# ਅੰਸੂ ੩੬

(ਮਸੰਦਾਂ ਦੇ ਕਹਿਣ ਤੇ ਮਾਤਾ ਜੀ ਨੇ ਸਮਝਾਉਣਾ)

ਗੁਰੂ ਜੀ ਨਿੱਤ ਸ਼ਸਤਰਾਂ ਦਾ ਅਭਿਆਸ ਕਰਦੇ। ਮਸੰਦਾਂ ਨੂੰ ਬੜਾ ਫ਼ਿਕਰ ਬਣਿਆਂ, ਕਿ ਕਿਸੇ ਦਿਨ ਲੜਾਈ ਜ਼ਰੂਰ ਹੋਵੇਗੀ।

ਘਬਰਾਏ ਹੋਏ ਮਸੰਦਾਂ ਦੇ ਕਹਿਣ ਉਤੇ ਮਾਤਾ ਜੀ ਨੇ ਗੁਰੂ ਜੀ ਨੂੰ ਸਮਝਾਉਣ ਦਾ ਯਤਨ ਕੀਤਾ, ਕਿ ਰਾਜਿਆਂ ਨਾਲ ਝਗੜਾ ਨਹੀਂ ਖੜਾ ਕਰਨਾ ਚਾਹੀਦਾ।

ਗੁਰੂ ਜੀ ਨੇ ਉਤਰ ਦਿਤਾ, ਸਾਨੂੰ ਨਿਰੰਕਾਰ ਨੇ ਇਸ ਵਾਸਤੇ ਭੇਜਿਆ ਹੈ ਕਿ ਦੁਸ਼ਟਾਂ ਨੂੰ ਸਜ਼ਾ ਦੇਈਏ, ਤੇ ਭਲੇ ਪੁਰਸ਼ਾਂ ਦੀ ਸਹਾਇਤਾ ਕਰੀਏ। ਗਵਾਂਢੀ ਰਾਜੇ ਜੋ ਸਾਡੇ ਵਿਚ ਸ਼ਰਧਾ ਰਖਣਗੇ, ਉਹਨਾਂ ਦੀ ਸਹਾਇਤਾ ਕਰਾਂਗੇ। ਤੇ ਜੋ ਝਗੜਾ ਸਹੇੜਨਗੇ, ਉਹਨਾਂ ਨੂੰ ਸਜ਼ਾ ਵੀ ਦਿਆਂਗੇ।

("ਸੰਤਾ ਮਾਨਉ ਦੂਤਾਂ ਡਾਨਉ ਇਹ ਕੁਟਵਾਰੀ ਮੇਰੀ।")

(ਭਗਤ ਕਬੀਰ ਜੀ)

ਮਸੰਦਾਂ ਬਾਰੇ ਗੁਰੂ ਜੀ ਨੇ ਕਿਹਾ,

"ਬ੍ਰਿੰਦ ਮਸੰਦ ਅਧਿਕ ਧਨਵਾਨ।
ਖਾਇ ਵਧੇ ਨਿਤ ਪੂਜਾ ਧਾਨ।
ਕਾਤੁਰ ਚਿਤ ਕੇ ਜਿਮ ਬਨ ਹਰਣਾ।*
ਹਰਣਾ ਧੀਰਜ ਮਤਿ ਕੋ ਬਰਣਾ।** ੩੨।"

ਫਿਰ ਹਜ਼ੂਰ ਨੇ ਮਾਤਾ ਜੀ ਨੂੰ ਭਰੋਸਾ ਦੁਆਇਆ, 'ਅਸੀਂ ਪਹਿਲਾਂ ਕੋਈ ਵਾਧਾ ਨਹੀਂ ਕਰਾਂਗੇ। ਪਰ ਜੇ ਰਾਜਿਆਂ ਨੇ ਪਹਿਲ ਕੀਤੀ, ਤਾਂ ਫਿਰ ਟਾਕਰਾ ਕਰਨੋਂ ਨਹੀਂ ਝਿਜਕਾਂਗੇ।'

ਮਾਮਾ ਕਿਰਪਾਲ ਨੇ ਕਿਹਾ, ਨੰਦ ਚੰਦ ਦੂਸਰਿਆਂ ਮਸੰਦਾਂ ਵਰਗਾ ਨਹੀਂ। (ਨੰਦਚੰਦ ਇਲਾਕਾ ਡਰੌਲੀ ਦਾ ਮਸੰਦ ਵੀ ਸੀ, ਤੇ ਗੁਰੂ ਜੀ ਦਾ ਦੀਵਾਨ ਵੀ।)

---

## ਅੰਸੂ ੩੭

(ਨੰਦ ਚੰਦ ਦੀਵਾਨ ਥਾਪਿਆ)

ਨੰਦ ਚੰਦ, ਉਮਰ ਸ਼ਾਹ ਦਾ ਪੋਤਰਾ ਸੀ। ਭਰੇ ਦੀਵਾਨ ਵਿਚ ਗੁਰੂ ਜੀ ਨੇ ਨੰਦ ਚੰਦ ਨੂੰ ਸਿਰੋਪਾਉ ਬਖ਼ਸ਼ਿਆ, ਤੇ ਆਪਣਾ ਦੀਵਾਨ ਥਾਪਿਆ। ਸਾਰੀ ਫ਼ੌਜ ਦਾ ਉਸ ਨੂੰ ਸੈਨਾਪਤੀ ਵੀ ਬਣਾ ਦਿੱਤਾ।

---

## ਅੰਸੂ ੩੮

(ਕਿਰਪਾਲ ਕਟੋਚੀਏ ਦੀਆਂ ਚਿੱਠੀਆਂ, ਗੁਰੂ ਜੀ ਵੱਲ ਵੀ ਤੇ ਭੀਮ ਚੰਦ ਵੱਲ ਵੀ)

ਪਹਾੜੀ ਰਾਜਿਆਂ ਨੇ ਸੁਣਿਆਂ, ਕਿ ਭੀਮ ਚੰਦ ਦਾ ਗੁਰੂ ਜੀ ਨਾਲ ਕੁਛ ਵਿਗਾੜ

*ਜੰਗਲ ਦੇ ਹਰਣ ਵਾਂਗ ਦਿਲ ਦੇ ਕਾਇਰ।

**ਧੀਰਜ ਨੂੰ ਹਰ ਲੈਣ ਵਾਲੀ ਮੱਤ ਨੂੰ ਵਰਣਨ ਕਰਦੇ ਹਨ, ਸਲਾਹ ਦੇਂਦੇ ਹਨ।

ਪੈ ਗਿਆ ਹੈ। ਕਿਰਪਾਲ ਕਟੋਚੀਆ—ਜਿਸ ਦੀ ਰਾਜਧਾਨੀ ਕਾਂਗੜਾ ਸੀ—ਦੋਹਾਂ ਧਿਰਾਂ ਨੂੰ ਲੜਾਉਣਾ ਚਾਹੁੰਦਾ ਸੀ। ਉਸ ਨੇ ਭੀਮ ਚੰਦ ਨੂੰ ਚਿੱਠੀ ਲਿਖੀ, ਕਿ ਗੁਰੂ ਫ਼ੌਜਾਂ ਇਕੱਠੀਆਂ ਕਰ ਰਿਹਾ ਹੈ, ਕਿਸੇ ਦਿਨ ਇਹ ਤੇਰੇ ਰਾਜ ਵਿਚ ਗੜਬੜ ਕਰੇਗਾ। ਚੰਗਾ ਹੈ ਉਸ ਨੂੰ ਹੁਣੇ ਏਥੋਂ ਕੱਢ ਦਿਹੋ। ਲੜਾਈ ਵਿਚ ਲੋੜ ਪਈ, ਤਾਂ ਅਸੀਂ ਸਾਰੇ ਰਾਜੇ ਤੇਰੀ ਮਦਦ ਕਰਾਂਗੇ।

ਦੂਸਰੇ ਪਾਸੇ ਕਿਰਪਾਲ ਨੇ ਇਕ ਦੂਤ ਗੁਰੂ ਜੀ ਪਾਸ ਭੇਜਿਆ। ਉਸ ਨੇ ਕਿਹਾ, ਅਸਾਂ ਸੁਣਿਆਂ ਹੈ, ਭੀਮ ਚੰਦ ਆਪ ਜੀ ਦੇ ਨਾਲ ਝਗੜਾ ਕਰਨਾ ਚਾਹੁੰਦਾ ਹੈ। ਆਪ ਤਗੜੇ ਹੋ ਕ ਜੰਗ ਕਰੋ, ਅਸੀਂ ਆਪ ਜੀ ਦੇ ਨਾਲ ਹਾਂ।

ਗੁਰੂ ਜੀ ਨੇ ਅੱਗੋਂ ਅਰਥ ਭਰਪੂਰ ਉਤਰ ਦਿਤਾ,

"ਅੰਤਰਜਾਮੀ ਤਬ ਕਹਯੋ, ਜੋ ਕਰੈ, ਸੁ ਪਾਵੈ।
ਚਿਤ੍ਰਹਿ ਖੁਟਾਈ ਦੁਖ ਲਹਹਿ, ਨਹਿੰ ਸੁਭ ਬਨਿ ਆਵੈ।੧੫।"

ਭੀਮ ਚੰਦ ਦੇ ਪੁੱਤਰ ਦੇ ਵਿਆਹ ਦੀ ਤਿਆਰੀ ਹੋਣ ਲੱਗੀ। ਉਸ ਨੇ ਵਜ਼ੀਰ ਨਾਲ ਸਲਾਹ ਕੀਤੀ, ਕਿ ਗੁਰੂ ਜੀ ਪਾਸੋਂ ਉਹ ਦੁਰਲੱਭ ਵਸਤੂ ਲੈਣ ਵਾਸਤੇ ਇਕ ਪ੍ਰੋਹਤ ਦੇ ਨਾਲ ਕੇਸਰੀ ਚੰਦ ਨੂੰ ਭੇਜਿਆ ਜਾਵੇ। ਕੇਸਰੀ ਚੰਦ, ਭੀਮ ਚੰਦ ਦਾ ਸਾਲਾ ਸੀ।

---

## ਅੰਸੂ ੩੯

(ਕੇਸਰੀ ਚੰਦ ਤੇ ਪੰਮਾ ਅਨੰਦਪੁਰ ਆਏ)

ਭੀਮ ਚੰਦ ਨੇ ਸਭ ਚਾਲਾਂ ਸਮਝਾ ਕੇ ਕੇਸਰੀ ਚੰਦ ਤੇ 'ਪੰਮਾ' ਪ੍ਰੋਹਤ ਨੂੰ ਗੁਰੂ ਜੀ ਪਾਸ ਭੇਜਿਆ।

ਦੋਵੇਂ ਦਰਬਾਰ ਵਿਚ ਹਾਜ਼ਰ ਆ ਹੋਏ। ਪਹਿਲਾਂ ਉਹਨਾਂ ਰਾਜਾ ਭੀਮ ਚੰਦ ਵੱਲੋਂ ਨਮਸਕਾਰ ਕੀਤੀ। ਫਿਰ ਜ਼ਬਾਨੀ ਗੁਰੂ ਜੀ ਦੀ ਉਸਤਤ ਕਰ ਕੇ ਵਿਆਹ ਦੇ ਸਮਾਗਮ ਵਾਸਤੇ ਚੀਜ਼ਾਂ—ਪ੍ਰਸਾਦੀ ਹਾਥੀ, ਪੰਜ ਕਲਾ ਹਥਿਆਰ, ਪੁਤਲੀਆਂ ਵਾਲੀ ਚੌਂਕੀ ਤੇ ਕਾਬਲ ਵਾਲੀ ਚਾਂਦਨੀ—ਉਧਾਰੀਆਂ ਮੰਗੀਆਂ। ਨਾਲ ਹੀ ਵਾਹਦਾ ਕੀਤਾ, ਕਿ ਵਿਆਹ ਪਿਛੋਂ ਚਾਰ ਹਜ਼ਾਰ ਰੁਪੈ ਗੁਰੂ ਦੱਛਣਾ, ਤੇ ਇਹ ਚੀਜ਼ਾਂ ਅਸੀਂ ਛੇਰਨ ਵਾਪਸ ਕਰਕੇ ਜਾਵਾਂਗੇ।

---

## ਅੰਸੂ ੪੦

(ਕੇਸਰੀ ਚੰਦ ਤੇ ਪੰਮੇ ਨੂੰ ਉੱਤਰ)

ਗੁਰੂ ਜੀ ਨੇ ਜ਼ਰਾ ਗੁੱਸੇ ਨਾਲ ਕਿਹਾ, 'ਕੀ ਤੁਸਾਂ ਸਾਨੂੰ ਬਾਣੀਏ' ਸਮਝਿਆ ਹੈ,

ਜੋ ਅਸੀਂ ਚਾਰ ਹਜ਼ਾਰ ਕਰਾਏ ਬਦਲੇ ਇਹ ਚੀਜ਼ਾਂ ਦੇ ਦਿਆਂਗੇ ? ਭੀਮ ਚੰਦ ਦੇ ਦਿਲ ਵਿਚ ਸ਼ਰਧਾ ਨਹੀਂ, ਤਾਂ ਸਾਥੋਂ ਕੀ ਚਾਹੁੰਦਾ ਹੈ।'

ਕੇਸਰੀ ਚੰਦ ਨੇ ਕਿਹਾ, ਜੋ ਕੁਛ ਸਾਨੂੰ ਭੀਮ ਚੰਦ ਨੇ ਹੁਕਮ ਕੀਤਾ ਸੀ, ਅਸਾਂ ਕਹਿ ਦਿਤਾ ਹੈ। ਅੱਗੇ ਤੁਸੀਂ ਜਾਣੋ ਤੇ ਭੀਮ ਚੰਦ ਜਾਣੇ। ਨਾਲ ਹੀ ਕਿਹਾ,

"ਤਊ ਉਚਿਤ ਹੈ ਦੇਨ ਤੁਮਹੁੰ ਕੋ, ਜਯੋਂ ਕਯੋਂ ਦੇਹੁ, ਸੁ ਲੇਹੁ ਮਹਾਨ।
ਦੇਸ਼ ਰਾਜ ਕੁਛ ਤੁਮਰੇ ਨਾਂਹਿਨ, ਅਰਪਹਿੰ ਲੋਕ, ਕਰਹੁ ਗੁਜ਼ਰਾਨ।੪।"
'ਆਗੇ ਹੁਤੀ ਕੁਛਕ ਰਿਸ ਅਗਨੀ, ਮਨਹੁ ਅਹੁਤੀ ਬਾਕ ਸੁਨਾਇ।
ਬੋਲੇ 'ਦਿਹੁ ਉਠਾਇ ਨਿਕਸਾਵਹੁ, ਲਾਤਨ ਮੁਸ਼ਟ ਪ੍ਰਹਾਰ ਲਗਾਇ।...੫।"

ਕੇਸਰੀ ਚੰਦ ਕੁਛ ਧਮਕੀਆਂ ਦੇਣ ਲੱਗਾ, ਤਾਂ ਗੁਰੂ ਜੀ ਨੇ ਕਿਹਾ, ਤੁਸੀਂ ਦੋਵੇਂ ਦੂਤ ਬਣ ਕੇ ਆਏ ਹ, ਇਸ ਵਾਸਤੇ ਕੁਛ ਨਹੀਂ ਕਹਿੰਦੇ, ਨਹੀਂ ਤਾਂ ਹੁਣ ਤੁਹਾਡਾ ਡੇਰਾ ਲੁੱਟ ਲੈਂਦੇ।

ਕੇਸਰੀ ਚੰਦ ਤੇ ਪੰਮਾ ਵਾਪਸ ਚਲੇ ਗਏ।

ਮਸੰਦ ਬਹੁਤ ਡਰ ਗਏ। ਉਹਨਾਂ ਸਾਰੀ ਗੱਲ ਦੱਸ ਕੇ ਮਾਤਾ ਜੀ ਨੂੰ ਸਲਾਹ ਦਿਤੀ, ਕਿ ਹੁਣ ਵੀ ਨੰਦ ਚੰਦ ਨੂੰ ਭੇਜ ਕੇ ਭੀਮ ਚੰਦ ਨਾਲ ਸੁਲ੍ਹਾ ਕਰ ਲਈ ਜਾਵੇ।

ਮਾਤਾ ਜੀ ਨੇ ਆ ਕੇ ਗੁਰੂ ਜੀ ਨੂੰ ਸਮਝਾਇਆ। ਗੁਰੂ ਜੀ ਨੇ ਕਿਹਾ, 'ਮਾਤ੍ਰਾ ਜੀ ! ਨਾ ਅਸੀਂ ਕਿਸੇ ਦੇ ਫ਼ਰੇਬ ਵਿਚ ਆਉਂਦੇ ਹਾਂ, ਤੇ ਨਾ ਕਿਸੇ ਤੋਂ ਡਰਦੇ ਹਾਂ। ਜੋ ਅਕਾਲ ਪੁਰਖ ਦਾ ਹੁਕਮ ਹੈ, ਉਹਾ ਹੋਵੇਗਾ।'

---

## ਅੰਸੂ ੪੧

(ਰਾਜਿਆਂ ਸਲਾਹ ਕਰਨੀ)

ਦੂਤਾਂ ਨਾਲ ਜੋ ਹੋਈ ਬੀਤੀ ਸੀ, ਉਹਨਾਂ ਸਭ ਭੀਮ ਚੰਦ ਨੂੰ ਜਾ ਦੱਸਿਆ। ਗੁੱਸੇ ਵਿਚ ਭੀਮ ਚੰਦ ਨੇ ਗੁਰੂ ਜੀ ਵੱਲ ਚਿੱਠੀ ਲਿਖੀ, ਕਿ ਜਾਂ ਹਾਥੀ ਦਿਹੋ, ਤੇ ਜਾਂ ਮੇਰੇ ਰਾਜ ਵਿਚੋਂ ਚਲੇ ਜਾਉ। ਨਹੀਂ ਤਾਂ ਸਭ ਨੂੰ ਕੈਦ ਕਰ ਲਵਾਂਗਾ।

ਨਾਲ ਹੀ ਭੀਮ ਚੰਦ ਨੇ ਸਲਾਹ ਵਾਸਤੇ ਸਾਰੇ ਰਾਜੇ ਬੁਲਾ ਲਏ। ਰਾਜਾ ਕਿਰਪਾਲ ਕਟੋਚੀਏ ਨੇ ਕਿਹਾ, 'ਇਹ ਤਾਂ ਸੱਚ ਹੈ, ਕਿ ਗੁਰੂ ਲੜਾਈ ਵਾਸਤੇ ਤਿਆਰ ਹੈ, ਪਰ ਇਕ ਗੱਲ ਵਿਚਾਰਨ ਵਾਲੀ ਹੈ। ਲੜਾਈ ਵਿਚ ਜੇ ਕੋਈ ਸਾਕ ਸੰਬੰਧੀ ਮਾਰਿਆ ਗਿਆ, ਤਾਂ ਕਿੰਨਾ ਸੋਗ ਹੋਵੇਗਾ। ਸੋ ਵਿਆਹ ਤੋਂ ਪਿਛੋਂ ਲੜਨਾ ਚਾਹੀਦਾ ਹੈ, ਤਾਂ ਕਿ ਸ਼ਾਦੀ ਵਿਚ ਗ਼ਮੀ ਪੈਦਾ ਨਾ ਹੋਵੇ।

ਏਹਾ ਸਲਾਹ ਭੀਮ ਚੰਦ ਦੇ ਵਜ਼ੀਰ ਨੇ ਦਿਤੀ, ਕਿ ਵਿਆਹ ਵਿਚ ਲੜਾਈ ਨਹੀਂ ਸਹੇੜਨੀ ਚਾਹੀਦੀ।

ਭੀਮ ਚੰਦ ਦੀ ਰਾਣੀ ਨੇ ਵੀ ਏਹਾ ਸਲਾਹ ਦਿਤੀ, ਕਿ ਵਿਆਹ ਵਿਚ ਲੜਾਈ

ਠੀਕ ਨਹੀਂ ।

ਕਿਰਪਾਲ ਨੇ ਫਿਰ ਏਹਾ ਰਾਏ ਦਿਤੀ, ਕਿ ਵਿਆਹ ਸਮੇਂ ਰਾਜਾ ਫ਼ਤਹਿ ਸ਼ਾਹ ਨਾਲ ਸਲਾਹ ਕਰਕੇ ਲੜਾਈ ਬਾਰੇ ਸੋਚਾਂਗੇ ।

---

## ਅੰਸੂ ੪੨

(ਮਾਤਾ ਜੀ ਨੂੰ ਸਮਝਾਉਣਾ)

ਘਬਰਾਏ ਹੋਇ ਮਸੰਦ ਮਾਤਾ ਜੀ ਨੂੰ ਜਾ ਸਮਝਾਉਣ ਲੱਗੇ, ਕਿ ਗੁਰੂ ਜੀ ਨੂੰ ਵਰਜੋ । ਨਹੀਂ ਤਾਂ ਲੜਾਈ ਵਿਚ ਬਹੁਤ ਨੁਕਸਾਨ ਹੋਵੇਗਾ ।

ਮਾਤਾ ਜੀ ਗੁਰੂ ਜੀ ਨੂੰ ਸਮਝਾਉਂਦੇ, ਤਾਂ ਅੱਗੋਂ ਗੁਰੂ ਜੀ ਦਾ ਉੱਤਰ ਹੁੰਦਾ, ਕਿ ਅਕਾਲ ਪੁਰਖ ਉਤੇ ਭਰੋਸਾ ਰੱਖੋ ।

---

## ਅੰਸੂ ੪੩

(ਰਾਜਾ ਨਾਹਣ ਦਾ ਵਜ਼ੀਰ ਆਇਆ)

ਭੀਮ ਚੰਦ ਦੇ ਵਿਰੋਧ ਦੀ ਖ਼ਬਰ ਸੁਣੀ, ਤਾਂ ਨਾਹਣ ਦੇ ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਜੀ ਪਾਸ ਆਪਣੇ ਵਜ਼ੀਰ ਹੱਥ ਬੇਨਤੀ ਕਰ ਭੇਜੀ, ਕਿ ਆਪ ਮੇਰੇ ਦੇਸ ਵਿਚ ਚਰਨ ਪਾਓ, ਤੇ ਸਾਨੂੰ ਨਿਵਾਜੋ ।

ਮਸੰਦਾਂ ਵੀ ਸੋਚਿਆ, ਕਿ ਕੁਛ ਦਿਨ ਨਾਹਣ ਚਲੇ ਜਾਣ ਨਾਲ ਲੜਾਈ ਟਲ ਜਾਇਗੀ । ਏਹਾ ਰਾਏ ਮਾਤਾ ਜੀ ਨੇ ਦਿਤੀ ।

---

## ਅੰਸੂ ੪੪

(ਨਾਹਣ ਵੱਲ ਤੁਰਨਾ)

ਮਾਤਾ ਗੁਜਰੀ, ਮਾਮਾ ਕਿਰਪਾਲ ਤੇ ਹੋਰ ਸਭ ਮੁਖੀਆਂ ਦੇ ਕਹਿਣ ਤੇ ਗੁਰੂ ਜੀ ਨਾਹਣ ਜਾਣਾ ਮੰਨ ਗਏ । ਨਾਹਣ ਦੇ ਦੂਤ ਨੂੰ ਸਿਰੋਪਾਉ ਦੇ ਕੇ ਵਿਦਿਆ ਕੀਤਾ, ਤੇ ਆਮ ਤਿਆਰੀ ਦਾ ਹੁਕਮ ਦਿੱਤਾ ।

---

## ਅੰਸੂ ੪੫

(ਨਾਹਣ ਜਾਣਾ)

ਕੁਛ ਫ਼ੌਜ, ਕੁਛ ਮਸੰਦ ਤੇ ਸੂਰਜ ਮੱਲ ਦੇ ਦੋਹਾਂ ਪੋਤਰਿਆਂ ਨੂੰ ਅਨੰਦਪੁਰ ਦੀ ਸੰਭਾਲ ਵਾਸਤੇ ਛੱਡ ਕੇ ਗੁਰੂ ਜੀ ਤੁਰ ਪਏ ।

ਕੀਰਤਪੁਰ ਪਹੁੰਚ ਕੇ ਸਭ ਅਸਥਾਨਾਂ ਦੇ ਦਰਸ਼ਨ ਕੀਤੇ, ਪ੍ਰਸਾਦ ਚੜ੍ਹਾਇਆ, ਰਾਤ ਗੁਜ਼ਾਰੀ, ਤੇ ਸਵੇਰੇ ਫੇਰ ਅਗ੍ਹਾਂ ਤੁਰ ਪਏ।

ਨਾਹਣ ਦੀ ਹੱਦ ਨੇੜੇ ਪੁਜੇ, ਤਾਂ ਮੇਦਨੀ ਪ੍ਰਕਾਸ਼ ਅੱਗੋਂ ਆ ਮਿਲਿਆ। ਉਹਨੇ ਸ਼ਰਧਾ ਨਾਲ ਗੁਰੂ ਜੀ ਦੇ ਚਰਨ ਪਰਸੇ, ਤੇ ਨਾਹਣ ਆਪਣੇ ਘਰ ਵਿਚ ਲੈ ਗਿਆ।

---

# ਅੰਸੂ ੪੬

(ਜਮਨਾ ਕੰਢੇ ਅਸਥਾਨ ਪਸੰਦ)

ਅਗਲੇ ਦਿਨ ਰਾਜੇ ਨੂੰ ਨਾਲ ਲੈ ਕੇ ਸ਼ਕਾਰ ਖੇਡਦੇ ਮਹਾਰਾਜ ਸਾਰੇ ਇਲਾਕੇ ਵਿਚ ਫਿਰੇ। ਅੰਤ ਜ਼ਮਨਾ ਦਾ ਹਰਿਆ ਭਰਿਆ ਕੰਢਾ ਪਸੰਦ ਆਇਆ।

---

# ਅੰਸੂ ੪੭

(ਪਾਂਵਟਾ ਰਚਿਆ)

ਜਮਨਾ ਕੰਢੇ ਗੁਰੂ ਜੀ ਨੇ ਪਾਂਵਟਾ ਸਾਹਿਬ ਦੀ ਨੀਂਹ ਧਰੀ। ਸਾਰੀਆਂ ਸਿੱਖ ਸੰਗਤਾਂ ਵੀ ਲਗੀਆਂ ਤੇ ਰਾਜੇ ਦੀ ਫ਼ੌਜ ਤੇ ਪਰਜਾ ਵੀ। ਬਾਰਾਂ ਦਿਨਾਂ ਵਿਚ ਉਦਾਲੇ ਦਾ ਕੋਟ ਤਿਆਰ ਹੋ ਗਿਆ। ਗੁਰੂ ਜੀ ਨੇ ਅਜੇਹਾ ਕੋਟ ਬਣਾਇਆ, ਜੋ ਲੜਾਈ ਸਮੇਂ ਕੰਮ ਆ ਸੱਕੇ, ਤੇ ਉਸ ਵਿਚ ਕਾਫ਼ੀ ਫ਼ੌਜ ਰਖੀ ਜਾ ਸੱਕੇ।

ਕੁਛ ਦਿਨਾਂ ਪਿਛੋਂ ਰਾਜੇ ਨੂੰ ਸਿਰੋਪਾਉ ਦੇ ਕੇ ਵਿਦਿਆ ਕਰ ਦਿਤਾ। ਰੋਜ਼ ਦਰਬਾਰ ਲਗਦਾ ਤੇ ਬੇਅੰਤ ਸੰਗਤਾਂ ਆਉਂਦੀਆਂ। ਸਿੱਖ ਜੰਗਲ ਵਿਚ ਸ਼ਕਾਰ ਖੇਡਦੇ ਤੇ ਯੁੱਧ ਦਾ ਅਭਿਆਸ ਕਰਦੇ।

---

# ਅੰਸੂ ੪੮

(ਨੰਦ ਚੰਦ ਤੇ ਦਯਾ ਰਾਮ, ਰਾਮ ਰਾਏ ਪਾਸ ਗਏ)

ਗੁਰੂ ਜੀ ਦੀ ਤਾਕਤ ਵੇਖ ਕੇ ਰਾਮ ਰਾਏ ਬਹੁਤ ਡਰ ਗਿਆ। ਰਾਮ ਰਾਇ ਦਾ ਮੁਖੀ ਮਸੰਦ ਭਾਈ ਬਹਿਲੋ ਕਾ ਗੁਰਦਾਸ ਸੀ। ਰਾਮ ਰਾਏ ਨੇ ਉਸ ਨਾਲ ਸਲਾਹ ਕੀਤੀ, ਕਿ ਡੇਰਾ ਛੱਡ ਕੇ ਕਿਸੇ ਹੋਰ ਥਾਂ ਚਲੇ ਚੱਲੀਏ। ਗੁਰੂ ਜੀ ਏਥੋਂ ਚਲੇ ਜਾਣਗੇ, ਤਾਂ ਵਾਪਸ ਆ ਜਾਵਾਂਗੇ। ਗੁਰਦਾਸ ਨੇ ਕਿਹਾ, ਘਬਰਾਓ ਨਾ। ਮੇਰਾ ਭਰਾ 'ਤਾਰਾ' ਤੀਰ ਦਾ ਅਜੇਹਾ ਧਨੀ ਹੈ, ਕਿ ਉਸਦੇ ਸਾਮ੍ਹਣੇ ਕੌਣ ਖਲੋ ਸਕਦਾ ਹੈ। ਪਰ ਮੇਰਾ ਖ਼ਿਆਲ ਹੈ, ਝਗੜਾ ਨਹੀਂ ਹੋਵੇਗਾ।

ਗੁਰੂ ਜੀ ਨੇ ਨੰਦ ਚੰਦ ਤੇ ਦਯਾ ਰਾਮ ਨੂੰ ਰਾਮ ਰਾਏ ਪਾਸ ਭੇਜਿਆ, ਉਸਨੂੰ ਧੀਰਜ ਦੇਣ ਵਾਸਤੇ। ਉਹਨਾਂ ਜਾ ਕੇ ਰਾਮ ਰਾਏ ਨੂੰ ਹੌਂਸਲਾ ਦਿਤਾ, ਕਿ ਗੁਰੂ ਜੀ

ਤੁਹਾਡੇ ਖ਼ਿਲਾਫ਼ ਨਹੀਂ, ਸਗੋਂ ਮੇਲ ਕਰਨਾ ਚਾਹੁੰਦੇ ਹਨ। ਰਾਮ ਰਾਏ ਨੇ ਮਿਲਨ ਦੀ ਇੱਛਿਆ ਪਰਗਟ ਕੀਤੀ, ਤੇ ਦੋਹਾਂ ਨੂੰ ਸਿਰੋਪਾਉ ਦੇ ਕੇ ਵਿਦਿਆ ਕੀਤਾ।

---

# ਅੰਸੂ ੪੯

(ਬੁੱਧੂ ਸ਼ਾਹ ਤੇ ਫ਼ਤੇ ਸ਼ਾਹ ਮਿਲੇ)

ਨਦ ਚੰਦ ਨੇ ਆ ਕੇ ਸਾਰੀ ਵਾਰਤਾ ਕਹਿ ਸੁਣਾਈ।

ਸੱਯਦ ਬੁੱਧੂ ਸ਼ਾਹ ਸਢੌਰੇ ਵਾਲੇ ਨੇ ਸੁਣਿਆਂ, ਤਾਂ ਉਹ ਬਹੁਤ ਸਾਰੇ ਮੁਰੀਦਾਂ ਸਣੇ ਦਰਸ਼ਨਾਂ ਨੂੰ ਆਇਆ। ਗੁਰੂ ਜੀ ਦੇ ਦਰਸ਼ਨ ਕਰਕੇ ਬੁੱਧੂ ਸ਼ਾਹ ਮੋਹਿਆ ਗਿਆ। ਗੁਰੂ ਜੀ ਨੇ ਉਸਦਾ ਬਹੁਤ ਆਦਰ ਮਾਣ ਕੀਤਾ।

ਗੁਰੂ ਜੀ ਦੁਪਹਿਰ ਤਕ ਸ਼ਕਾਰ ਖੇਡ ਕੇ ਆਉਂਦੇ, ਤੇ ਫਿਰ ਪ੍ਰਸ਼ਾਦ ਛਕ ਕੇ ਕੁਛ ਚਿਰ ਆਰਾਮ ਕਰਦੇ। ਪਿਛਲੇ ਪਹਿਰ ਸੁੱਖਾ ਛਕਦੇ,

"ਉਠਹਿਂ, ਛਕਹਿਂ ਸੁੱਖਾ ਸੁਖ ਕੇਰਾ।
ਸੌਚ ਸ਼ਨਾਨ ਕਰਹਿਂ ਤਿਸ ਬੇਰਾ।੨੯।"

(ਉਸ ਸਮੇਂ ਦੇ ਕਵੀ ਸਿੱਖ ਇਤਿਹਾਸਕਾਰ ਆਪ ਸੁੱਖਾ ਛਕਦੇ ਸਨ। ਉਹਨਾਂ ਆਪਣਾ ਭਾਰ ਹੌਲਾ ਕਰਨ ਹਿਤ ਗੁਰੂ ਜੀ ਨੂੰ ਵੀ ਸੁੱਖਾ ਛਕਦੇ ਲਿਖ ਦਿਤਾ।)

ਸ੍ਰੀ ਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿ ਸ਼ਾਹ ਨੇ ਗੁਰੂ ਜੀ ਦਾ ਜੱਸ ਸੁਣਿਆਂ, ਤਾਂ ਉਹ ਵੀ ਗੁਰੂ ਜੀ ਦੇ ਦਰਸ਼ਣਾ ਨੂੰ ਆਇਆ। ਉਸਨੇ ਇਕ ਘੋੜਾ, ਬਸਤਰ ਤੇ ਬਹੁਤ ਸਾਰਾ ਧਨ ਗੁਰੂ ਜੀ ਦੀ ਭੇਟਾ ਕੀਤਾ।

ਗੁਰੂ ਜੀ ਨੇ ਨੇ ਮਾਮੇ ਕਿਰਪਾਲ ਰਾਹੀਂ ਫ਼ਤਹਿ ਸ਼ਾਹ ਨੂੰ ਕਿਹਾ, ਕਿ ਦੋ ਗਵਾਂਢੀ ਹਿੰਦੂ ਰਾਜਿਆਂ ਦਾ ਆਪਸ ਵਿਚ ਵੈਰ ਚੰਗਾ ਨਹੀਂ। ਗੁਰੂ ਜੀ ਦੀ ਇੱਛਿਆ ਹੈ, ਕਿ ਦੋਹਾਂ ਵਿਚ ਸੁਲ੍ਹਾ ਹੋ ਜਾਇ। ਫ਼ਤਹਿ ਸ਼ਾਹ ਮੰਨ ਗਿਆ, ਕਿ ਗੁਰੂ ਜੀ ਵਿਚ ਜ਼ਾਮਨ ਹੋਣ, ਤਾਂ ਮੈਨੂੰ ਪਰਵਾਨ ਹੈ।

---

# ਅੰਸੂ ੫੦

(ਫ਼ਤੇਸ਼ਾਹ ਤੇ ਮੇਦਨੀ ਪ੍ਰਕਾਸ਼ ਦਾ ਮਿਲਾਪ ਕਰਾਇਆ)

ਫ਼ਤਹਿ ਸ਼ਾਹ ਤੇ ਮੇਦਨੀ ਪ੍ਰਕਾਸ਼-ਦੋਹਾਂ ਰਾਜਿਆਂ ਨੂੰ ਭਰੇ ਦਰਬਾਰ ਵਿਚ ਬੁਲਾ ਕੇ ਗੁਰੂ ਜੀ ਨੇ ਦੋਹਾਂ ਦੀ ਸੁਲ੍ਹਾ ਕਰਾ ਦਿਤੀ। ਰਾਜੇ ਖ਼ੁਸ਼ੀ ਖ਼ੁਸ਼ੀ ਘਰਾਂ ਨੂੰ ਪਰਤੇ।

ਗੁਰੂ ਜੀ ਨੇ ਪ੍ਰਸਾਦ ਛਕ ਕੇ ਆਰਾਮ ਕੀਤਾ।
"ਉਠੇ ਬਹੁਰ, ਸੁੱਖਾ ਛਕ ਲੀਨਿ।
ਸੌਚ ਸ਼ਨਾਨ ਸਕਲ ਤਨ ਕੀਨ।...੨੦।"

(ਕਵੀ ਸੰਤੋਖ ਸਿੰਘ ਜੀ ਸੁੱਖਾ ਛਕਣ ਦੇ ਆਦੀ ਸਨ। ਉਹਨਾਂ ਗੁਰੂ ਗੋਬਿੰਦ

ਸਿੰਘ ਜੀ ਨੂੰ ਪਹਿਲੀ ਉਮਰ ਤੋਂ ਹੀ ਸੁੱਖਾ ਛਕਦੇ ਲਿਖ ਦਿਤਾ । ਆਪਣੀ ਕਮਜ਼ੋਰੀ ਵੱਡਿਆਂ ਦੇ ਸਿਰ ।)

ਫਿਰ ਗੁਰੂ ਜੀ ਦੋਹਾਂ ਰਾਜਿਆਂ ਨੂੰ ਨਾਲ ਲੈ ਕੇ ਸ਼ਕਾਰ ਖੇਡਣ ਚੜ੍ਹੇ । ਸ਼ਾਮ ਨੂੰ ਸਭ ਫਿਰ ਡੇਰੇ ਆ ਬਿਰਾਜੇ ।

ਅਗਲੇ ਦਿਨ ਸ਼ਕਾਰ ਖੇਡਣ ਗਏ । ਜੰਗਲ ਵਿਚੋਂ ਇਕ ਬਹੁਤ ਬਲੀ ਸ਼ੇਰ ਨਿਕਲਿਆ ।

---

# ਅੰਸੂ ੫੧

(ਸ਼ੇਰ ਮਾਰਿਆ)

ਗੁਰੂ ਜੀ ਨੇ ਕਿਹਾ, ਕੋਈ ਸੂਰਮਾ ਸ਼ੇਰ ਦਾ ਸ਼ਕਾਰ ਤਲਵਾਰ ਨਾਲ ਕਰੇ । ਭਿਆਨਕ ਸ਼ੇਰ ਵੇਖ ਕੇ ਕੋਈ ਯੋਧਾ ਅੱਗੇ ਨਾ ਆਇਆ । ਅੰਤ ਗੁਰੂ ਜੀ ਨੇ ਆਪ ਉਸਨੂੰ ਲਲਕਾਰਿਆ, ਤੇ ਤਲਵਾਰ ਨਾਲ ਉਸਦਾ ਸ਼ਕਾਰ ਕੀਤਾ ।

ਗੁਰੂ ਜੀ ਨੇ ਦੱਸਿਆ, ਕਿ ਇਹ ਸ਼ੇਰ ਪਾਂਡਵਾਂ ਦੀ ਕੁਲ ਵਿਚੋਂ ਸੀ । ਮਹਾਂਭਾਰਤ ਯੁੱਧ ਸਮੇਂ ਇਹ ਕੁਮੌਤੇ ਮਰਿਆ ਸੀ । ਇਹ ਇਸਦਾ ਆਖ਼ਰੀ ਜਨਮ ਸੀ ।

ਅਗਲੇ ਦਿਨ ਗੁਰੂ ਜੀ ਨੇ ਦੋਹਾਂ ਰਾਜਿਆਂ ਨੂੰ ਸਿਰੋਪਾਉ ਦੇ ਕੇ ਵਿਦਿਆ ਕੀਤਾ । ਕੁਛ ਦਿਨ ਪਿਛੋਂ ਬੁਧੂ ਸ਼ਾਹ ਨੂੰ ਵੀ ਵਿਦਿਆ ਕੀਤਾ ਤੇ ਸਿਰੋਪਾਉ ਬਖ਼ਸ਼ਿਆ ।

---

# ਪਹਿਲੀ ਰੁੱਤ ਸਮਾਪਤ

# ਦੂਜੀ ਰੁੱਤ

## ਅੰਸੂ ੧

( ਮੰਗਲ, ਪਠਾਨ ਨੌਕਰ ਰੱਖੇ ।)

(ਇਸ ਰੁੱਤ ਵਿਚ ਪਹਿਲਾ ਕਬਿੱਤ ਦਸਾਂ ਗੁਰੂ ਸਾਹਿਬਾਨ ਨੂੰ ਨਮਸ਼ਕਾਰ ਵਜੋਂ ਹੈ। ਤੇ ਦੂਸਰਾ ਛਦ ਸਾਰਦਾ ਦੇਵੀ ਦੀ ਅਰਾਧਨਾ ਦਾ। ਅੱਗੇ ਕਥਾ ਸ਼ੁਰੂ ਹੋ ਜਾਂਦੀ ਹੈ।)

'ਦਾਮਲਾ' ਪਿੰਡ (ਜ਼ਿਲਾ ਕਰਨਾਲ) ਦੇ ਪੰਜ ਸੌ ਪਠਾਣ ਕਿਸੇ ਕਸੂਰ ਕਰਕੇ ਬਾਦਸ਼ਾਹ ਨੇ ਨੌਕਰੀਓਂ ਕਢ ਦਿਤੇ, ਤੇ ਨਾਲ ਹੀ ਹੁਕਮ ਦਿਤਾ, ਕਿ ਕੋਈ ਇਹਨਾਂ ਨੂੰ ਨੌਕਰ ਨਾ ਰੱਖੇ ।

ਭੁੱਖੇ ਮਰਦੇ ਉਹ ਪੰਜ ਸੌ ਪਠਾਨ ਬੁੱਧੂ ਸ਼ਾਹ ਦੀ ਸ਼ਰਣ ਆਏ। ਬੁੱਧੂ ਸ਼ਾਹ ਉਹਨਾਂ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਪਹੁੰਚੇ । ਬੁੱਧੂ ਸ਼ਾਹ ਦੀ ਸਿਫ਼ਾਰਸ਼ ਤੇ ਗੁਰੂ ਜੀ ਨੇ ਉਹ ਪੰਜ ਸੌ ਪਠਾਣ ਨੌਕਰ ਰੱਖ ਲਏ। ਇਕ ਇਕ ਰੁਪਇਆ ਰੋਜ਼ ਸਿਪਾਹੀ ਦੀ ਤਨਖ਼ਾਹ ਨੀਯਤ ਹੋਈ। ਉਹਨਾਂ ਦੇ ਚਾਰ ਸਰਦਾਰ ਸਨ : ਭੀਖਨਖ਼ਾਨ, ਕਾਲੇਖ਼ਾਨ, ਨਿਜਾਬਤ ਖ਼ਾਨ ਤੇ ਹਯਾਤ ਖ਼ਾਨ। ਉਹਨਾਂ ਦੀ ਤਨਖ਼ਾਹ ਪੰਜ ਪੰਜ ਰੁਪੈ ਰੋਜ਼ਾਨਾ ਪੱਕੀ ਹੋਈ।

——

## ਅੰਸੂ ੨

(ਰਾਮ ਰਾਇ ਦਾ ਦੂਤ)

ਰਾਮ ਰਾਇ ਦਾ ਇਕ ਮਸੰਦ ਹਾਜ਼ਰ ਹੋਇਆ । ਭੇਟਾ ਧਰ ਕੇ ਉਸਨੇ ਬੇਨਤੀ ਕੀਤੀ, ਕਿ ਰਾਮ ਰਾਏ ਹਜ਼ੂਰ ਨੂੰ ਮਿਲਨਾ ਚਾਹੁੰਦਾ ਹੈ, ਪਰ ਪਾਂਵਟਾ ਤੋਂ ਬਾਹਰ ਕਿਸੇ ਨਵੇਕਲੇ ਅਸਥਾਨ ਉਤੇ । ਗੁਰੂ ਜੀ ਨੇ ਕਿਹਾ, ਐਤਵਾਰ ਨੂੰ ਅਸੀਂ ਜਮਨਾ ਤੇ ਬੇੜੀ ਵਿਚ ਮਿਲਾਂਗੇ ।

——

## ਅੰਸੂ ੩

(ਬੇੜੀ ਉਤੇ ਰਾਮਰਾਏ ਨਾਲ ਮੇਲ)

ਬੀਬੀ ਵੀਰੋ ਦੇ ਪੰਜੇ ਪੁੱਤਰ— ਸੰਗੋ ਸ਼ਾਹ, ਜੀਤ ਮਲ, ਗੰਗਾ ਰਾਮ, ਮਾਹਰੀ ਚੰਦ,

ਗੁਲਾਬ ਚੰਦ, ਨੰਦ ਚੰਦ, ਮਾਮਾ ਕਿਰਪਾਲ ਤੇ ਗੁਰੂ ਜੀ ਜਮਨਾ ਦੇ ਉਪਰਲੇ ਪੱਤਣ ਤੇ ਜਾ ਪਹੁੰਚੇ। ਓਧਰੋਂ ਰਾਮ ਰਾਏ ਵੀ ਆਪਣੇ ਕੁਝ ਸੇਵਕਾਂ ਸਣੇ ਆਇਆ ਹੋਇਆ ਸੀ। ਗੁਰੂ ਜੀ ਬੇੜੀ ਤੇ ਚੜ੍ਹਕੇ ਦਰਿਆ ਵਿਚ ਹੋ ਤੁਰੇ। ਓਧਰੋਂ ਰਾਮ ਰਾਏ ਅੱਧ ਵਿਚ ਆ ਮਿਲਿਆ। ਉਹ ਗੁਰੂ ਜੀ ਦੀ ਬੇੜੀ ਤੇ ਆ ਮਿਲਿਆ। ਉਸਨੇ ਗੁਰੂ ਜੀ ਦੇ ਚਰਨ ਪਰਸੇ। ਗੁਰੂ ਜੀ ਨੇ ਆਦਰ ਨਾਲ ਉਸਨੂੰ ਪਾਸ ਬਿਠਾ ਲਿਆ।

ਬੜੀ ਨਮਰਤਾ ਨਾਲ ਰਾਮ ਰਾਏ ਨੇ ਕਿਹਾ, 'ਮਹਾਰਾਜ! ਮੇਰੇ ਮਸੰਦ ਬੜੇ ਮੂੰਹ-ਜ਼ੋਰ ਹੋ ਗਏ ਹਨ। ਮੇਰੇ ਪਿਛੋਂ ਇਹ ਕੁਝ ਵਿਗਾੜ ਕਰਨ, ਤਾਂ ਆਪ ਨੇ ਸੰਭਾਲ ਕਰਨੀ।'

ਗੁਰੂ ਜੀ ਨੇ ਕਿਨਾਰੇ ਵੱਲ ਤਕਿਆ, ਤਾਂ ਰਾਮ ਰਾਏ ਦੇ ਸਾਥੀ (ਮਸੰਦ) ਉਹਨਾਂ ਵੱਲ ਪਿੱਠ ਕਰਕੇ ਖਲੇ ਸਨ। ਗੁਰੂ ਜੀ ਨੇ ਕਿਹਾ, 'ਰਾਮ ਰਾਏ! ਵੇਖੋ, ਤੁਹਾਡੇ ਸਾਥੀ ਤੁਹਾਥੋਂ ਵੀ ਬੇਮੁਖ ਹੋਏ ਖਲੇ ਹਨ।'

ਫਿਰ ਗੁਰੂ ਜੀ ਨੇ ਰਾਮ ਰਾਏ ਦੇ ਮਸੰਦ ਗੁਰਬਖ਼ਸ਼ ਨੂੰ ਹੱਸ ਕੇ ਕਿਹਾ, 'ਕਿਉਂ ਭਈ! ਤੂੰ ਤੇ ਤਾਰਾ ਕਿਸ ਦੇ ਟਾਕਰੇ ਤੇ ਤੀਰ ਚਲਾਉਣਾ ਚਾਹੁੰਦੇ ਸੀ।' ਸੁਣ ਕੇ ਦੋਵੇਂ ਬੜੇ ਸ਼ਰਮਸਾਰ ਹੋਏ।

ਫਿਰ ਦੋਵੇਂ ਧਿਰਾਂ ਆਪੋ ਆਪਣੇ ਡੇਰੇ ਚਲੀਆਂ ਗਈਆਂ।

---

## ਅੰਸੂ ੪

(ਕਪਾਲ ਮੋਚਨ)

ਸਵੇਰੇ ਉਠ ਕ ਗੁਰਦੇਵ ਜਮਨਾ ਦੇ ਕਨਾਰੇ ਬਹਿ ਕ 'ਕ੍ਰਿਸ਼ਨਾਵਤਾਰ' ਦਾ ਅਨਵਾਦ ਕਵਿਤਾ ਵਿਚ ਕਰਦੇ।

'ਕਪਾਲ ਮੋਚਨ' ਤੀਰਥ ਤੇ ਕੱਤਕ ਪੂਰਨਮਾਸ਼ੀ ਨੂੰ ਮੇੱਲਾ ਲਗਦਾ ਹੈ। ਗੁਰੂ ਜੀ ਵੀ ਮੇੱਲਾ ਵੇਖਣ ਜਾ ਪਹੁੰਚੇ। ਇਕ ਪਾਸੇ ਫ਼ੌਜ ਨੇ ਤੰਬੂ ਲਾ ਲਏ।

ਮਹਾਰਾਜ ਨੇ ਨੇੜੇ ਦੇ ਸ਼ਹਿਰਾਂ ਤੋਂ ਪੱਗਾਂ ਖ਼ਰੀਦਣ ਵਾਸਤੇ ਮਸੰਦਾਂ ਨੂੰ ਭੇਜਿਆ ਸੀ। ਪਰ ਪੱਗਾਂ ਬਹੁਤ ਥੋੜੀਆਂ ਮਿਲੀਆਂ। ਮੇੱਲੇ ਸਮੇਂ ਮਸੰਦਾਂ ਨੇ ਕਿਹਾ, 'ਗੁਰਦੇਵ! ਪੱਗਾਂ ਬਹੁਤ ਥੋੜੀਆਂ ਮਿਲੀਆਂ ਹਨ, ਪਰ ਲੋੜ ਹਜ਼ਾਰ ਪੱਗ ਦੀ ਸੀ।'

ਗੁਰੂ ਜੀ ਨੇ ਕਿਹਾ, 'ਜਿਹੜਾ ਇਸ ਸਰੋਵਰ ਦੇ ਨੇੜੇ ਟੱਟੀ-ਪੇਸ਼ਾਬ ਕਰੇ, ਜਾਂ ਗੰਦੇ ਹੱਥ ਧੋਵੇ, ਉਸਦੀ ਪੱਗ ਲਾਹ ਲਵੋ।'

ਸਿਆਣੇ ਲੋਕ ਕਹਿੰਦੇ, 'ਠੀਕ ਹੈ, ਇਹ ਵੀ ਤੀਰਥ ਦਾ ਅਪਮਾਨ ਕਰਦੇ ਸਨ।'

ਇਸ ਤਰਾਂ ਸਿੱਖਾਂ ਨੇ ਸੱਤ ਸੌ ਪੱਗ ਲਾਹੀ, ਜੋ ਧੋ ਕੇ ਸਾਫ਼ ਕਰ ਲਈ। ਗੁਰੂ ਜੀ ਨੇ ਉਹ ਮਸੰਦਾਂ ਨੂੰ ਸਿਰੋਪਾਉ ਦਿਤੇ।

---

# ਅੰਸੂ ੫

(ਰਾਜ਼ ਕੌਰ ਦਾ ਹਾਲ)

ਰਾਮ ਰਾਏ ਦੀਆਂ ਚਾਰ ਪਤਨੀਆਂ ਸਨ। ਸਭ ਤੋਂ ਵੱਡੀ ਰਾਜ ਕੌਰ ਸੀ। ਉਹ ਰਾਮ ਰਾਏ ਨਾਲ ਲੜ ਕੇ ਘਰੋਂ ਤੁਰ ਪਈ। ਉਸ ਨੇ ਕਿਹਾ, 'ਜਿੱਥੇ ਤੁਹਾਡੇ ਸਿੱਖ ਹੋਣਗੇ, ਮੈਂ ਓਥੇ ਨਹੀਂ ਰਹਾਂਗੀ।'

ਉਹ ਆਪਣਾ ਡੋਲਾ ਚੁਕਵਾ ਕੇ ਤੁਰ ਪਈ। ਮਨੀ ਮਾਜਰੇ ਲਾਗੇ ਉਹ 'ਮਨਸਾ ਦੇਵੀ' ਦੇ ਮੰਦਰ ਕੋਲ ਜਾ ਉਤਰੀ। ਕਹਾਰਾਂ ਦੱਸਿਆ, ਇਹ ਰਾਮ ਰਾਏ ਦੀ ਪਤਨੀ ਹੈ। ਲੋਕਾਂ ਕਿਹਾ, ਅਸੀਂ ਨਹੀਂ ਜਾਣਦੇ, ਕਿ ਰਾਮ ਰਾਏ ਕੌਣ ਹੈ।

ਰਾਜ ਕੌਰ ਨੇ ਕਿਹਾ, ਏਥੇ ਰਾਮ ਰਾਏ ਦਾ ਕੋਈ ਸਿੱਖ ਨਹੀਂ। ਸੋ ਮੈਂ ਏਥੇ ਹੀ ਵੱਸਾਂਗੀ। ਉਸ ਨੇ ਲੋਕਾਂ ਨੂੰ ਸਮਝਾ ਕੇ ਆਪਣੇ ਰਹਿਣ ਦਾ ਆਸਰਾ ਬਣਾ ਲਿਆ।

ਬਰਖਾ ਰੁਤ ਵਿਚ ਰਾਜ ਕੌਰ ਦੇ ਘਰ ਦਾ ਛਤੀਰ ਟੁੱਟ ਕੇ ਡਿੱਗ ਪਿਆ। ਉਸ ਨੇ ਚੌਧਰੀ ਵੱਲ ਸੇਵਕ ਭੇਜਿਆ, ਪਰ ਧਨੀ ਚੌਧਰੀ ਨੇ ਪਰਵਾਹ ਨਾ ਕੀਤੀ। ਫਿਰ ਸੇਵਕ ਇਕ ਘਰ ਗਿਆ। ਉਹ ਛਤੀਰ ਲੈ ਕੇ ਜਾ ਹਾਜ਼ਰ ਹੋਇਆ। ਉਹਨੇ ਛੱਤ ਮੁਰੰਮਤ ਕਰ ਦਿਤੀ। ਦਿਨੇ ਰਾਜ ਕੌਰ ਨੇ ਕਿਹਾ, ਵਰ ਮੰਗੋ।

ਜੱਟ ਨੇ ਕਿਹਾ, 'ਕਿਸੇ ਦੀ ਪਰਜਾ ਹੋ ਕੇ ਵੱਸਣਾ ਬੜਾ ਔਖਾ ਹੈ। ਮਾਤਾ ਜੀ ਤੁੱਠੇ ਹੋ ਤਾਂ ਰਾਜ ਬਖ਼ਸ਼ੋ।'

ਰਾਜ ਕੌਰ ਨੇ ਵਰ ਦਿੱਤਾ। ਪਿਛੋਂ ਲੰਮੇ ਸਮੇਂ ਤਕ ਉਸ ਜੱਟ ਦੀ ਅੰਸ ਮਨੀ ਮਾਜਰੇ 'ਤੇ ਰਾਜ ਕਰਦੀ ਰਹੀ।

ਰਾਜ ਕੌਰ ਨੇ ਬਾਕੀ ਉਮਰ ਓਥੇ ਹੀ ਗੁਜ਼ਾਰੀ। ਓਥੇ ਹੀ ਉਸ ਦਾ ਦੇਹੁਰਾ ਹੈ।

---

# ਅੰਸੂ ੬

(ਰਾਮ ਰਾਏ ਦਾ ਅੰਤ)

ਰਾਮ ਰਾਇ ਦੀਆਂ ਬਾਕੀ ਤਿੰਨਾਂ ਪਤਨੀਆਂ ਵਿਚੋਂ ਪੰਜਾਬ ਕੌਰ ਮੁਖੀ ਸੀ। ਰਾਮ ਰਾਏ ਨੇ ਪੰਜਾਬ ਕੌਰ ਨੂੰ ਕਿਹਾ, ਕਿ ਅਸੀਂ ਕੁਛ ਸਮਾਂ ਇਸ ਕਮਰੇ ਵਿਚ ਗੁਜ਼ਾਰਨਾ ਹੈ। ਸੋ ਇਹ ਕਮਰਾ ਕੋਈ ਨਾ ਖੁਹਲੇ।

ਇਹ ਕਹਿ ਕੇ ਰਾਮ ਰਾਏ ਜੀ ਕਮਰੇ ਨੂੰ ਅੰਦਰੋਂ ਬੰਦ ਕਰ ਕੇ ਪਲੰਘ 'ਤੇ ਲੇਟ ਗਏ, ਤੇ ਸਵਾਸ ਦਸਮ ਦੁਆਰ ਚੜ੍ਹਾ ਲਏ।

ਮਸੰਦਾਂ ਨੂੰ ਪਤਾ ਲੱਗਾ, ਤਾਂ ਉਹ ਸਰੀਰ ਉਠਾਉਣ ਵਾਸਤੇ ਆ ਗਏ। ਪਰ

ਪੰਜਾਬ ਕੌਰ ਨੇ ਸਭ ਨੂੰ ਵਰਜ ਦਿਤਾ। ਇਸ ਤਰ੍ਹਾਂ ਇਕ ਦਿਨ ਤੇ ਦੋ ਰਾਤਾਂ ਬੀਤ ਗਈਆਂ। ਅਗਲੇ ਦਿਨ ਮਸੰਦਾਂ ਨੇ ਜ਼ਬਰਦਸਤੀ ਰਾਮ ਰਾਏ ਦਾ ਸਰੀਰ ਸਸਕਾਰ ਦਿਤਾ। ਰਾਮ ਰਾਏ ਦੀ ਰੂਹ ਨੇ ਮਸੰਦਾਂ ਨੂੰ ਸਰਾਪ ਦਿਤਾ, ਤੇ ਪੰਜਾਬ ਕੌਰ ਨੂੰ ਗੁਰੂ ਜੀ ਦੀ ਸ਼ਰਣ ਜਾਣ ਦਾ ਹੁਕਮ ਕੀਤਾ।

---

## ਅੰਸੂ ੭

(ਪੰਜਾਬ ਕੌਰ ਦੀ ਗੁਰੂ ਜੀ ਵੱਲ ਚਿੱਠੀ)

ਪੰਜਾਬ ਕੌਰ ਨੇ ਗੁਰਬਖ਼ਸ਼ ਮਸੰਦ ਹੱਥ ਆਪਣੀ ਸਾਰੀ ਵਾਰਤਾ ਲਿਖ ਕੇ ਗੁਰੂ ਜੀ ਪਾਸ ਭੇਜ ਦਿਤੀ, ਤੇ ਮਸੰਦਾਂ ਵਿਰੁੱਧ ਸਹਾਇਤਾ ਮੰਗੀ।

ਗੁਰੂ ਜੀ ਨੇ ਪੰਜਾਬ ਕੌਰ ਨੂੰ ਲਿਖਿਆ, ਕਿ ਤੂੰ ਆਪਣੇ ਸਾਰੇ ਮਸੰਦਾਂ ਨੂੰ ਬੁਲਾ ਭੇਜ। ਫਿਰ ਅਸੀਂ ਆਪੇ ਆ ਸੰਭਾਲਾਂਗੇ।

ਪੰਜਾਬ ਕੌਰ ਨੇ ਸਾਰੇ ਮਸੰਦ ਇਕ ਦਿਨ 'ਤੇ ਬੁਲਾ ਲਏ। ਦੂਸਰੇ ਪਾਸੇ ਉਸ ਨੇ ਗੁਰੂ ਜੀ ਨੂੰ ਖ਼ਬਰ ਭੇਜ ਦਿਤੀ।

---

## ਅੰਸੂ ੮

(ਗੁਰੂ ਜੀ ਡੇਹਰਾਦੂਨ ਜਾ ਪਹੁੰਚੇ)

ਪੰਜ ਸੌ ਫ਼ੌਜ ਤੇ ਹੋਰ ਯੋਧੇ ਨਾਲ ਲੈ ਕੇ ਗੁਰੂ ਜੀ ਪੰਜਾਬ ਕੌਰ ਕੋਲ ਜਾ ਪਹੁੰਚੇ। ਪਰਗਟ ਇਹ ਕੀਤਾ, ਕਿ ਹਜ਼ੂਰ ਰਾਮ ਰਾਏ ਦੇ ਸੋਗ ਵਾਸਤੇ ਆਏ ਹਨ। ਦਯਾ ਰਾਮ ਨੂੰ ਅੰਦਰ ਭੇਜ ਕੇ ਪੰਜਾਬ ਕੌਰ ਨੂੰ ਹੌਸਲਾ ਦਿਤਾ, ਤੇ ਤਜਵੀਜ਼ ਰੱਖੀ, ਕਿ ਭਲਕੇ ਸਭ ਮਸੰਦਾਂ ਨੂੰ ਸਿਰੋਪਾਉ ਦਿਤੇ ਜਾਣਗੇ।

---

## ਅੰਸੂ ੯

(ਮਸੰਦਾਂ ਨੂੰ ਸਜ਼ਾ)

ਗੁਰੂ ਜੀ ਨੇ ਇਕ ਪਾਸੇ ਕਨਾਤਾਂ ਤਾਣ ਕੇ ਰਾਤ ਨੂੰ ਵਿਚ ਤੇਲ ਦੇ ਕੜਾਹੇ ਤੇ ਬਾਲਣ ਰੱਖ ਲਿਆ।

ਦਿਨੇ ਸਿਰੋਪਾਉ ਦੀ ਵਾਰੀ ਆਈ। ਜਿਹੜੇ ਮਸੰਦ ਪੰਜਾਬ ਕੌਰ ਦੇ ਆੱਗਿਆਕਾਰ ਸਨ, ਉਹਨਾਂ ਨੂੰ ਪੰਜਾਬ ਕੌਰ ਨੇ ਆਪਣੇ ਪਾਸ ਬਿਠਾ ਲਿਆ। ਉਹਨਾਂ ਵਿਚੋਂ ਮੁਖੀ ਗੁਰਬਖ਼ਸ਼ ਸੀ।

ਬਾਕੀ ਇਕ ਇਕ ਮਸੰਦ ਨੂੰ ਸਿਰੋਪਾਉ ਵਾਸਤੇ ਬੁਲਾਇਆ ਜਾਂਦਾ, ਤੇ ਜੂੜ ਕੇ

ਇਕ ਕੋਠੇ ਵਿਚ ਸੁਟ ਦਿਤਾ ਜਾਂਦਾ। ਇਸ ਤਰ੍ਹਾਂ ਪੰਜ ਸੌ ਮਸੰਦ ਪਕੜ ਲਏ। ਬਾਕੀ ਘਬਰਾ ਗਏ, ਪਰ ਸਿੱਖਾਂ ਨੇ ਪਕੜ ਲਏ। ਕੁੱਲ ਗਿਆਰਾਂ ਸੌ ਮਸੰਦ ਫੜੇ ਗਏ।

ਜੇਹੋ ਜੇਹਾ ਕਿਸੇ ਦਾ ਕੁਕਰਮ ਸੀ, ਓਹੋ ਜੇਹੀ ਸਜ਼ਾ ਦੇ ਕੇ ਮਾਰੇ ਗਏ। ਬਹੁਤੇ ਮਸੰਦ ਉਬਲਦਾ ਤੇਲ ਪਾ ਕੇ ਸਾੜੇ ਗਏ। ਜਿਹੜੇ ਕੁਛ ਪੰਜਾਬ ਕੌਰ ਦੇ ਆੱਗਿਆਕਾਰ ਸਨ, ਉਹਨਾਂ ਨੂੰ ਸਹਾਇਤਾ ਦਾ ਭਰੋਸਾ ਦਿਤਾ।

ਇਸ ਤਰ੍ਹਾਂ ਗੁਨਾਹੀਂ ਮਸੰਦਾਂ ਨੂੰ ਸਜ਼ਾ ਦੇ ਕੇ ਗੁਰੂ ਜੀ ਵਾਪਸ ਪਾਵੰਟਾ ਸਾਹਿਬ ਆ ਗਏ।

---

# ਅੰਸੂ ੧੦

(ਫ਼ਤੇ ਸ਼ਾਹ ਦੇ ਲਾਗੀ ਆਏ)

ਸਵੇਰੇ ਉਠ ਕੇ ਕੁਛ ਸਮਾਂ ਮਹਾਰਾਜ ਬਾਣੀ ਰਚਦੇ। ਦੁਪਹਿਰੇ ਪ੍ਰਸਾਦ ਛਕ ਕੇ ਕੁਛ ਚਿਰ ਆਰਾਮ ਕਰਦੇ, ਤੇ ਪਿਛਲੇ ਪਹਿਰ ਸੁੱਖਾ ਤੇ ਅਫ਼ੀਮ ਛਕਦੇ।

"ਜਾਮ ਤੀਸਰੇ ਉਠੈਂ ਗੁਸਾਈਂ।
ਸੁੱਖਾ ਹੋਇ ਤਯਾਰ ਸਮੁਦਾਈ।੮।
ਸਹਿਤ ਅਫੀਮ ਛਕਹਿੰ ਤਿਸ ਨਾਲੇ।
ਚਢਹਿੰ ਤੁਰੰਗਮ ਬਾਹਰ ਚਾਲੇ।......੯।"

(ਗੁਰੂ ਜੀ ਨੂੰ ਸੁੱਖਾ ਤੇ ਅਫ਼ੀਮ ਛਕਦੇ ਦੱਸਣਾ, ਗੁਰੂ ਜੀ ਦੀ ਬਹੁਤ ਨਿਰਾਦਰੀ ਹੈ।)

ਰਾਜਾ ਫ਼ਤਹਿ ਸ਼ਾਹ ਦੀ ਕੰਨਿਆਂ ਦਾ ਵਿਆਹ ਨੇੜੇ ਆ ਗਿਆ। ਉਸ ਨੇ ਮਹਾਰਾਜ ਪਾਸ ਆਪਣੇ ਲਾਗੀ ਭੇਜੇ। ਨਾਲ ਵਿਆਹ ਦੀ ਗੰਢ ਵਜੋਂ ਮਿਠਿਆਈ ਆਦਿ ਨਜ਼ਰਾਨੇ ਭੇਜੇ। ਲਾਗੀਆਂ ਨੇ ਬੇਨਤੀ ਕੀਤੀ, ਕਿ ਗੁਰਦੇਵ ਆਪ ਦਰਸ਼ਨ ਦੇਣ।

ਗੁਰੂ ਜੀ ਨੇ ਕਿਹਾ, ਸਾਡਾ ਦੀਵਾਨ ਨੰਦ ਚੰਦ ਆਵੇਗਾ

ਫ਼ਤਹਿ ਸ਼ਾਹ ਦੀ ਲੜਕੀ ਵਾਸਤੇ ਗੁਰੂ ਜੀ ਨੇ ਇਕ ਲੱਖ ਪੰਜੀ ਹਜ਼ਾਰ ਰੁਪੈ ਦੇ ਜ਼ੇਵਰ ਆਦਿ ਤ਼ਿਆਰ ਕਰਾਏ।

---

# ਅੰਸੂ ੧੧

(ਨੰਦ ਚੰਦ ਵਿਆਹ ਤੇ ਗਿਆ)

ਪੰਜ ਸੌ ਯੋਧੇ ਨਾਲ ਲੈ ਕੇ ਨੰਦ ਚੰਦ ਵਿਆਹ 'ਤੇ ਗਿਆ। ਰਾਜੇ ਨੂੰ ਬਹੁਤ ਖ਼ੁਸ਼ੀ ਹੋਈ। ਨੰਦ ਚੰਦ ਦੀ ਇਛਿਆ ਅਨੁਸਾਰ ਨੰਦ ਚੰਦ ਦਾ ਡੇਰਾ ਸ਼ਹਿਰੋਂ ਬਾਹਰ

ਕਰਾਇਆ ਗਿਆ।

ਅਗਲੇ ਦਿਨ ਨੰਦ ਚੰਦ ਨੇ ਫ਼ਤਹਿ ਸ਼ਾਹ ਨੂੰ ਮਿਲ ਕੇ ਗੁਰੂ ਜੀ ਬਾਰੇ ਤੇ ਲੜਕੀ ਵਾਸਤੇ ਲਿਆਂਦੀਆਂ ਵਸਤਾਂ ਬਾਰੇ ਦੱਸਿਆ। ਰਾਜਾ ਬਹੁਤ ਖ਼ੁਸ਼ ਹੋਇਆ।

ਓਧਰੋਂ ਭੀਮ ਚੰਦ ਬਰਾਤ ਲੈ ਕੇ ਰਾਜਘਾਟ ਨੇੜੇ ਆ ਪੁੱਜਾ। ਸਾਰੇ ਪਹਾੜੀ ਰਾਜੇ ਸਨ ਸਣੇ ਫ਼ੌਜਾਂ। ਦੋ ਕੋਹ ਤੇ ਰਾਜਿਆਂ ਡੇਰਾ ਕੀਤਾ। ਪਤਾ ਲੱਗਾ, ਕਿ ਰਾਜ-ਘਾਟ ਦੇ ਸਿਰ ਉਤੇ ਪਾਵੰਟਾ ਕਿਲੇ ਵਿਚ ਫ਼ੌਜਾਂ ਸਣੇ ਗੁਰੂ ਜੀ ਬੈਠੇ ਹਨ। ਲੜ ਕੇ ਲੰਘ ਨਹੀਂ ਸੱਕਾਂਗੇ। ਜੇ ਪਿਛਲੇ ਪੱਤਣ ਵੱਲ ਮੁੜੇ, ਤਾਂ ਸਾਹਾ ਨਿਕਲ ਜਾਇਗਾ। ਸਾਰੀਆਂ ਗੱਲਾਂ ਸੋਚ ਕੇ ਰਾਜਿਆਂ ਨੇ ਗੁਰੂ ਜੀ ਵੱਲ ਇਕ ਮੰਤਰੀ ਭੇਜਿਆ।

---

## ਅੰਸੂ ੧੨

(ਵਜ਼ੀਰ ਗੁਰੂ ਜੀ ਪਾਸ)

ਰਾਜਿਆਂ ਦਾ ਫ਼ੌਜ ਸਮੇਤ ਆਉਣਾ ਸੁਣ ਕੇ ਗੁਰੂ ਜੀ ਨੇ ਅੱਗੇ ਮੋਰਚੇ ਮੱਲ ਲਏ।

ਰਾਜਿਆਂ ਦਾ ਵਜ਼ੀਰ ਗੁਰੂ ਜੀ ਦੇ ਹਾਜ਼ਰ ਹੋਇਆ।

ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ, ਕਿ ਅਸੀਂ ਧੋਖੇ ਵਿਚ ਨਹੀਂ ਆਵਾਂਗੇ। ਰਾਜੇ ਲੜਨਾ ਚਾਹੁੰਦੇ ਹਨ, ਤਾਂ ਅਸੀਂ ਤਿਆਰ ਹਾਂ।

---

## ਅੰਸੂ ੧੩

(ਵਜ਼ੀਰ ਨਾਲ ਲਾੜੇ ਨੂੰ ਲੰਘਣ ਦੀ ਆਗਿਆ)

ਵਜ਼ੀਰ ਨੇ ਵਾਪਸ ਆ ਕੇ ਦੱਸਿਆ, ਕਿ ਗੁਰੂ ਜੀ ਤੁਹਾਡੇ ਛਲ-ਕਪਟ ਨੂੰ ਜਾਣ ਗਏ ਹਨ। ਉਹ ਲੜੇ ਬਿਨਾਂ ਰਸਤਾ ਨਹੀਂ ਦੇਣਗੇ।

ਕੁਛ ਰਾਜੇ ਲੜਾਈ ਕਰਨ ਦੇ ਹੱਕ ਵਿਚ ਸਨ, ਪਰ ਭੀਮ ਚੰਦ ਨਾ ਮੰਨਿਆ। ਅੰਤ ਵਜ਼ੀਰ ਨੇ ਕਿਹਾ, ਕਿ ਗੁਰੂ ਨਿਰਵੈਰ ਹੈ, ਮੈਂ ਲਾੜੇ ਨੂੰ ਲੈ ਕੇ ਗੁਰੂ ਜੀ ਪਾਸ ਜਾਂਦਾ ਹਾਂ। ਬਾਕੀ ਸਭ ਹੇਠਲੇ ਪੱਤਣ ਦੇ ਰਸਤੇ ਜਾਣ।

---

## ਅੰਸੂ ੧੪

(ਵਜ਼ੀਰ ਤੇ ਲਾੜਾ ਸਿਰੀਨਗਰ ਪੁੱਜੇ)

ਵਜ਼ੀਰ ਇਕ ਦੋ ਸੇਵਕਾਂ ਤੇ ਰਾਜਕੁਮਾਰ ਸਣੇ ਗੁਰੂ ਜੀ ਦੀ ਸ਼ਰਣ ਜਾ ਪਿਆ। ਗੁਰੂ ਜੀ ਨੇ ਕਿਹਾ, ਜੇ ਅਸੀਂ ਭੀਮ ਚੰਦ ਦੀ ਨੀਤੀ ਵਰਤੀਏ, ਤਾਂ ਰਾਜਕੁਮਾਰ ਨੂੰ ਐਥੇ

ਕੈਦ ਕਰ ਲਈਏ । ਫਿਰ ਵਿਆਹ ਕੀਹਦਾ ਹੋਵੇ । ਪਰ ਇਹ ਗੁਰੂ ਘਰ ਦੀ ਨੀਤੀ ਨਹੀਂ । ਤੁਸੀਂ ਲੰਘ ਜਾਓ ।

ਇਸ ਤਰ੍ਹਾਂ ਵਜ਼ੀਰ ਤੇ ਰਾਜਕੁਮਾਰ ਸਮੇਂ ਸਿਰ ਸਿਰੀਨਗਰ ਜਾ ਪੁੱਜੇ । ਸਾਹੇ ਉਤੇ ਵਿਆਹ ਹੋ ਗਿਆ ।

ਦਯਾਰਾਮ ਨੇ ਫ਼ਤੇ ਸ਼ਾਹ ਨੂੰ ਕਿਹਾ, ਕਿ ਆਪ ਗੁਰੂ ਜੀ ਵੱਲੋਂ ਭੇਜੀਆਂ ਸੌਗਾਤਾਂ ਲੈ ਲਵੋ, ਤਾਂ ਅਸੀਂ ਚਲੇ ਜਾਈਏ । ਪਰ ਫ਼ਤੇਸ਼ਾਹ ਨੇ ਕਿਹਾ, ਕਿ ਸਾਰਿਆਂ ਰਾਜਿਆਂ ਦੇ ਸਾਮ੍ਹਣੇ ਦਿਹੋਗੇ, ਤਾਂ ਮੇਰਾ ਮਾਣ ਵਧੇਗਾ ।

---

# ਅੰਸੂ ੧੫

(ਬਰਾਤ ਸਿਰੀ ਨਗਰ ਪੁੱਜੀ)

ਇਕ ਸੌਦਾਗਰ ਗੁਰੂ ਜੀ ਵਾਸਤੇ ਇਕ ਸੌ ਸੁੰਦਰ ਘੋੜੇ ਖ਼ਰੀਦ ਕੇ ਲਿਆ ਰਿਹਾ ਸੀ । ਉਸਨੇ ਸੁਣਿਆਂ, ਕਿ ਭੀਮ ਚੰਦ ਦੀਆਂ ਫ਼ੌਜਾਂ ਇਸ ਤਰ੍ਹਾਂ ਨਾਰਾਜ਼ ਹੋ ਕੇ ਆ ਰਹੀਆਂ ਹਨ, ਤਾਂ ਸੌਦਾਗਰ ਘਬਰਾ ਗਿਆ । ਪਰ ਉਸਨੂੰ ਸਿਰੀਨਗਰ ਨੇੜ ਦੀਵਾਨ ਨੰਦ ਚੰਦ ਦਾ ਪਤਾ ਲੱਗਾ, ਤਾਂ ਉਹ ਉਸਦੇ ਡੇਰੇ ਜਾ ਪੁੱਜਾ, ਤੇ ਘੋੜੇ ਉਸਦੇ ਹਵਾਲੇ ਕਰ ਦਿਤੇ ।

ਭੀਮ ਚੰਦ ਸਣੇ ਰਾਜੇ ਵੀ ਆ ਪਹੁੰਚੇ । ਫ਼ਤੇਸ਼ਾਹ ਨੇ ਸਭ ਦੀ ਯੋਗ ਸੇਵਾ ਕੀਤੀ ।

ਨਿਉਂਦਰੇ ਦਾ ਸਮਾਂ ਆਇਆ, ਤਾਂ ਦਯਾ ਰਾਮ ਨੇ ਗੁਰੂ ਜੀ ਵਲੋਂ ਸਵਾ ਲੱਖ ਦੀਆਂ ਸੌਗਾਤਾਂ ਪੇਸ਼ ਕੀਤੀਆਂ । ਗੁਰੂ ਜੀ ਦਾ ਨਾਮ ਸੁਣ ਕੇ ਭੀਮ ਚੰਦ ਸੜ ਭੁੱਜ ਗਿਆ । ਉਸਨੇ ਧਮਕੀ ਦਿਤੀ, ਕਿ ਜੇ ਫਤੇ ਸ਼ਾਹ ਨੇ ਗੁਰੂ ਨਾਲ ਮੇਲ ਰੱਖਣਾ ਹੈ, ਤਾਂ ਮੈਂ ਉਸਦੀ ਲੜਕੀ ਛੱਡ ਕੇ ਮੁੜ ਜਾਵਾਂਗਾ ।

ਜਸਵਾਲ ਦੇ ਵਜ਼ੀਰ ਨੇ ਸਾਰੀ ਗੱਲ ਫਤੇ ਸ਼ਾਹ ਨੂੰ ਜਾ ਦੱਸੀ, ਕਿ ਜੇ ਆਪ ਅੱਗੇ ਲੱਗ ਕੇ ਗੁਰੂ ਨਾਲ ਲੜਨਾ ਨਹੀਂ ਮੰਨੋਗੇ, ਤਾਂ ਭੀਮ ਚੰਦ ਲੜਕੀ ਛੱਡ ਕੇ ਮੁੜ ਜਾਇਗਾ ।

---

# ਅੰਸੂ ੧੬

(ਵਸਤਾਂ ਸੰਭਾਲ ਕੇ ਨੰਦ ਚੰਦ ਵਾਪਸ)

ਭੀਮ ਚੰਦ ਨੇ ਵਾਪਸੀ ਦੀ ਤਿਆਰੀ ਕਰ ਲਈ, ਤਾਂ ਫਤੇ ਸ਼ਾਹ ਯਰਕ ਗਿਆ । ਉਹਨੇ ਗੁਰੂ ਨਾਲ ਲੜਨਾ ਮੰਨ ਲਿਆ । ਨੰਦ ਚੰਦ ਨੂੰ ਪਤਾ ਲੱਗਾ, ਤਾਂ ਉਹ ਸਾਰੀਆਂ ਵਸਤਾਂ ਸੰਭਾਲ ਕੇ ਵਾਪਸ ਤਿਆਰ ਹੋ ਗਿਆ ।

ਭੀਮ ਚੰਦ ਨੂੰ ਪਤਾ ਲੱਗਾ, ਤਾਂ ਉਹਨੇ ਆਪਣੀ ਫ਼ੌਜ ਨੰਦ ਚੰਦ ਨੂੰ ਲੁੱਟਣ ਵਾਸਤੇ ਭੇਜ ਦਿਤੀ।

---

## ਅੰਸੂ ੧੭

(ਰਾਜਿਆਂ ਘਾਟੀ ਰੋਕ ਲਈ)

ਜਿਸ ਤੰਗ ਘਾਟੀ ਰਾਹੀਂ ਸਿਖਾਂ ਨੇ ਲੰਘਣਾ ਸੀ, ਭੀਮ ਚੰਦ ਨੇ ਉਹ ਘਾਟੀ ਰੋਕਣ ਵਾਸਤੇ ਫ਼ੌਜ ਤੋਰ ਦਿਤੀ। ਰਾਜੇ ਦੀ ਫ਼ੌਜ ਅਜੇ ਥੋੜੀ ਹੀ ਪੁੱਜੀ ਸੀ, ਜਾਂ ਨੰਦ ਚੰਦ ਨੇ ਧਾਵਾ ਬੋਲ ਦਿੱਤਾ। ਪਹਾੜੀਏ ਕੁਛ ਮਾਰੇ ਗਏ, ਤੇ ਕੁਛ ਡਰਦੇ ਪਾਸੇ ਹਟ ਗਏ। ਸਿੱਖ ਸਹੀ ਸਲਾਮਤ ਅੱਗੇ ਲੰਘ ਗਏ। ਇਸ ਤਰਾਂ ਨੰਦ ਚੰਦ ਸਮੇਤ ਸਾਥੀਆਂ ਗੁਰੂ ਜੀ ਦੇ ਹਜ਼ੂਰ ਜਾ ਪੁੱਜਾ।

---

## ਅੰਸੂ ੧੮

(ਨੰਦ ਚੰਦ ਵਾਪਸ)

ਗੁਰੂ ਜੀ ਦੇ ਪੂਛਣ ਤੇ ਨੰਦ ਚੰਦ ਨੇ ਸਾਰੀ ਵਾਰਤਾ ਕਹਿ ਸੁਣਾਈ। ਗੁਰੂ ਜੀ ਨੇ ਤਿਆਰੀ ਦਾ ਹੁਕਮ ਦੇ ਦਿੱਤਾ।

ਦਯਾ ਰਾਮ ਨੇ ਦੱਸਿਆ, ਕਿ ਭੀਮ ਚੰਦ ਨਾਲ ਕਿਹੜੇ ਰਾਜੇ ਹਨ: ਕਿਰਪਾਲ ਕਟੋਚੀਆ, ਗੁਪਾਲ ਗੁਲੇਰੀਆ, ਹੰਡੂਰੀਆ, ਜਸਵਾਲੀਆ, ਫਤੇ ਸ਼ਾਹ, ਆਦਿ।

ਜੰਗ ਵਾਸਤੇ ਗੁਰੂ ਜੀ ਨੇ ਪਾਂਵਟੇ ਤੋਂ ਛੇ ਕੋਹ ਅੱਗੇ ਭੰਗਾਣੀ ਕੋਲ ਜਾ ਮੋਰਚੇ ਮੱਲੇ।

---

## ਅੰਸੂ ੧੯

(ਫਤੇ ਸ਼ਾਹ ਅੱਗੇ ਲੱਗਾ)

ਫਤੇ ਸ਼ਾਹ ਨੂੰ ਅੱਗੇ ਲਾ ਕੇ ਸਾਰੇ ਰਾਜੇ ਗੁਰੂ ਜੀ ਨਾਲ ਲੜਨ ਵਾਸਤੇ ਚੜ੍ਹਾਈ ਕਰ ਤੁਰੇ।

---

## ਅੰਸੂ ੨੦

(ਪਨਾਣ ਖਿਸਕਣ ਲਗੇ)

ਪਠਾਣਾਂ ਨੇ ਰਲ ਕੇ ਸਲਾਹ ਕੀਤੀ, ਕਿ ਆਪਾਂ ਐਵੇਂ ਕਿਉਂ ਮਰਦੇ ਹਾਂ। ਕਿਸੇ

ਨਾ ਕਿਸੇ ਬਹਾਨੇ ਛੁੱਟੀ ਲੈ ਕੇ ਖਿਸਕ ਚੱਲੋ ।

ਕਾਲੇ ਖ਼ਾਂ ਨੇ ਕਿਹਾ, ਸਮੇਂ ਬਣੇ ਤੇ ਨਿਮਕ ਹਰਾਮ ਨਾ ਬਣੋ, ਗੁਰੂ ਦੇ ਸਾਥ ਰਹੋ, ਈਮਾਨ ਨਾ ਖੋਹਵੋ ।

"ਸੁਨਿ ਬੋਲਯੋ ਤਬ ਭੀਖਨ ਖਾਨ ।
ਤੂ ਰਖ ਅਪਨੇ ਸੰਗ ਈਮਾਨ । ੨੫ ।"

ਅਸੀਂ ਨਹੀਂ ਰਹਾਂਗੇ ।

ਭੀਖਨ ਖ਼ਾਂ ਦੂਸਰਿਆਂ ਦਾ ਆਗੂ ਬਣ ਕੇ ਗੁਰੂ ਜੀ ਪਾਸ ਗਿਆ, ਕਿ ਘਰੋਂ ਚਿੱਠੀਆਂ ਆਈਆਂ ਹਨ, ਕੁਛ ਵਿਆਹਾਂ ਵਿਚ ਸ਼ਾਮਲ ਹੋਣਾ ਹੈ, ਸੋ ਸਾਡਾ ਹਿਸਾਬ ਕਰਕੇ ਛੁੱਟੀ ਦੇ ਦਿਹੋ ।

ਗੁਰੂ ਜੀ ਨੇ ਬਥੇਰਾ ਸਮਝਾਇਆ, ਪੰਜ ਗੁਣਾ ਤਨਖ਼ਾਹ ਦੇਣ ਵਾਸਤੇ ਕਿਹਾ, ਪਰ ਪਠਾਣ ਨਾ ਮੰਨੇ ।

---

## ਅੰਸੂ ੨੧

(ਪਾਠਣ ਫਤੇ ਸ਼ਾਹ ਨਾਲ ਜਾ ਮਿਲੇ)

ਭੀਖਨ ਖ਼ਾਨ, ਨਿਜਾਬਤ ਖ਼ਾਨ ਤੇ ਹਯਾਤ ਖ਼ਾਨ ਗੁਰੂ ਜੀ ਨੂੰ ਛੱਡ ਕੇ ਚਲੇ ਗਏ । ਗੁਰੂ ਜੀ ਦੇ ਡੇਰੇ ਦੀ ਲੁੱਟ ਮਾਫ਼ ਦੀ ਸ਼ਰਤ ਲਿਖਵਾ ਕੇ ਉਹ ਫਤੇ ਸ਼ਾਹ ਨਾਲ ਜਾ ਮਿਲੇ ।

---

## ਅੰਸੂ ੨੨

(ਬੁੱਧੂ ਸ਼ਾਹ ਨੂੰ ਖ਼ਬਰ)

ਪਠਾਣ ਫਤੇ ਸ਼ਾਹ ਨਾਲ ਜਾ ਮਿਲੇ । ਗੁਰੂ ਜੀ ਨੇ ਇਸ ਬਾਰੇ ਚਿੱਠੀ ਲਿੱਖ ਕੇ ਬੁੱਧੂ ਸ਼ਾਹ ਨੂੰ ਖ਼ਬਰ ਪੁਚਾ ਦਿਤੀ ।

ਬੁੱਧੂ ਸ਼ਾਹ ਆਪਣੇ ਚਾਰੇ ਪੁੱਤਰ ਤੇ ਸੱਤ ਸੌ ਮੁਰੀਦ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਆ ਪਹੁੰਚਾ ।

ਕਾਲੇ ਖ਼ਾਂ ਸੌ ਅਸਵਾਰ ਸਣੇ ਨਹੀਂ ਗਿਆ ।

ਨਿਮਕ ਹਰਾਮ ਪਠਾਣ ਫਤੇ ਸ਼ਾਹ ਦੀ ਫ਼ੌਜ ਦੇ ਅੱਗੇ ਲੱਗੇ ।

---

## ਅੰਸੂ ੨੩

(ਉਦਾਸੀ ਖਿਸਕ ਗਏ)

ਗੁਰੂ ਜੀ ਦੀ ਕੁਛ ਫ਼ੌਜ ਭੰਗਾਣੀ ਬੈਠੀ ਸੀ । ਉਹਨਾਂ ਸੁਨੇਹਾ ਭੇਜਿਆ, ਕਿ

ਭਲਕੇ ਫਤੇ ਸ਼ਾਹ ਹਮਲਾ ਕਰੇਗਾ।

ਗੁਰੂ ਜੀ ਨੇ ਉਦਾਸੀਆਂ ਦੇ ਡੇਰੇ ਵਿਚ ਸੁਨੇਹਾ ਭੇਜਿਆ, ਕਿ ਭਲਕੇ ਲੜਾਈ ਵਾਸਤੇ ਤਿਆਰ ਹੋ ਜਾਉ।

ਰਾਤੋ ਰਾਤ ਪੰਜ ਸੌ ਉਦਾਸੀ ਨੱਸ ਗਏ। ਇਕ ਉਹਨਾਂ ਦਾ ਮਹੰਤ ਕਿਰਪਾਲ ਦਾਸ ਰਹਿ ਗਿਆ। ਗੁਰੂ ਜੀ ਨੇ ਫ਼ੁਰਮਾਇਆ, 'ਕੋਈ ਨਹੀਂ', ਜੜ੍ਹ ਰਹਿ ਗਈ ਹੈ।'

---

# ਅੰਸੂ ੨੪

(ਮਹੰਤ ਕਿਰਪਾਲ)

ਕਿਰਪਾਲ ਨੇ ਆ ਕੇ ਨਮਸਕਾਰ ਕੀਤੀ, ਤੇ ਗੁਰੂ ਜੱਸ ਗਾਇਆ। ਏਸੇ ਸਮੇਂ ਭੰਗਾਣੀ ਤੋਂ ਖ਼ਬਰ ਆ ਗਈ, ਤਾਂ ਗੁਰੂ ਜੀ ਨੇ ਕੁਛ ਫ਼ੌਜ ਪਾਂਵਟੇ ਛੱਡ ਕੇ ਓਧਰ ਤਿਆਰੀ ਕਰ ਦਿਤੀ।

ਬੀਬੀ ਵੀਰੋ ਦੇ ਪੰਜੇ ਪੁੱਤਰ ਸੰਗੋ ਸ਼ਾਹ, ਜੀਤ ਮੱਲ, ਗੁਲਾਬ ਚੰਦ, ਗੰਗਾ ਰਾਮ ਤੇ ਮਾਹਰੀ ਚੰਦ ਗੁਰੂ ਜੀ ਦੇ ਨਾਲ ਚੜ੍ਹ ਪਏ।

---

# ਅੰਸੂ ੨੫

(ਜੰਗ ਭੰਗਾਣੀ)

ਸੱਯਦ ਬੁੱਧੂ ਸ਼ਾਹ ਆਪਣੇ ਚੌਹਾਂ ਪੁੱਤਰਾਂ ਤੇ ਸੱਤ ਸੌ ਮੁਰੀਦਾਂ ਸਮੇਤ ਇਸ ਜੰਗ ਵਿਚ ਸ਼ਾਮਲ ਆ ਹੋਇਆ। ਸਭ ਤੋਂ ਪਹਿਲਾਂ ਸੰਗੋ ਸ਼ਾਹ ਅੱਗੇ ਵਧਿਆ।

ਫ਼ਤੇ ਸ਼ਾਹ ਦੇ ਪ੍ਰੇਰੇ ਹੋਏ ਪਠਾਣ ਅੱਗੇ ਵਧੇ। ਏਧਰੋਂ ਨੰਦ ਚੰਦ ਤੇ ਦਯਾ ਰਾਮ ਵਧੇ। ਮਹੀਂ ਦੀ ਸੰਭਾਲ ਕਰਨ ਵਾਲਾ ਲਾਲ ਚੰਦ ਵੀ ਮੈਦਾਨ ਵਿਚ ਆ ਗਿਆ। ਇਸ ਮੁਠਭੇੜ ਵਿਚ ਪਠਾਣਾਂ ਦਾ ਕਾਫ਼ੀ ਨੁਕਸਾਨ ਹੋਇਆ।

---

# ਅੰਸੂ ੨੬

(ਬੁੱਧੂ ਸ਼ਾਹ ਦਾ ਜੰਗ)

ਇਕ ਪਾਸਿਉਂ ਗੋਪਾਲ ਗੁਲੇਰੀਆ ਅੱਗੇ ਵਧਿਆ, ਉਸਦੇ ਸਾਹਮਣੇ ਬੁੱਧੂ ਸ਼ਾਹ ਦੇ ਮੁਰੀਦ ਛਾਤੀਆਂ ਡਾਹ ਖਲੇ। ਇਸ ਘਮਸਾਣ ਯੁੱਧ ਵਿਚ ਬੁੱਧੂ ਸ਼ਾਹ ਦਾ ਇਕ ਪੁੱਤਰ ਸ਼ਹੀਦ ਹੋ ਗਿਆ।

---

# ਅੰਸੂ ੨੭

(ਕਿਰਪਾਲ ਤੇ ਹਯਾਤ ਖ਼ਾਂ)

ਫਤੇ ਸ਼ਾਹ ਦੇ ਲਲਕਾਰੇ ਹੋਏ ਪਠਾਣ ਫਿਰ ਅੱਗੇ ਵਧੇ।

ਸਭ ਤੋਂ ਅੱਗੇ ਹਯਾਤ ਖ਼ਾਂ ਆ ਰਿਹਾ ਸੀ। ਓਧਰੋਂ ਗੁਰੂ ਜੀ ਦੀ ਆਗਿਆ ਪਾ ਕੇ ਕਿਰਪਾਲ ਉਦਾਸੀ ਸਾਹਮਣੇ ਆ ਗਿਆ। ਕਿਰਪਾਲ ਨੇ ਆਪਣਾ ਕੁਤਕਾ (ਮੁਤਹਿਰ) ਏਨੇ ਜ਼ੋਰ ਨਾਲ ਹਯਾਤ ਖ਼ਾਂ ਦੇ ਸਿਰ ਵਿਚ ਮਾਰਿਆ, ਕਿ ਹਯਾਤ ਖ਼ਾਂ ਦਾ ਖੋਪਰ ਫੁਟ ਗਿਆ, ਤੇ ਉਹ ਘੋੜੇ ਤੋਂ ਡਿੱਗ ਕੇ ਮਰ ਗਿਆ।

ਗੁਰੂ ਜੀ ਬਚਿਤ੍ਰ ਨਾਟਕ ਵਿੱਚ ਲਿਖਦੇ ਹਨ :

"ਕ੍ਰਿਪਾਲ ਕੋਪੀਅੰ, ਕੁਤਕੋ ਸੰਭਾਰੀ।<br>
ਹਠੀ ਖਾਨ ਹਯਾਤ ਕੇ ਸੀਸ ਝਾਰੀ।<br>
ਉਠੀ ਛਿੱਛ ਇਛੰ ਕਢਾ ਮੇਝ ਜੋਰੰ।<br>
ਮਨੋ ਮਾਖਨੰ ਮਟਕੀ ਕਾਨ੍ਹ ਫੋਰੰ।"

---

# ਅੰਸੂ ੨੮

(ਸਾਹਿਬ ਚੰਦ, ਦਯਾ ਰਾਮ, ਨੰਦ ਚੰਦ)

ਕਾਂਸ਼ੀ ਦੇ ਇਲਾਕੇ ਦੇ ਸਿੱਖ ਰਾਮ ਸਿੰਘ ਨੇ ਲੱਕੜ ਦੀ ਤੋਪ ਚਲਾਈ, ਜਿਸਨੇ ਪਠਾਣਾਂ ਨੂੰ ਘਬਰਾ ਦਿੱਤਾ।

ਫਤੇ ਸ਼ਾਹ ਦੀ ਫ਼ੌਜ ਇਕ ਪਾਸੇ ਵਧੀ, ਤਾਂ ਏਧਰੋਂ ਸਾਹਿਬ ਚੰਦ ਮੈਦਾਨ ਵਿਚ ਆ ਗਿਆ। ਓਧਰੋਂ ਭੀਖਨ ਖ਼ਾਂ ਤੇ ਨਜਾਬਤ ਖ਼ਾਂ ਅਗੇ ਵਧੇ। ਰਾਜਾ ਹਰੀ ਚੰਦ ਹੰਡੂਰੀਆ ਵੀ ਉਹਨਾਂ ਦੇ ਸਾਥ ਆ ਰਲਿਆ। ਗੁਰੂ ਜੀ ਨੇ ਏਧਰੋਂ ਨੰਦ ਚੰਦ ਤੇ ਦਯਾ ਰਾਮ ਨੂੰ ਭੇਜਿਆ। ਇਸ ਘਮਸਾਣ ਯੁੱਧ ਵਿਚ ਬੁੱਧੂ ਸ਼ਾਹ ਦਾ ਇਕ ਹੋਰ ਪੁੱਤਰ ਸ਼ਹੀਦ ਹੋ ਗਿਆ।

---

# ਅੰਸੂ ੨੯

( ਹਲਵਾਈ ਸਿੱਖ—ਜੀਤ ਮੱਲ ਸ਼ਹੀਦ )

ਇਕ ਹਲਵਾਈ ਸਿੱਖ ਗੁਰੂ ਜੀ ਦੀ ਆਗਿਆ ਲੈ ਕੇ ਜੰਗ ਵਿਚ ਜਾ ਕੁੱਦਿਆ। ਗੁਰੂ ਜੀ ਦੀ ਲੀਹਲਾ। ਲਾਲ ਚੰਦ ਹਲਵਾਈ ਨੇ ਮੀਰ ਖ਼ਾਂ ਨੂੰ ਮਾਰ ਗਿਰਾਇਆ।

ਇਕ ਪਾਸੇ ਜੀਤ ਮੱਲ ਤੇ ਹਰੀਚੰਦ ਦਾ ਟਾਕਰਾ ਹੋ ਗਿਆ। ਦੂਸਰ ਪਾਸੇ ਸੰਗੋ ਸ਼ਾਹ ਤੇ ਨਜਾਬਤ ਖ਼ਾਂ ਆਹਮੋ ਸਾਹਮਣੇ ਆ ਭਿੜੇ।

ਜੀਤ ਮੱਲ ਤੇ ਹਰੀਚੰਦ ਦੇ ਇਕਠੇ ਤੀਰ ਚੱਲੇ, ਜਿੰਨ੍ਹਾਂ ਨਾਲ ਦੋਹਾਂ ਦੇ ਘੋੜੇ ਮਾਰ

ਗਏ । ਦੂਸਰੇ ਸਾਂਝੇ ਵਾਰ ਨਾਲ ਰਾਜਾ ਹਰੀਚੰਦ ਮੂਰਛਤ (ਬੇਹੋਸ਼) ਹੋ ਕੇ ਡਿੱਗ ਪਿਆ। ਪਰ ਜੀਤ ਮੱਲ ਸ਼ਹੀਦ ਹੋ ਗਿਆ ।

---

# ਅੰਸੂ ੩੦

(ਸੰਗੋਸ਼ਾਹ, ਨਜਾਬਤ ਖ਼ਾਨ, ਹਰੀਚੰਦ)

ਸੰਗੋ ਸ਼ਾਹ ਤੇ ਨਜਾਬਤ ਖ਼ਾਨ ਦੋਵੇਂ ਬਰਾਬਰ ਦੇ ਸੂਰਮੇਂ ਸਾਂਝੇ ਵਾਰ ਨਾਲ ਸ਼ਹੀਦ ਹੋ ਗਏ । ਗੁਰੂ ਜੀ ਨੇ 'ਬਚਿਤ੍ਰ ਨਾਟਕ' ਵਿਚ ਲਿਖਿਆ ਹੈ,

"ਮਾਰਿ ਨਜਾਬਤ ਖਾਨ ਕੋ' ਸੰਗੋ ਜੁਝੇ ਜੁਝਾਰ :
ਹਾ ਹਾ ਇਹ ਲੋਕੇ ਭਯੋ, ਸੁਰਗ ਲੋਕ ਜੈਕਾਰ ।"

ਗੁਰੂ ਜੀ ਨੇ ਸੰਗੋ ਸ਼ਾਹ ਦਾ ਨਾਮ 'ਸ਼ਾਹ ਸੰਗ੍ਰਾਮ' ਰੱਖ ਦਿਤਾ ।

ਏਨੇ ਤਕ ਰਾਜਾ ਹਰੀ ਚੰਦ ਹਥਿਆਰ ਸੰਭਾਲ ਕੇ ਗੁਰੂ ਜੀ ਦੇ ਸਾਮ੍ਹਣੇ ਆ ਗਿਆ । ਉਸਨੇ ਗੁਰੂ ਜੀ 'ਤੇ ਤਿੰਨ ਤੀਰ ਚਲਾਏ, ਪਰ ਉਹ ਖ਼ਾਲੀ ਹੀ ਗਏ । ਅੰਤ ਗੁਰੂ ਜੀ ਦੇ ਤੀਰ ਨਾਲ ਰਾਜਾ ਹਰੀ ਚੰਦ ਮਾਰਿਆ ਗਿਆ ।

(ਬਚਿਤ੍ਰ ਨਾਟਕ ਵਿਚ ਇਸ ਯੁੱਧ ਦਾ ਬੜਾ ਸੁੰਦਰ ਵਰਣਨ ਹੈ ।)

---

# ਅੰਸੂ ੩੧

(ਭੰਗਾਣੀ ਯੁੱਧ ਦੀ ਫ਼ਤਹਿ)

ਹਰੀ ਚੰਦ ਦੇ ਮਰਨ ਨਾਲ ਵੈਰੀ ਦੇ ਹੌਂਸਲੇ ਟੁਟ ਗਏ । ਫਤੇ ਸ਼ਾਹ ਪਿੜ ਛੱਡ ਕੇ ਨੱਸ ਤੁਰਿਆ । ਅੱਗੇ ਇਕ ਨਦੀ 'ਗਿਰੀ' ਵਗਦੀ ਸੀ । ਕੁਛ ਤਾਂ ਉਸਨੂੰ ਤਰ ਕੇ ਲੰਘ ਗਏ, ਕੁਛ ਵਿਚ ਡੁੱਬ ਮਰੇ । ਮੈਦਾਨ ਖ਼ਾਲੀ ਹੋ ਗਿਆ ।

ਸੰਗੋ ਸ਼ਾਹ ਤੇ ਜੀਤ ਮੱਲ ਦੇ ਸਰੀਰ ਪਾਂਵਟਾ ਸਾਹਿਬ ਲਿਆ ਕੇ ਸਸਕਾਰੇ ਗਏ ।

ਬੁੱਧੂ ਸ਼ਾਹ ਹਾਜ਼ਰ ਹੋਇਆ । ਗੁਰੂ ਜੀ ਨੇ ਉਸਦੀ ਬਹੁਤ ਸ਼ਲਾਘਾ ਕੀਤੀ, ਤੇ ਕੇਸ਼ਾਂ ਸਮੇਤ ਸੀਸ ਦਾ ਕੰਘਾ ਬਖ਼ਸ਼ਿਆ, ਨਾਲ ਹੀ ਇਕ ਕਰਦ । ਬੁੱਧੂ ਸ਼ਾਹ ਨੂੰ ਪੰਜ ਹਜ਼ਾਰ ਨਕਦ ਵੀ ਦਿਤਾ, ਤੇ ਇਕ 'ਹੁਕਮਨਾਮਾ' ਤੇ ਦਸਤਾਰ ।

---

# ਅੰਸੂ ੩੨

(ਪਾਂਵਟੇ ਤੋਂ ਤਿਆਰੀ)

ਦਰਬਾਰ ਵਿਚ ਜੋਧਿਆਂ ਦਾ ਸਨਮਾਨ ਕੀਤਾ ਤੇ ਇਨਾਮ ਵੰਡੇ । ਕਿਰਪਾਲ ਦਾਸ ਉਦਾਸੀ ਨੂੰ ਅੱਧੀ ਦਸਤਾਰ ਸਿਰੋਪਾਉ ਵਜੋਂ ਬਖਸ਼ੀ । ਦਯਾ ਰਾਮ ਨੂੰ

ਆਪਣੀ ਢਾਲ ਤੇ ਪਟਾ (ਹੁਕਮਨਾਮਾ) ਬਖ਼ਸ਼ਿਆ।

ਬੀਰੀ ਵੀਰੋ ਜੀ ਦੇ ਦੋ ਪੁੱਤਰ ਸ਼ਹੀਦ ਹੋ ਗਏ ਸਨ । ਬਾਕੀ ਤਿੰਨਾਂ ਨੂੰ ਬਹੁਤ ਧਨ ਤੇ ਸਿਰੋਪਾਉ ਬਖ਼ਸ਼ੇ। ਬਾਕੀ ਹੋਰ ਯੋਧਿਆਂ ਨੂੰ ਵੀ ਸਿਰੋਪਾਉ ਬਖ਼ਸ਼ੇ।

ਸਿੱਖਾਂ ਦੇ ਹੌਸਲੇ ਏਨੇ ਵਧ ਗਏ ਸਨ, ਕਿ ਉਹ ਆਪ ਫਤੇ ਸ਼ਾਹ ਤੇ ਹਮਲਾ ਕਰਨ ਦੀ ਸੋਚ ਰਹੇ ਸਨ।

ਸਾਰੇ ਹਾਲਾਤ ਉਤੇ ਵਿਚਾਰ ਕਰਕੇ ਗੁਰੂ ਜੀ ਨੇ ਪਾਂਵਟੇ ਤੋਂ ਤਿਆਰੀ ਦਾ ਹੁਕਮ ਦੇ ਦਿਤਾ, ਕਿ ਹੁਣ ਅਨੰਦ ਪੁਰ ਚੱਲੋ।

---

# ਅੰਸੂ ੩੩

(ਪਾਂਵਟੇ ਤੋਂ ਰਵਾਨਗੀ)

ਸਭ ਲਸ਼ਕਰ ਤੇ ਸਾਜ ਸਾਮਾਨ ਸਮੇਤ ਗੁਰੂ ਜੀ ਪਾਂਵਟਾ ਤੋਂ ਤੁਰ ਪਏ। ਨਾਹਣ ਦੇ ਰਾਜੇ ਦਾ ਵਕੀਲ ਆਇਆ, ਕਿ ਆਪ ਕੁਛ ਦਿਨ ਰਸਤੇ ਵਿਚ ਠਹਿਰੋ, ਮੈਂ ਦਰਸ਼ਨ ਵਾਸਤੇ ਆ ਰਿਹਾ ਹਾਂ।

ਕੁਛ ਫ਼ੌਜ ਸਮੇਤ ਗੁਰੂ ਜੀ ਰਸਤੇ ਵਿਚ ਰੁਕ ਗਏ । ਡੇਰਾ ਤੇ ਜ਼ਖ਼ਮੀ ਮਾਮਾ ਕ੍ਰਿਪਾਲ ਦੀ ਨਿਗਰਾਨੀ ਵਿਚ ਅੱਗੇ ਤੋਰ ਦਿਤੇ।

ਮੇਦਨੀ ਪ੍ਰਕਾਸ਼ ਨੇ ਸੋਚਿਆ, ਜੇ ਮੈਂ ਗੁਰੂ ਜੀ ਨੂੰ ਜਾ ਕੇ ਮਿਲਿਆ, ਤਾਂ ਬਾਕੀ ਰਾਜੇ ਨਾਰਾਜ਼ ਹੋ ਜਾਣਗੇ । ਸੋ ਉਸਨੇ ਸੁਨੇਹਾ ਭੇਜਿਆ, ਕਿ ਮੇਰਾ ਦੀਵਾਨ ਆ ਰਿਹਾ ਹੈ।

ਗੁਰੂ ਜੀ ਨੇ ਕਿਹਾ, ਰਾਜਾ ਗੀਦੀ ਬਣ ਗਿਆ ਹੈ । ਕਹਿ ਦਿਹੋ, ਅਸੀਂ ਉਸਦੇ ਦੀਵਾਨ ਨੂੰ ਨਹੀਂ ਮਿਲਾਂਗੇ।

ਉਸ ਅਸਥਾਨ ਦੇ ਇਕ ਪਾਸੇ ਛੋਟਾ ਜਿਹਾ ਪਿੰਡ ਫ਼ਕੀਰਾਂ ਦਾ ਸੀ। ਇਕ ਰੰਘੜਾਂ ਦਾ। ਰੰਘੜਾਂ ਨੇ ਗੁਰੂ ਜੀ ਦੇ ਦੋ ਊਠ ਚੁਰਾ ਲਏ। ਗੁਰੂ ਜੀ ਨੇ ਰੰਘੜਾਂ ਦਾ ਨਾਮ 'ਖੋਟਾ' ਰੱਖ ਦਿਤਾ। ਗੁਰੂ ਜੀ ਦਾ ਹੁਕਮ ਗਿਆ, ਕਿ ਊਠ ਵਾਪਸ ਕਰੋ, ਨਹੀਂ ਤਾਂ ਸਾਰਾ ਪਿੰਡ ਲੁੱਟ ਲਵਾਂਗੇ। ਡਰਦਿਆਂ ਰੰਘੜਾਂ ਊਠ ਵਾਪਸ ਲਿਆ ਹਾਜ਼ਰ ਕੀਤੇ। ਆਮ ਲੋਕਾਂ ਵਿਚ ਫ਼ਕੀਰਾਂ ਦਾ ਪਿੰਡ 'ਲਾਹਾ' ਤੇ ਰੰਘੜਾਂ ਦਾ 'ਟੋਟਾ' ਪ੍ਰਸਿਧ ਹੋ ਗਿਆ।

---

# ਅੰਸੂ ੩੪

(ਰਾਇਪੁਰ ਦੀ ਰਾਣੀ)

ਓਥੇ ਗੁਰੂ ਜੀ ਤੇਰਾਂ ਦਿਨ ਠਹਿਰੇ। ਅੱਜ ਕੱਲ੍ਹ ਓਥੇ ਗੁਰਦਵਾਰਾ 'ਟੋਕਾ ਸਾਹਿਬ' ਹੈ। ਗੁਰਦੇਵ ਅੱਗੇ ਚੱਲੇ, ਤਾਂ ਰਸਤੇ ਵਿਚ ਰਾਏਪੁਰ ਦੀ ਰਾਣੀ ਨੇ

ਸ਼ਰਧਾ ਨਾਲ ਮਹਾਰਾਜ ਨੂੰ ਅਟਕਾ ਲਿਆ। ਇਕ ਦਿਨ ਸਭ ਦੀ ਸੇਵਾ ਕੀਤੀ, ਹੱਥੀਂ ਪ੍ਰਸਾਦ ਛਕਾਇਆ, ਤੇ ਆਪਣੇ ਬਾਲਕ ਪੁਤਰ ਨੂੰ ਗੁਰੂ ਜੀ ਦੇ ਚਰਨਾਂ ਵਿਚ ਲਿਆ ਪਾਇਆ। ਰਾਣੀ ਨੇ ਬੇਨਤੀ ਕੀਤੀ, 'ਗੁਰਦੇਵ ਇਸ ਬਾਲਕ ਨੂੰ ਅਭੈਦਾਨ ਬਖ਼ਸ਼ੋ।"

'ਹੁਇ ਪ੍ਰਸੰਨ ਸ੍ਰੀ ਪ੍ਰਭੁ ਕਹਯ, ਸਿਰ ਕੇਸ ਰਖੀਜੇ।
ਆਯੁਧ ਬਿੱਦਯਾ* ਬਿਖੈ, ਸੁਤ ਨਿਪੁੰਨ ਕਰੀਜੈ।੨੫।'

ਗੁਰੂ ਜੀ ਨੇ ਰਾਜਕੁਮਾਰ ਨੂੰ ਆਪਣੀ ਤੇਗ਼ ਤੇ ਢਾਲ ਬਖ਼ਸ਼ੀ।

——

# ਅੰਸੂ ੩੫

(ਅਨੰਦਪੁਰ ਪੁੱਜੇ)

ਚਲਦੇ ਚਲਦੇ ਗੁਰਦੇਵ ਕੀਰਤਪੁਰ ਆ ਪਹੁੰਚੇ। ਸਭ ਅਸਥਾਨਾਂ ਦੇ ਦਰਸ਼ਨ ਕੀਤੇ। ਸੂਰਜਮੱਲ ਦੇ ਪੋਤਰਿਆਂ—ਗੁਲਾਬ ਰਾਏ ਤੇ ਸ਼ਯਾਮ ਸਿੰਘ—ਨੇ ਬਹੁਤ ਸੇਵਾ ਕੀਤੀ।

ਇਕ ਰਾਤ ਕੀਰਤਪੁਰ ਗੁਜ਼ਾਰ ਕੇ ਅਗਲੇ ਦਿਨ ਮਹਾਰਾਜ ਅਨੰਦਪੁਰ ਜਾ ਪਹੁੰਚੇ। ਸਭ ਤੋਂ ਪਹਿਲਾਂ ਨੌਂਵੇਂ ਪਾਤਸ਼ਾਹ ਦੇ ਅਸਥਾਨ 'ਤੇ ਨਮਸਕਾਰ ਕੀਤੀ।

ਸਾਰੇ ਨੱਗਰ ਨਿਵਾਸੀਆਂ ਦਰਸ਼ਨ ਕੀਤੇ ਤੇ ਭੇਟਾ ਧਰੀਆਂ। ਹੋਰ ਵੀ ਬੇਅੰਤ ਸੰਗਤਾਂ ਹਾਜ਼ਰ ਹੋਈਆਂ।

——

# ਅੰਸੂ ੩੬

(ਭੀਮਚੰਦ ਦਾ ਵਜ਼ੀਰ ਆਇਆ)

ਗੁਰੂ ਜੀ ਦੇ ਵਾਪਸ ਆ ਜਾਣ ਨਾਲ ਅਨੰਦਪੁਰ ਦੀ ਰੌਣਕ ਵਧ ਗਈ। ਬੇਅੰਤ ਸੰਗਤਾਂ ਰੋਜ਼ ਆਉਣ ਲੱਗੀਆਂ। ਕਈ ਬਪਾਰੀ ਹੋਰ ਵੀ ਨੱਗਰ ਵਿਚ ਆ ਵੱਸੇ। ਮਹਾਰਾਜ ਨੇ ਕਿਲੇ ਬਨਾਉਣੇ ਵੀ ਆਰੰਭ ਦਿਤੇ।

ਸਿੱਖ ਉਦਾਲੇ ਪਿੰਡਾਂ ਵਿਚ ਘਾਹ ਪੱਠੇ ਤੇ ਹੋਰ ਲੋੜੀਦੀਆਂ ਵਸਤਾਂ ਵਾਸਤੇ ਜਾਂਦੇ। ਜੋ ਖ਼ੁਸ਼ੀ ਨਾਲ ਦੇ ਦੇਂਦੇ, ਸਿੱਖ ਉਹਨਾਂ ਦੀ ਸਹਾਇਤਾ ਕਰਦੇ, ਜੋ ਆਕੜਦੇ, ਸਿੱਖ ਲੁੱਟ ਮਾਰ ਕਰ ਲੈਂਦੇ।

ਸਲਾਹਕਾਰਾਂ ਨਾਲ ਸਲਾਹ ਕਰ ਕੇ ਭੀਮਚੰਦ ਨੇ ਆਪਣਾ ਵਜ਼ੀਰ ਗੁਰੂ ਜੀ ਪਾਸ ਭੇਜਿਆ ਸੁਲ੍ਹਾ ਵਾਸਤੇ। ਗੁਰਦੇਵ ਨੇ ਕਿਹਾ, ਪਹਿਲਾਂ ਵੀ ਵਿਗਾੜ ਰਾਜਿਆਂ ਵੱਲੋਂ ਹੀ ਹੋਇਆ ਹੈ। ਉਹ ਸੁਲ੍ਹਾ ਕਰਨਾ ਚਾਹੁੰਦਾ ਹੈ, ਤਾਂ ਬੜੀ ਖ਼ੁਸ਼ੀ ਨਾਲ ਆ ਜਾਵੇ। ਸਾਡਾ ਕਿਸੇ ਨਾਲ ਵੈਰ ਨਹੀਂ।

*ਸ਼ਸਤਰ ਵਿੱਦਿਆ।

——

# ਅੰਸੂ ੩੭

(ਭੀਮਚੰਦ ਸੁਲ੍ਹਾ ਵਾਸਤੇ ਹਾਜ਼ਰ)

ਆਪਣੇ ਮੰਤਰੀਆਂ ਸਮੇਤ ਰਾਜਾ ਭੀਮ ਚੰਦ ਗੁਰੂ ਜੀ ਦੀ ਸ਼ਰਣ ਆਇਆ, ਭੇਟਾ ਧਰੀ, ਤੇ ਪਿਛਲੀ ਭੁੱਲ ਦੀ ਮਾਫ਼ੀ ਮੰਗੀ।

ਗੁਰੂ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ, ਨਾ ਅਸਾਂ ਪਿੱਛੇ ਪਹਿਲ ਕੀਤੀ ਸੀ, ਨਾ ਹੁਣ ਕਰਾਂਗੇ। ਆਪ ਦਿਲੋਂ ਸਾਫ਼ ਰਹੋਗੇ, ਤਾਂ ਅਸੀਂ ਤੁਹਾਡੇ ਸਹਾਈ ਰਹਾਂਗੇ। ਸਾਡੇ ਸਿੱਖ ਤੇਰੀ ਪਰਜਾ ਨੂੰ ਤੰਗ ਨਹੀਂ ਕਰਨਗੇ । ਪਰ ਸਾਡੀਆਂ ਆਉਂਦੀਆਂ ਸੰਗਤਾਂ ਨੂੰ ਵੀ ਕੋਈ ਤੰਗ ਨਾ ਕਰੇ। ਸ਼ਾਡੇ ਵੱਲੋਂ ਬੇਫ਼ਿਕਰ ਰਹੋ।

ਕੀਮਤੀ ਸਿਰੋਪਾਉ ਦੇ ਕੇ ਗੁਰੂ ਜੀ ਨੇ ਭੀਮ ਚੰਦ ਨੂੰ ਵਿਦਿਆ ਕੀਤਾ।

ਏਸੇ ਸਮੇਂ ਮਾਤਾ ਸੁੰਦਰੀ ਜੀ ਦੀ ਕੁੱਖੋਂ ਜਨਮੇ ਸਾਹਿਬਜ਼ਾਦਾ ਅਜੀਤ ਸਿੰਘ ਜੀ, ਸ਼ੁਕਰਵਾਰ, ਮਾਘ ਸੁਦੀ ਚਾਰ ਨੂੰ।

---

# ਅੰਸੂ ੩੮

(ਮੇਂਲੇ ਵਿਚ ਠੱਗ ਨੂੰ ਸਜ਼ਾ)

ਸਾਹਿਬਜ਼ਾਦੇ ਦੇ ਜਨਮ ਦੀਆਂ ਬੜੀਆਂ ਖ਼ੁਸ਼ੀਆਂ ਹੋਈਆਂ। ਲੋੜਵੰਦਾਂ ਨੂੰ ਦਾਨ ਦਿਤਾ। ਮਾਤਾ ਗੁਜਰੀ ਜੀ ਦੇ ਪੁੱਛਣ 'ਤੇ ਗੁਰੂ ਜੀ ਨੇ ਸਾਹਿਬਜ਼ਾਦੇ ਦਾ ਨਾਮ 'ਅਜੀਤ ਸਿੰਘ' ਰੱਖਿਆ।

ਮੇਲੇ ਸਮੇਂ ਇਕ ਗੰਢ-ਕਾਟਾ ਆ ਗਿਆ। ਉਹਨੇ ਚੌਂਹ ਸਿੱਖਾਂ ਦੀਆਂ ਜੇਬਾਂ ਕੱਟ ਲਈਆਂ। ਉਹਨਾਂ ਗੁਰੂ ਜੀ ਪਾਸ ਪੁਕਾਰ ਕੀਤੀ। ਗੁਰੂ ਜੀ ਨੇ ਉਹਨਾਂ ਨੂੰ ਹੌਸਲਾ ਦੇ ਕੇ ਕੋਲ ਬਿਠਾ ਲਿਆ, ਤੇ ਆਪਣੇ ਸੇਵਕਾਂ ਨੂੰ ਹੁਕਮ ਕੀਤਾ, 'ਇਕ ਠੱਗ ਫਿਰ ਰਿਹਾ ਹੈ। ਉਸ ਦੇ ਤੇੜ ਧੋਤੀ, ਸਿਰ ਤੇ ਲਾਲ ਪੱਗ, ਮੱਥੇ ਵਿਚ ਚੰਦਨ ਦਾ ਤਿਲਕ ਤੇ ਹੱਥ ਵਿਚ ਮਾਲਾ ਹੈ। ਉਸ ਨੂੰ ਪਕੜ ਲਿਆਓ।'

ਸਿੱਖ ਪਕੜ ਲਿਆਏ। ਉਸ ਕੋਲੋਂ ਚੌਹਾਂ ਦਾ ਮਾਲ ਨਿਕਲ ਆਇਆ। ਉਹ ਆਪਣਾ ਗਿਆ ਧਨ ਪਾਕੇ ਖ਼ੁਸ਼ ਹੋਏ। ਠੱਗ ਨੂੰ ਗੁਰੂ ਜੀ ਨੇ ਕੈਦ ਕਰਵਾ ਦਿਤਾ।

ਕਈ ਦਿਨਾਂ ਪਿਛੋਂ ਠੱਗ ਨੂੰ ਸਾਮ੍ਹਣੇ ਬੁਲਾ ਕੇ ਕਿਹਾ, 'ਤੂੰ ਸਾਨੂੰ ਅਰਾਧਿਆ ਸੀ, ਕਿ ਤਿੰਨ ਚੋਰੀਆਂ ਕਰੇਂਗਾ, ਅਸੀਂ ਤੇਰਾ ਪਰਦਾ ਰਖੀਏ। ਫਿਰ ਤੂੰ ਚੌਥੀ ਕਿਉਂ ਕੀਤੀ। ਬਚਨ 'ਤੇ ਪੱਕਾ ਕਿਉਂ ਨਾ ਰਿਹੋਂ।' ਅਗ੍ਹਾਂ ਵਾਸਤੇ ਤਾੜਨਾ ਕਰਕੇ ਉਸਨੂੰ ਛੱਡ ਦਿਤਾ।

(ਤਾਂ ਕੀ ਬੁਰੇ ਕੰਮ ਵਿਚ ਵੀ ਗੁਰੂ ਸਹਾਇਤਾ ਕਰਦਾ ਹੈ? ਐਵੇਂ ਜਜ਼ਬਾਤੀ ਗੱਲ ਹੈ। ਇਹ ਸਿੱਖ ਸਿਧਾਂਤ ਦੇ ਉਲਟ ਹੈ।)

ਇਸ ਸਮੇਂ ਗੁਰੂ ਜੀ ਇਕਾਂਤ ਵਿਚ ਬਹਿ ਕੇ ਕਵਿਤਾ ਰਚਦੇ। ਗੁਰੂ ਜੀ ਦਾ ਜੱਸ ਸੁਣ ਕੇ ਹੋਰ ਕਈ ਵਿੱਦਵਾਨ ਸ਼ਰਨ ਆਏ। ਗੁਰੂ ਜੀ ਨੇ ਹਰ ਇਕ ਦੀ ਧਨ ਨਾਲ ਯੋਗ ਮਦਦ ਕੀਤੀ। ਕੇਈ ਗੁਰਦੇਵ ਦੇ ਨੌਕਰ ਬਣ ਕੇ ਕੋਲ ਹੀ ਰਹਿਣ ਲੱਗ।

---

# ਅੰਸੂ ੩੯

(ਮੀਆਂ ਖ਼ਾਂ ਤੇ ਅਲਫ਼ ਖ਼ਾਂ ਦੀ ਪਹਾੜੀਆਂ 'ਤੇ ਚੜ੍ਹਾਈ)

ਔਰੰਗਜ਼ੇਬ ਦੱਖਣ ਦੀ ਮੁਹਿੰਮ ਵਿਚ ਫਸਿਆ ਹੋਇਆ ਸੀ। ਮੀਆਂ ਖ਼ਾਨ ਜੰਮੂੰ ਵਿਚੋਂ ਕਰ ਉਗਰਾਹੁਣ ਵਾਸਤੇ ਚੜ੍ਹ ਪਿਆ। ਅਲਫ਼ ਖ਼ਾਂ ਨੂੰ ਉਸਨੇ ਬਾਈਧਾਰ ਦੇ ਰਾਜਿਆਂ ਉਤੇ ਚੜ੍ਹਾ ਭੇਜਿਆ। ਅਲਫ਼ ਖ਼ਾਂ ਨੇ ਕਿਰਪਾਲ ਕਟੋਚੀਏ ਵੱਲ ਆਪਣਾ ਦੂਤ ਭੇਜਿਆ, ਕਿ ਪਿਛਲਾ ਰਹਿੰਦਾ 'ਕਰ' (ਖ਼ਰਾਜ) ਤਾਰੋ? ਤੇ ਜਾਂ ਟਾਕਰੇ ਵਾਸਤੇ ਤਿਆਰ ਹੋ ਜਾਓ।

ਕਿਰਪਾਲ ਕੁਛ ਭੇਟਾ ਲੈ ਕੇ ਅਲਫ਼ ਖ਼ਾਂ ਨੂੰ ਅੱਗੋਂ ਜਾ ਮਿਲਿਆ। ਉਸਨੇ ਅਲਫ਼ ਖ਼ਾਂ ਨੂੰ ਚੁੱਕਿਆ, ਕਿ ਤੁਸੀਂ ਪਹਿਲਾਂ ਭੀਮ ਚੰਦ ਤੋਂ ਖ਼ਰਾਜ ਲਵੋ। ਓਹਾ ਸਭ ਰਾਜਿਆਂ ਦਾ ਮੁਖੀ ਹੈ। ਬਾਕੀ ਸਾਰੇ ਆਪੇ ਦੇ ਦੇਣਗੇ। ਜੇ ਭੀਮ ਚੰਦ ਲੜਾਈ ਵਾਸਤੇ ਤਿਆਰ ਹੋਵੇ, ਤਾਂ ਅਸੀਂ ਤੁਹਾਡਾ ਸਾਥ ਦਿਆਂਗੇ।

ਕਿਰਪਾਲ ਤੇ ਅਲਫ਼ ਖ਼ਾਂ ਨੇ ਨਦੌਣ ਆ ਮੋਰਚੇ ਮੱਲੇ। ਓਥੋਂ ਭੀਮ ਚੰਦ ਨੂੰ ਹਾਜ਼ਰ ਹੋਣ ਵਾਸਤੇ ਹੁਕਮ ਭੇਜਿਆ ਗਿਆ।

ਭੀਮ ਚੰਦ ਨੇ ਗੁਰੂ ਜੀ ਪਾਸ ਆਪਣਾ ਵਜ਼ੀਰ ਮਦਦ ਹਾਸਲ ਕਰਨ ਵਾਸਤੇ ਭੇਜਿਆ। ਗੁਰੂ ਜੀ ਨੇ ਸਹਾਇਤਾ ਦਾ ਵਾਹਦਾ ਕਰ ਦਿਤਾ। ਸੋ ਭੀਮ ਚੰਦ ਲੜਾਈ ਵਾਸਤੇ ਤਿਆਰ ਹੋ ਪਿਆ।

---

# ਅੰਸੂ ੪੦

(ਨਦੌਣ ਜੁੱਧ)

ਭੀਮ ਚੰਦ ਮੈਦਾਨ ਵਿਚ ਆ ਗਿਆ। ਦੋਹੀਂ ਪਾਸੀਂ ਲੜਾਈ ਸ਼ੁਰੂ ਹੋ ਗਈ। ਜਦ ਭੀਮ ਚਦ ਨੇ ਵੇਖਿਆ, ਕਿ ਮੈਂ ਜਿੱਤ ਨਹੀਂ ਸਕਾਂਗਾ, ਤਾਂ ਉਸਨੇ ਗੁਰੂ ਜੀ ਪਾਸ ਮਦਦ ਵਾਸਤੇ ਬੇਨਤੀ ਕਰ ਭੇਜੀ।

---

# ਅੰਸੂ ੪੧

(ਨਦੌਣ ਜੁਧ—ਬਿਝੜ ਵਾਲੀਆ ਮਰਿਆ)

ਭੀਮ ਚੰਦ ਦੇ ਖ਼ਿਲਾਫ਼ ਦਿਆਲਚੰਦ ਬਿਝੜਵਾਲੀਆਂ ਵੀ ਕਿਰਪਾਲ ਕਟੋਚੀਏ

ਨਾਲ ਮਿਲ ਗਿਆ ਸੀ । ਉਹ ਦੋਵੇਂ ਭੀਮ ਚੰਦ ਦੀ ਸੈਨਾ ਨੂੰ ਦਬਾਈ ਆ ਰਹੇ ਸਨ ।

ਭੀਮ ਚੰਦ ਦੀ ਬੇਨਤੀ ਸੁਣ ਕੇ ਗੁਰੂ ਜੀ ਆਪ ਮੈਦਾਨ ਵਿਚ ਆ ਗਏ । ਗੁਰੂ ਜੀ ਦੀ ਗੋਲੀ ਨਾਲ ਦਿਆਲ ਚੰਦ ਬਿਝੜਵਾਲੀਆ ਮਾਰਿਆ ਗਿਆ ।

---

## ਅੰਸੂ ੪੨

(ਅਲਫ਼ ਖ਼ਾਂ ਦੀ ਹਾਰ)

ਅਗਲੇ ਦਿਨ ਜੰਗ ਜਾਰੀ ਰੱਖਣ ਦੀ ਵੈਰੀ ਨੂੰ ਹਿੰਮਤ ਨਾ ਪਈ । ਸੋ ਕਿਰਪਾਲ ਕਟੋਚੀਆ ਤੇ ਅਲਫ਼ ਖ਼ਾਂ ਰਾਤ ਦੇ ਹਨੇਰੇ ਵਿਚ ਮੈਦਾਨ ਛੱਡ ਕੇ ਨੱਸ ਗਏ ।

ਭੀਮ ਚੰਦ ਨੂੰ ਬਹੁਤ ਖ਼ੁਸ਼ੀ ਹੋਈ । ਉਸਨੇ ਕੁਛ ਦਿਨ ਗੁਰੂ ਜੀ ਨੂੰ ਆਪਣੇ ਪਾਸ ਰਖਿਆ । ਫਿਰ ਗੁਰਦੇਵ ਵਾਪਸ ਪਰਤ ਗਏ ।

---

## ਅੰਸੂ ੪੩

(ਅਲਸੂਨ ਮਾਰਿਆ)

ਗੁਰੂ ਜੀ ਰਾਜਿਆਂ ਪਾਸ ਅਠ ਦਿਨ ਰਹਿ ਕੇ ਪਰਤ ਗਏ । ਪਿਛੋਂ ਭੀਮ ਚੰਦ ਨੇ ਕਿਰਪਾਲ ਕਟੋਚੀਏ ਨਾਲ ਸੁਲ੍ਹਾ ਕਰਨ ਵਾਸਤੇ ਆਪਣੇ ਆਦਮੀ ਭੇਜ ਦਿਤੇ । ਗੁਰੂ ਜੀ ਨੂੰ ਇਸ ਚਲਾਕੀ ਦਾ ਪਤਾ ਲੱਗਾ, ਤਾਂ ਆਪ ਭੀਮ ਚੰਦ ਵੱਲੋਂ ਤੋੜ ਕੇ ਵਾਪਸ ਅਨੰਦਪੁਰ ਨੂੰ ਪਰਤ ਗਏ ।

ਅਲਸੂਨ ਪਿੰਡ ਵਾਲੇ ਆਏ ਦਿਨ ਸੰਗਤਾਂ ਨੂੰ ਤੰਗ ਕਰਿਆ ਕਰਦੇ ਸਨ । ਸੋ ਸਿੱਖਾਂ ਨੇ ਸਾਰਾ ਪਿੰਡ ਅਲਸੂਨ ਲੁੱਟ ਲਿਆ ।

---

## ਅੰਸੂ ੪੪

(ਜਨਮ ਬਾਬਾ ਜ਼ੋਰਾਵਰ ਸਿੰਘ ਜੀ)

ਗੁਰੂ ਜੀ ਵਾਪਸ ਅਨੰਦਪੁਰ ਆ ਗਏ ।

ਅਗਲੇ ਦਿਨ ਗੁਰਦੇਵ ਦਰਬਾਰ ਵਿਚ ਆਏ ।

"ਰੰਗਦਾਰ ਦਸਤਾਰ ਕੋ ਬੰਧੇਜ ਅਨੂਠੋ ।
ਜਿਗਾ ਜਵਾਹਰ ਜਗਮਗੈ ਜ਼ਾਹਰ ਛਬਿ ਵੂਠੋ ।੧੦।
ਬਦਨ ਚੰਦ ਅਹਿਲਾਦ ਕਰਿ, ਮੰਡਲ ਬਡ ਰੂਰਾ ।
ਕੁੰਡਲ ਡੋਲਤਿ ਕਰਨ ਯੁਗ ਸ਼ੋਭਤਿ ਗੁਰ ਸੂਰਾ ।...੧੧।"

(ਅਨੂਠੋ—ਸੁੰਦਰ । ਵੂਠੋ—ਵਧੀਆ । ਬਦਨ ਚੰਦ—ਚੰਦ ਸਮਾਨ ਮੁਖੜਾ । ਅਹਿਲਾਦ ਕਰਿ—ਵੇਖ ਕੇ । ਰੂਰਾ—ਸੁੰਦਰ । ਕਰਨ=ਕੰਨ । ਯੁਗ=ਦੋ । ਇਸ ਵਿਚ

ਗੁਰੂ ਜੀ ਦੀ ਦਸਤਾਰ 'ਰੰਗਦਾਰ' ਲਿਖੀ ਹੈ, ਪਰ ਇਹ ਨਹੀਂ ਲਿਖਿਆ, ਕਿ ਕਿਸ ਰੰਗ ਦੀ ਸੀ। ਦੂਸਰੇ, ਕੰਨਾਂ ਵਿਚ ਕੁੰਡਲ ਪਹਿਨੇ ਲਿਖੇ ਹਨ। ਤਾਂ ਕੀ ਗੁਰੂ ਜੀ ਦੇ ਕੰਨ ਛੇਦੇ (ਵਿੰਨ੍ਹੇ ਹੋਏ ਸਨ ? ਕਵੀ ਦੀ ਕਲਪਨਾ। ਹੋਰ ਸੁਣੋ।)

"ਹੁਤੀ ਅਫੀਮ ਬਿਦੇਸ਼ ਕੀ ਜਿਸ ਅਮਲ ਮਹਾਨਾ।੧੮।"
"ਕਰਿ ਗੁਲਕਾ ਕਰ ਤਰ ਧਰੀ, ਲੇ ਬਹੁਰ ਕਟੋਰਾ।
ਕਰਯੋ ਪਾਨ ਸੁੱਖਾ ਤਬੈ, ਹਿਤ ਮਾਦਿਕ ਜੋਰਾ।੧੯।
ਮਾਵਾ ਖਾਇ ਅਫ਼ੀਮ ਕੋ, ਪੁਨ ਸੌਚ ਸ਼ਨਾਨੇ।
ਤਬ ਕੇ ਲਾਗੇ ਖਾਨ ਨਿਤ ਦਿਨ ਪ੍ਰਤਿ ਅਧਿਕਾਨੇ।...੨੦।"

(ਕਰਿ ਗੁਲਕਾ ਕਰ ਤਰ ਧਰੀ : ਗੋਲੀ ਬਣਾ ਕੇ ਹੱਥ ਦੀ ਤਲੀ 'ਤੇ ਧਰੀ। ਫਿਰ ਸੁੱਖਾ ਪੀਤਾ, ਜਿਸ ਵਿਚ ਤੇਜ਼ ਨਸ਼ਾ ਸੀ। ਫਿਰ ਰੋਜ਼ ਪਹਿਲਾਂ ਨਾਲੋਂ ਵਧੇਰੇ ਅਫੀਮ ਖਾਣ ਲੱਗੇ : ਦਿਨ ਪ੍ਰਤਿ ਅਧਿਕਾਨੇ। ਕੋਈ ਬੁੱਧੀਵਾਨ ਮੰਨੇਗਾ, ਕਿ ਉਸੇ ਉਮਰ ਗੁਰੂ ਜੀ ਸੁੱਖਾ ਪੀਂਦੇ ਸਨ ਤੇ ਅਫ਼ੀਮ ਖਾਂਦੇ ਸਨ ? ਇਹ ਉਸਤਤ ਹੈ ਜਾਂ ਨਿੰਦਿਆ ?)

ਮੰਗਲਵਾਰ, ਚੇਤ ਸੁਦੀ ਸੱਤਵੀਂ, ੧੭੪੭ ਬਿ. ਨੂੰ ਦੂਸਰੇ ਸਾਹਿਬਜ਼ਾਦੇ ਨੇ ਮਾਤਾ ਜੀਤੋ ਜੀ ਦੀ ਕੁੱਖੋਂ ਜਨਮ ਲਿਆ। ਗੁਰੂ ਜੀ ਨੇ ਉਸਦਾ ਨਾਮ ਜ਼ੋਰਾਵਰ ਸਿੰਘ ਰਖਿਆ।

(ਜ਼ੋਰਾਵਰ ਸਿੰਘ ਤੇ ਜੁਝਾਰ ਸਿੰਘ ਵਿਚੋਂ ਵੱਡਾ ਕੌਣ ਸੀ ? ਇਸ ਗੱਲ ਦਾ ਇਤਿਹਾਸ ਵਿਚ ਭੁਲੇਖਾ ਹੀ ਹੈ।)

---

# ਅੰਸੂ ੪੫

(ਗੁਰੂ ਜੀ ਦਾ ਪ੍ਰਤਾਪ)

ਇਸ ਅੰਸੂ ਵਿਚ ਪਹਿਲਾਂ ਸਾਹਿਬਜ਼ਾਦਿਆਂ ਦਾ ਜ਼ਿਕਰ ਹੈ। ਵਿਸਾਖੀ ਤੇ ਦੀਵਾਲੀ ਦਾ ਮੇੱਲਾ ਲੱਗਦਾ, ਤਾਂ ਬੇਅੰਤ ਸੰਗਤਾਂ ਆਉਂਦੀਆਂ। ਕੁਛ ਰਾਜੇ ਤਾਂ ਅੱਗਿਆ ਵਿਚ ਰਹਿੰਦੇ, ਤੇ ਕੁਛ ਡਰ ਦੇ ਮਾਰੇ ਈਰਖਾ ਕਰਦੇ। ਗੁਰੂ ਜੀ ਪਾਸ ਰੌਣਕ ਕਦੇ ਵਧ ਜਾਂਦੀ, ਕਦੇ ਘਟ ਜਾਂਦੀ। ਉਦਾਲੇ ਦੇ ਜਿਹੜੇ ਨੱਗਰ ਸੇਵਾ ਕਰਦੇ, ਸਿੱਖ ਉਹਨਾਂ ਦੀ ਰਖਿਆ ਕਰਦੇ। ਪਰ ਜਿਹੜੇ ਅੱਗੋਂ ਆਕੜਦੇ, ਸਿੱਖ ਓਥੋਂ ਕੁਛ ਲੁੱਟ ਮਾਰ ਕਰ ਲੈਂਦੇ।

---

# ਅੰਸੂ ੪੬

(ਦਿਲਾਵਰ ਖ਼ਾਂ ਦੇ ਪੁੱਤਰ ਦੀ ਚੜ੍ਹਾਈ)

ਮਾਤਾ ਜੀਤੋ ਜੀ ਸੰਗਤਾਂ ਦੀ ਸੇਵਾ ਹੱਥੀਂ ਕਰਿਆ ਕਰਦੇ ਸਨ।

ਦਿਲਾਵਰ ਖ਼ਾਨ ਨੇ ਪਹਾੜੀ ਰਾਜਿਆਂ ਤੋਂ ਕਰ ਉਗਰਾਹੁਣ ਵਾਸਤੇ ਤਿਆਰੀ

ਕੀਤੀ। ਆਪਣੇ ਪੁੱਤਰ ਨੂੰ ਉਸਨੇ ਅਨੰਦਪੁਰ 'ਤੇ ਚੜ੍ਹਾਂ ਭੇਜਿਆ।

ਦਿਲਾਵਰ ਖ਼ਾਂ ਦਾ ਪੁੱਤਰ ਚੁੱਪ ਚਾਪ ਰਾਤ ਨੂੰ ਨਦੀ ਦੇ ਕਨਾਰੇ ਆ ਉਤਰਿਆ। ਓਧਰ ਸੂਹੇ ਨੇ ਭਾਈ ਆਲਮ ਨੂੰ ਜਾ ਪਤਾ ਦਿਤਾ। ਆਲਮ ਨੇ ਗੁਰੂ ਮਹਾਰਾਜ ਨੂੰ ਖ਼ਬਰ ਦਿਤੀ। ਗੁਰੂ ਜੀ ਨੇ ਓਸੇ ਵੇਲੇ ਚੜ੍ਹਾਈ ਦਾ ਹੁਕਮ ਦੇ ਦਿਤਾ।

ਸਿੱਖਾਂ ਨੇ ਓਸੇ ਵੇਲੇ ਨਗਾਰੇ ਖੜਕਾ ਕੇ ਤੇ ਜੈਕਾਰੇ ਛਡ ਕੇ ਨਦੀ ਵੱਲ ਚੜ੍ਹਾਈ ਕਰ ਦਿਤੀ। ਵੈਰੀ ਡਰ ਗਿਆ। ਉਸਨੇ ਸਮਝਿਆ, ਪਤਾ ਨਹੀਂ, ਸਿੱਖ ਫ਼ੌਜ ਕਿੰਨੀ-ਕੁ ਆ ਰਹੀ ਹੈ।

---

# ਅੰਸੂ ੪੭

(ਖ਼ਾਨਜ਼ਾਦਾ ਨੱਸ ਗਿਆ)

ਭੈ ਭੀਤ ਹੋ ਕੇ ਖ਼ਾਨਜ਼ਾਦਾ (ਦਿਲਾਵਰ ਖ਼ਾਂ ਦਾ ਪੁੱਤਰ) ਬਿਨਾਂ ਲੜੇ ਹੀ ਪਿੜ ਛਡ ਕੇ ਨੱਸ ਗਿਆ।

ਰਸਤੇ ਵਿਚ 'ਬਰਵਾ' ਪਿੰਡ ਆ ਗਿਆ। ਖ਼ਾਨਜ਼ਾਦੇ ਨੇ ਉਹ ਪਿੰਡ ਸਾਰਾ ਲੁੱਟ ਲਿਆ। (ਇਉਂ ਸਮਝੋ, ਸਿੱਖਾਂ ਦਾ ਗੁੱਸਾ ਉਸ ਪਿੰਡ 'ਤੇ ਕਢ ਲਿਆ।)

ਅੱਗੇ 'ਭਲਾਨ' ਪਿੰਡ ਵਿਚ ਇਕ ਦੋ ਦਿਨ ਸਾਹ ਲੈ ਕੇ ਖ਼ਾਨਜ਼ਾਦਾ ਪਿਉ ਨਾਲ ਜਾ ਮਿਲਿਆ। ਦਿਲਾਵਰ ਖ਼ਾਂ ਦੇ ਇਕ ਗ਼ੁਲਾਮ ਹੁਸੈਨੀ ਨੇ ਕਿਹਾ, 'ਮੈਂ ਗੁਰੂ 'ਤੇ ਚੜ੍ਹ ਕੇ ਜਾਂਦਾ ਹਾਂ।'

ਹੁਸੈਨੀ ਦੋ ਹਜ਼ਾਰ ਫ਼ੌਜ ਲੈ ਕੇ ਚੜ੍ਹਿਆ। ਉਸਨੇ ਆਉਂਦਿਆਂ ਹੀ ਪਹਿਲਾਂ ਪਿੰਡ 'ਅਵਾਨ' ਲੁੱਟ ਲਿਆ। ਫਿਰ ਅੱਗੇ ਵਧ ਕੇ ਉਸ ਨੇ ਰਾਜਾ ਡਢਵਾਲੀਆ ਨੂੰ ਜਿੱਤ ਲਿਆ। ਫਿਰ ਉਸਨੇ ਦੂਣ ਦੇ ਹੋਰ ਕਈ ਰਾਜਿਆਂ ਤੋਂ ਖ਼ਰਾਜ ਵਸੂਲ ਕੀਤਾ।

---

# ਅੰਸੂ ੪੮

(ਗੁਪਾਲ ਤੇ ਹੁਸੈਨੀ ਦੀ ਸੁਲ੍ਹਾ ਵਾਸਤੇ ਸੰਗਤੀਆ ਆਇਆ)

ਮਸੰਦਾਂ ਤੇ ਮਾਤਾ ਗੁਜਰੀ ਜੀ ਨੇ ਗੁਰੂ ਜੀ ਨੂੰ ਸਲਾਹ ਦਿਤੀ, ਕਿ ਲੜਨ ਦੀ ਬਜਾਇ ਹੁਸੈਨੀ ਨਾਲ ਸੁਲ੍ਹਾ ਕਰਕੇ ਕੁਛ ਨਜ਼ਰਾਨਾ ਦੇ ਦੇਣਾ ਚਾਹੀਦਾ ਹੈ।

ਗੁਰੂ ਜੀ ਨੇ ਦੀਵਾਨ ਨੰਦ ਚੰਦ ਨੂੰ ਜੰਗ ਦੀ ਤਿਆਰੀ ਦਾ ਹੁਕਮ ਦੇ ਦਿਤਾ। ਨਾਲ ਹੀ ਹਜ਼ੂਰ ਨੇ ਫ਼ੁਰਮਾਇਆ, ਹੁਸੈਨੀ ਏਥੇ ਨਹੀਂ ਪਹੁੰਚ ਸਕੇਗਾ।

ਰਾਜਾ ਗੋਪਾਲ ਧਨ ਲੈ ਕੇ ਹਾਜ਼ਰ ਹੋਇਆ। ਪਰ ਹੁਸੈਨੀ ਨੇ ਪਰਵਾਨ ਨਾ ਕੀਤਾ। ਉਸ ਤੋਂ ਉਸਨੇ ਦੂਣਾ ਮੰਗਿਆ।

ਨਿਰਾਸ ਹੋ ਕੇ ਰਾਜਾ ਗੋਪਾਲ ਆਪਣੀ ਰਾਜਧਾਨੀ ਗੁਲੇਰ ਜਾ ਪਹੁੰਚਾ। ਹੁਸੈਨੀ

ਨੇ ਉਸਨੂੰ ਘੇਰਾ ਪਾ ਲਿਆ ਤੇ ਦਸ ਹਜ਼ਾਰ ਹਰਜਾਨਾ ਮੰਗਿਆ।

ਰਾਜਾ ਗੋਪਾਲ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ, ਕਿ ਕਿਸੇ ਸਿੱਖ ਨੂੰ ਭੇਜ ਕੇ ਸਾਡੀ ਸੁਲ੍ਹਾ ਕਰਾ ਦਿਹੋ। ਗੁਰੂ ਜੀ ਨੇ ਭਾਈ ਸੰਗਤੀਏ ਨੂੰ ਭੇਜ ਦਿਤਾ।

# ਅੰਸੂ ੪੯

(ਹੁਸੈਨੀ ਮਰਿਆ। ਜੁਝਾਰ ਸਿੰਘ ਦਾ ਜਨਮ)

ਭਾਈ ਸੰਗਤੀਏ ਨੇ ਸੁਲ੍ਹਾ ਕਰਾਉਣ ਦਾ ਯਤਨ ਕੀਤਾ, ਪਰ ਹੁਸੈਨੀ ਹੰਕਾਰ ਵਿਚ ਅੜਿਆ ਰਿਹਾ। ਉਹਨੇ ਗੋਪਾਲ ਨੂੰ ਧੋਖੇ ਨਾਲ ਫੜਨਾ ਚਾਹਿਆ। ਪਰ ਗੋਪਾਲ ਨੂੰ ਪਤਾ ਲੱਗ ਗਿਆ, ਤੇ ਉਹ ਆਪਣੀ ਫ਼ੌਜ ਵਿਚ ਚਲਾ ਗਿਆ।

ਲੜਾਈ ਸ਼ੁਰੂ ਹੋ ਗਈ। ਇਕ ਪਾਸੇ ਰਾਮ ਸਿੰਘ ਜਸਵਾਲੀਆ ਤੇ ਗੋਪਾਲ ਗੁਲੇਰੀਆ, ਜਿੰਨ੍ਹਾਂ ਦੀ ਮਦਦ ਤੇ ਭਾਈ ਸੰਗਤੀਆ ਸੀ। ਦੂਸਰੇ ਪਾਸੇ ਹੁਸੈਨੀ, ਭੀਮ ਚੰਦ ਤੇ ਕਿਰਪਾਲ ਕਟੋਚੀਆ ਸਨ। ਇਸ ਲੜਾਈ ਵਿਚ ਗੁਰੂ ਕਾ ਸਿੱਖ ਭਾਈ ਸੰਗਤੀਆ ਸ਼ਹੀਦ ਹੋ ਗਿਆ। ਦੂਸਰੇ ਪਾਸੇ ਰਾਜਾ ਕਿਰਪਾਲ ਕਟੋਚੀਆ, ਉਸ ਦੇ ਦੋ ਜਰਨੈਲ 'ਹਿੰਮਤ' ਤੇ 'ਕਿੰਮਤ' ਤੇ ਚੌਥਾ ਹੁਸੈਨੀ ਆਪ ਵੀ ਮਾਰਿਆ ਗਿਆ। ਸੂਬੀ ਫ਼ੌਜ ਪਿੜ ਛਡ ਕੇ ਨੱਸ ਗਈ।

ਜਿੱਤ ਪ੍ਰਾਪਤ ਕਰਕੇ ਰਾਜਾ ਗੁਰੂ ਜੀ ਦੀ ਸ਼ਰਣ ਆਇਆ, ਤੇ ਭੇਟਾ ਧਰੀ। ਗੁਰੂ ਜੀ ਨੇ ਸਿਰੋਪਾਉ ਦੇ ਕੇ ਤੋਰਿਆ।

ਮਾਘ ਸੁਦੀ ਏਕਮ ਨੂੰ ਬਾਬਾ ਜੁਝਾਰ ਸਿੰਘ ਜੀ ਜਨਮੇ।

# ਅੰਸੂ ੫੦

(ਕਵੀਆਂ ਦੀ ਕਦਰ। ਬਾਬਾ ਫ਼ਤਹਿ ਸਿੰਘ ਦਾ ਜਨਮ)

ਬਹੁਤ ਸਾਰੇ ਵਿੱਦਵਾਨ ਤੇ ਕਵੀ ਗੁਰੂ ਜੀ ਦੀ ਸ਼ਰਣ ਆ ਰਹੇ। ਬੁੰਦੇਲ ਖੰਡ ਦੇ ਪ੍ਰਸਿਧ ਕਵੀ ਕੇਸ਼ੋਦਾਸ ਦਾ ਪੁੱਤਰ 'ਕੁਵਰ' ਵੀ ਪ੍ਰਸਿੱਧ ਕਵੀ ਸੀ। ਔਰੰਗਜ਼ੇਬ ਨੇ ਉਸਨੂੰ ਮੁਸਲਮਾਨ ਕਰਨਾ ਚਾਹਿਆ, ਤਾਂ ਉਹ ਨੱਸ ਕੇ ਗੁਰੂ ਜੀ ਦੀ ਸ਼ਰਣ ਆ ਗਿਆ। ਗੁਰੂ ਜੀ ਨੇ ਉਸਦੇ ਪੰਜ ਰੁਪੈ ਰੋਜ਼ ਲਗਾ ਦਿਤੇ।

ਗੁਰੂ ਜੀ ਆਪ ਵੀ 'ਚੰਡੀ ਚਰਿਤ੍ਰ' ਆਦਿ ਰਚਦੇ ਸਨ।

ਗੁਰੂ ਜੀ ਨੇ ਸੋਚਿਆ, ਚੰਡੀ ਨੂੰ ਪਰਗਟ ਕਰ ਕੇ ਵਰ ਲੈਣਾ ਚਾਹੀਦਾ ਹੈ।

"ਕਰਿ ਦਰਸ਼ਨ ਪੂਰਬ ਬਰ ਲੈ ਹੈਂ।
ਪੀਛੇ ਪੰਥ ਖਾਲਸਾ ਕੈ ਹੈਂ ।੧੯।"

ਸ਼ੁਕਲਾ ਪੱਖ ਫੱਗਣ, ਬੁਧਵਾਰ ੧੭੫੫ ਬਿ. ਨੂੰ ਚੌਥਾ ਸਾਹਿਬਜ਼ਾਦਾ ਮਾਤਾ ਜੀਤੋ ਜੀ ਦੇ ਘਰ ਪਰਗਟ ਹੋਇਆ।

# ਦੂਜੀ ਰੁੱਤ ਸਮਾਪਤ

# ਤੀਜੀ ਰੁਤ

## ਅੰਸੂ ੧

(ਬ੍ਰਿਹਮਣਾਂ ਦੀ ਪ੍ਰੀਖਿਆ)

(ਪਹਿਲਾ ਛੰਦ ਹੀ ਸਾਰਦਾ ਦੇਵੀ ਦੀ ਅਰਾਧਨਾ ਹੈ। ਦੂਸਰੇ ਛੰਦ ਵਿਚ ਦਸਾਂ ਗੁਰੂ ਸਾਹਿਬਾਨ ਨੂੰ ਨਮਸਕਾਰ ਹੈ। ਅਗੇ ਕਥਾ ਸ਼ੁਰੂ ਹੈ।)

ਜੱਗ ਦੇ ਬਹਾਨੇ ਗੁਰੂ ਜੀ ਨੇ ਸਾਰੇ ਦੇਸ ਵਿਚੋਂ ਵਿੱਦਵਾਨ ਪੰਡਤ ਬੁਲਾ ਲਏ।

ਜੱਗ ਸਮੇਂ ਗੁਰੂ ਜੀ ਨੇ ਹੁਕਮ ਕੀਤਾ, ਜੋ ਪੰਡਤ ਖੀਰ-ਕੜਾਹ ਛਕੇਗਾ, ਉਸਨੂੰ ਪੰਜ ਰੁਪੈ ਦਛਣਾ ਮਿਲੇਗੀ। ਪਰ ਜੋ ਮਾਸ ਖਾਇਗਾ, ਉਸਨੂੰ ਪੰਜ ਮੋਹਰਾਂ ਮਿਲਨਗੀਆਂ।

ਦੋ ਵੱਖ ਵੱਖ ਪੰਗਤਾਂ ਲਗ ਗਈਆਂ। ਧਨ ਦੇ ਲਾਲਚ ਕਾਰਨ ਬਹੁਤੇ ਮਾਸ ਖਾਣ ਵਾਲੇ ਪਾਸੇ ਬੈਠ ਗਏ। ਸਭ ਨੇ ਰੱਜ ਕੇ ਛਕਿਆ।

ਦੱਛਣਾ ਸਮੇਂ ਗੁਰੂ ਜੀ ਨੇ ਮਾਸ ਖਾਣ ਵਾਲਿਆਂ ਨੂੰ ਧਿੱਕਾਰਿਆ ਤੇ ਕਿਹਾ, ਤੁਸੀਂ ਪੰਡਤ ਨਹੀਂ ਹੋ। ਫਿਰ ਵੀ ਉਹਨਾਂ ਨੂੰ ਪੰਜ ਪੰਜ ਰੁਪੈ ਦੇ ਦਿਤੇ। ਪਰ ਜੋ ਲਾਲਚ 'ਤੇ ਨਹੀਂ ਸਨ ਡੋਲੇ, ਵੈਸ਼ਨੋ ਭੋਜਨ ਕਰਨ ਵਾਲੇ, ਉਹਨਾਂ ਨੂੰ ਪੰਜ ਪੰਜ ਮੋਹਰਾਂ ਦਿੱਤੀਆਂ ਤੇ ਸ਼ਾਬਾਸ਼ ਵੀ ਕਿਹਾ।

ਪਾਖੰਡੀ ਪੰਡਤ ਸਾਰੇ ਵਿਦਿਆ ਕਰ ਦਿਤੇ ਤੇ ਦੂਸਰਿਆਂ ਨੂੰ ਰੱਖ ਲਿਆ।

ਇਕ ਦਿਨ ਗੁਰੂ ਜੀ ਨੇ ਪੰਡਤਾਂ ਨੂੰ ਕਿਹਾ, ਕਿ ਸਾਡੀ ਇੱਛਿਆ ਦੇਵੀ 'ਚੰਡਿਕਾ' ਪਰਗਟ ਕਰਨ ਦੀ ਹੈ। ਸਾਰੇ ਸੋਚ ਕੇ ਉਪਾਉ ਦੱਸੋ।

ਪੰਡਤਾਂ ਦੇ ਮੁਖੀ ਨੇ ਦੱਸਿਆ, ਅਜੇਹਾ ਗੁਣਵਾਨ ਪੰਡਤ ਕਾਂਸ਼ੀ ਵਿਚ ਕੇਸ਼ੋਦਾਸ ਹੈ।

---

## ਅੰਸੂ ੨

(ਹੋਲੀ ਦਾ ਮੇੱਲਾ)

ਹੋੱਲੀ ਦਾ ਮੇੱਲਾ ਆਇਆ। ਦੇਸ ਪਰਦੇਸ ਦੀਆਂ ਬੇਅੰਤ ਸੰਗਤਾਂ ਕੱਠੀਆਂ ਹੋ

ਗਈਆਂ। ਹੋੱਲੀ ਦੇ ਦਿਨ ਸਿੱਖ ਸੰਗਤਾਂ ਆਪਸ ਵਿਚ ਇਕ ਦੂਸਰੇ ਤੇ ਗੁਲਾਲ (ਰੰਗ) ਪਾ ਕੇ ਖੇਡਣ ਲੱਗੀਆਂ। ਏਥੋਂ ਤਕ, ਕਿ ਗੁਰੂ ਜੀ 'ਤੇ ਵੀ ਰੰਗ ਪਾਇਆ।

"ਪੁਨ ਪ੍ਰਭੁ ਪਰ ਗੁਲਾਲ ਛਿਰਕਾਏ।
ਅਲਤਾ ਗਨ ਸੁਗੰਧ ਮਹਿਂ ਪਾਏ।
ਆਪਸ ਮੇਂ ਸਿੱਖ ਖੇਲਨ ਲਾਗੇ।
ਰੰਗ ਅਨੇਕਨ ਮਹਿਂ ਪਟ ਪਾਗੇ[1] ।੪੧।"

---

# ਅੰਸੂ ੩

(ਹਿੰਦੂਆਂ ਤੇ ਤੁਰਕਾਂ ਦਾ ਸੰਗਤਾਂ ਨੂੰ ਤੰਗ ਕਰਨਾ)

ਸੰਗਤਾਂ ਨੇ ਵਿਸਾਖੀ ਦੇ ਮੇੱਲੇ ਸਮੇਂ ਬੇਨਤੀ ਕੀਤੀ, ਕਿ ਰਸਤੇ ਵਿਚ ਸਾਨੂੰ ਹਿੰਦੂ ਤੇ ਮੁਸਲਮਾਨ ਬਹੁਤ ਤੰਗ ਕਰਦੇ ਹਨ, ਬਿਨਾਂ ਕਾਰਨ ਹਾਸਾ-ਠੱਠਾ ਤੇ ਛੇੜ-ਛਾੜ ਕਰਦੇ ਹਨ।

ਗੁਰੂ ਜੀ ਨੇ ਕਿਹਾ, ਹੁਣ ਤੋਂ ਜਾ ਕੇ ਸ਼ਸਤਰ ਰੱਖੋ, ਸ਼ਸਤਰਾਂ ਦਾ ਅਭਿਆਸ ਕਰੋ, ਤੇ ਆਉਂਦੇ ਮੇੱਲੇ ਨੂੰ ਸਾਰੇ ਸ਼ਸਤਰ ਪਹਿਨ ਕੇ ਆਵੋ। ਰਸਤੇ ਵਿਚ ਫਿਰ ਕੋਈ ਛੇੜ-ਖ਼ਾਨੀ ਕਰੇ, ਤਾਂ ਉਸ ਨਾਲ ਟਾਕਰਾ ਕਰੋ। ਗੁਰੂ ਤੁਹਾਡੀ ਸਹਾਇਤਾ ਕਰੇਗਾ।

ਅਗਲੇ ਮੇੱਲੇ 'ਤੇ ਸਭ ਸੰਗਤਾਂ ਹਥਿਆਰ ਸਜੱਾ ਕੇ ਆਈਆਂ। ਬਹੁਤੇ ਵਿਰੋਧੀ ਤਾਂ ਹਥਿਆਰ ਵੇਖ ਕੇ ਹੀ ਪਾਸੇ ਹੋ ਜਾਂਦੇ, ਤੇ ਜਿੱਥੇ ਕੋਈ ਸਾਮ੍ਹਣੇ ਅੜਦਾ, ਓਥੇ ਝੜਪ ਵੀ ਹੋ ਜਾਂਦੀ। ਕੁਛ ਵਿਚੋਂ ਮਾਰੇ ਵੀ ਗਏ, ਕੁਛ ਜ਼ਖ਼ਮੀ ਹੋ ਗਏ। ਬਹੁਤੇ ਵੈਰੀ ਵੀ ਮਾਰੇ ਗਏ। ਸਿੱਖਾਂ ਨੇ ਆ ਕੇ ਰਸਤੇ ਦੀ ਸਾਰੀ ਵਾਰਤਾ ਗੁਰੂ ਜੀ ਪਾਸ ਕਹਿ ਸੁਣਾਈ।

ਗੁਰੂ ਜੀ ਨੇ ਸੋਚਿਆ ਹੁਣ 'ਚੰਡਿਕਾ' ਦੀ ਅਰਾਧਨਾ ਕਰਨੀ ਜ਼ਰੂਰੀ ਹੈ।

"ਦੁਰਗਾ ਜਿਨ ਕੇ ਭਈ ਸਹਾਇ।
ਰਣ ਤੇ ਬਿਜੈ ਲਈ ਤਿਨ ਪਾਇ।
ਹਮਰੇ ਮਾਤ ਪਿਤਾ ਇਹ ਦੋਊ।
ਪੁਰਖ ਅਕਾਲ ਚੰਡਿਕਾ ਜੋਊ ।੫੩।"

(ਲਓ, ਕਵੀ ਜੀ ਦਾ ਫ਼ੈਸਲਾ ਸੁਣ ਲਓ। ਗੁਰੂ ਜੀ ਕਹਿੰਦੇ ਹਨ: ਅਕਾਲ ਪੁਰਖ ਸਾਡਾ ਪਿਤਾ ਹੈ, ਤੇ ਚੰਡਿਕਾ ਸਾਡੀ ਮਾਤਾ ਹੈ। ਪਰ ਇਹ ਵਿਚਾਰ ਗੁਰਬਾਣੀ ਦੇ ਤਾਂ ਉਲਟ ਜਾਂਦੇ ਹਨ।)

ਗੁਰੂ ਜੀ ਨੇ ਸੰਗਤਾਂ ਨੂੰ ਧੀਰਜ ਦਿਤਾ ਤੇ ਕਿਹਾ, ਹੁਣ ਤੁਹਾਡੀ ਖ਼ਾਤਰ ਅਸੀਂ ਚੰਡਿਕਾ (ਦੁਰਗਾ) ਦੀ ਅਰਾਧਨਾ ਕਰਾਂਗੇ।

---

1. ਅਨੇਕਾਂ ਰੰਗਾਂ ਵਿਚ ਕੱਪੜੇ ਰੰਗੇ ਗਏ। (ਪਰ ਗੁਰੂ ਜੀ ਨੇ ਤਾਂ ਹੋੱਲੀ ਦੀ ਥਾਂ 'ਹੋੱਲਾ' ਸ਼ੁਰੂ ਕੀਤਾ ਸੀ। ਰੰਗ ਪਾਉਣਾ ਸਿੱਖ ਸਿਧਾਂਤ ਦੇ ਉਲਟ ਹੈ।)

# ਅੰਸੂ ੪

(ਕੇਸ਼ਵ ਦਾਸ ਹਾਜ਼ਰ)

ਕੇਸ਼ਵ ਦਾਸ ਪੰਡਤ ਅਨੰਦਪੁਰ ਬਾਗ ਵਿਚ ਆ ਬੈਠਾ। ਗੁਰੂ ਜੀ ਨੂੰ ਪਤਾ ਲੱਗਾ, ਤਾਂ ਹਜ਼ੂਰ ਨੇ ਨੰਦ ਚੰਦ ਨੂੰ ਪੰਡਤ ਕੋਲ ਭੇਜਿਆ। ਪੰਡਤ ਨੇ ਦੱਸਿਆ, ਕਿ ਘਰ ਕਾਂਸ਼ੀ ਹੈ ਤੇ ਅੱਗੇ ਜਵਾਲਾਮੁਖੀ ਦੇ ਦਰਸ਼ਨ ਨੂੰ ਜਾ ਰਿਹਾ ਹਾਂ। ਗੁਰੂ ਜੀ ਦੀ ਸੋਭਾ ਸੁਣ ਕੇ ਏਥੇ ਆ ਉਤਰਿਆ ਹਾਂ।

ਗੁਰੂ ਜੀ ਦੇ ਹੁਕਮ ਨਾਲ ਨੰਦ ਚੰਦ ਨੇ ਪੰਡਤ ਦੀ ਸੇਵਾ ਕੀਤੀ ਤੇ ਪਿਛਲੇ ਪਹਿਰ ਮਿਲਨ ਵਾਸਤੇ ਕਿਹਾ।

(ਪਿਛਲਾ ਪਹਿਰ ਆਇਆ, ਤਾਂ ਕਵੀ ਜੀ ਨੇ ਗੁਰੂ ਜੀ ਨੂੰ ਸੁੱਖਾ ਤੇ ਅਫ਼ੀਮ ਛਕਾ ਦਿਤੇ।)

"ਸੁੱਖਾ, ਅਫ਼ੀਮ, ਛਕ ਸੌਚ ਠਾਨਿ।...੨੬।"

ਦਯਾ ਰਾਮ ਜੀ ਕੇਸ਼ਵ ਦਾਸ ਨੂੰ ਬੜੇ ਸਤਕਾਰ ਨਾਲ ਦਰਬਾਰ ਵਿਚ ਲਿਆਏ। ਪੰਡਤ ਨੇ ਨਾਰੀਅਲ ਸਾਮ੍ਹਣੇ ਧਰ ਕੇ ਅਸੀਸ ਦਿਤੀ।

"ਗੁਰ ਅਗ੍ਰ ਅਰਪ ਕਰਿ ਦਰਸ ਕੀਨਿ।
ਤਬ ਚੌਕੀ ਦਾਸ ਡਸਾਇ ਦੀਨ।
ਬਰ ਬਿੱਪ੍ਰ ਬੈਠ ਅਵਿਲੋਕ ਰੂਪ।
ਮਨ ਮੋਹਨ ਕ੍ਰਿਸ਼ਨ ਕਿ ਤਨ ਅਨੂਪ।੩੧।"

(ਇਕ ਪਾਸੇ ਤਾਂ ਪੰਡਤ ਗੁਰੂ ਜੀ ਨੂੰ ਕ੍ਰਿਸ਼ਨ ਦਾ ਰੂਪ ਵੇਖ ਰਿਹਾ ਹੈ, ਤੇ ਨਾਲ ਹੀ ਮਹਾਰਾਜ ਦੇ ਬਰਾਬਰ, ਸੰਗਤ ਤੋਂ ਉੱਚੀ ਚੌਂਕੀ 'ਤੇ ਆ ਬੈਠਦਾ ਹੈ। ਫਿਰ ਸਿੱਖਾਂ ਨੇ ਪੰਡਤ ਵਾਸਤੇ ਗੁਰੂ ਜੀ ਦੇ ਬਰਾਬਰ ਚੌਂਕੀ ਡਾਹ ਦਿਤੀ। ਬੇਸਮਝਿਆ, ਪੰਡਤ-ਪੂਜਾ ਤੋਂ ਬਿਨਾਂ ਇਸਨੂੰ ਕੀ ਸਮਝਿਆ ਜਾਏ।)

ਗੁਰੂ ਜੀ ਨੇ ਪੰਡਤ ਨੂੰ ਪੁਛਿਆ, ਕਿ ਤੁਹਾਡਾ ਇਸ਼ਟ ਕੀ ਹੈ?

"ਦਿਜ ਕਹੈ, ਸੁ ਕੇਸ਼ਵ ਦਾਸ ਫੇਰ।
'ਹਮ ਇਸ਼ਟ ਚੰਡਿਕਾ ਸਭਿ ਬਡੇਰ।
ਜਿਹ ਨਿਕਟ ਜਾਚਤੇ ਦੇਵ ਸਰਬ।
ਜਿਹ ਖੰਡ ਕੀਨਿ ਸ਼ਤਰੂਨ ਗਰਬ।੩੪।
ਜਿਸ ਜਗਤ ਮਾਤ ਕ ਮੁੱਖਯ ਥਾਨ।
ਜਵਾਲਾਮੁਖੀ ਸੁ ਬਿਦਤਯੋ ਜਹਾਨ।...੩੫"।

"ਸੁਨਿ ਗੁਰੂ ਬੂਝਨਾ ਕੀਨਿ ਤਾਂਹਿ।
'ਜਗ ਮਾਤ ਪੂਜਬੇ ਹਮਹਿ ਚਾਹਿ।
ਜਿਸ ਤੇ ਪ੍ਰਤੱਛ ਹੁਇ ਦਰਸ ਦੇਹਿ।
ਹਮ ਹੋਰ ਰੂਪ ਬਰ ਮਾਂਗ ਲੇਹਿਂ।੩੭।"

(ਦਸਵੇਂ ਪਾਤਸ਼ਾਹ ਦੀ ਬਾਣੀ ਨਾਲ ਇਹਨਾਂ ਪੰਗਤੀਆਂ ਦਾ ਅਰਥ ਮੇਲ ਨਹੀਂ ਖਾਂਦਾ। ਆਪ ਕੇਵਲ ਅਕਾਲ ਪੁਰਖ ਦੇ ਪੁਜਾਰੀ ਹਨ। ਫਿਰ ਦੇਵੀ ਚੰਡਿਕਾ ਪਾਸੋਂ ਵਰ ਮੰਗਣ ਦਾ ਕੀ ਅਰਥ। ਇਹ ਸਾਰਾ ਪ੍ਰਸੰਗ ਹੀ ਪੰਡਤ ਦੇ ਦਬੱਾ ਥੱਲੇ ਲਿਖਿਆ ਗਿਆ ਹੈ।)

---

# ਅੰਸੂ ੫

(ਸਮੱਗਰੀ ਮੰਗਾਉਣੀ)

ਪੰਡਤ ਨੇ ਕਿਹਾ, ਪਹਿਲਾਂ ਤਾਂ ਲੱਖਾਂ ਰੁਪੈ ਖ਼ਰਚ ਦਾ ਸਵਾਲ ਹੈ। ਫਿਰ ਹੋਮ ਕਰਨ ਤੇ ਕਰਾਉਣ ਵਾਲਾ ਛੱਤਰੀ ਵੀ ਨਿਯਮਾਂ ਦੀ ਪਾਲਣਾ ਕਰਨ ਵਾਲਾ ਹੋਣਾ ਚਾਹੀਦਾ ਹੈ।

ਪ੍ਰੋਹਤ ਦਯਾ ਰਾਮ ਨੇ ਕਿਹਾ, ਕਿ ਏਥੇ ਧਨ ਦੀ ਕਮੀ ਨਹੀਂ। ਗੁਰੂ ਮਹਾਰਾਜ ਸੂਰਜ ਬੰਸੀ ਛੱਤਰੀ ਹਨ, ਜਿਸ ਬੰਸ ਵਿਚੋਂ ਰਾਮ ਚੰਦਰ ਜੀ ਹੋਏ ਹਨ।

ਅਗਲੇ ਦਿਨ ਗੁਰੂ ਜੀ ਨੇ ਪੁੱਛਿਆ, ਕਿ ਇਸ ਮੇਲੇ 'ਤੇ ਕਿੰਨਾ ਧਨ ਆਇਆ ਹੈ। ਸੇਵਕਾਂ ਹਿਸਾਬ ਲਾ ਕੇ ਦੱਸਿਆ, ਕਿ ਨੌਂ ਲੱਖ ਆਇਆ ਹੈ। ਮਹਾਰਾਜ ਨੇ ਹੁਕਮ ਕੀਤਾ, ਕਿ ਬਾਕੀ ਮਸੰਦਾਂ ਨੂੰ ਵੀ ਲਿਖੋ, ਕਿ ਗੁਰੂ ਕਾ ਧਨ ਪੁਚਾਉਣ।

ਬਹੁਤ ਸਾਰੇ ਸੂਰਮੇਂ ਗੁਰੂ ਜੀ ਨੇ ਸਿਰੋਪਾਉ ਦੇ ਕੇ ਘਰਾਂ ਨੂੰ ਤੋਰ ਦਿਤੇ।

ਪੰਡਤ ਨੇ ਜੋ ਸਮੱਗਰੀ ਲਿਖਾਈ, ਗੁਰੂ ਜੀ ਨੇ ਸਭ ਮੰਗਵਾ ਦਿਤੀ।

---

# ਅੰਸੂ ੬

(ਨੈਣੇ ਦਾ ਟਿੱਲਾ)

ਸਮੱਗਰੀ ਸਾਰੀ ਇਕੱਠੀ ਹੋ ਗਈ। ਪੰਡਤ ਨੇ ਕਿਹਾ, ਇਕ ਲੱਖ ਰੁਪੈ ਦੱਛਣਾ ਲਵਾਂਗਾ। ਪਰ ਦੇਵੀ ਦਾ ਪਰਗਟ ਹੋਣਾ, ਜਾਂ ਨਾ ਹੋਣਾ, ਇਹ ਤੁਹਾਡੇ ਕਰਮ 'ਤੇ ਨਿਰਭਰ ਹੈ। ਤੁਸਾਂ ਬ੍ਰਹਮਚਾਰੀ ਰਹਿਣਾ ਹੋਵੇਗਾ।

ਗੁਰੂ ਜੀ ਨੇ ਕਿਹਾ, ਅਸੀਂ ਐਸੇ ਹੀ ਰਹਾਂਗੇ, ਤੇ ਦੱਛਣਾ ਵੀ ਲੱਖ ਦੀ ਥਾਂ ਸਵਾ ਲੱਖ ਦਿਆਂਗ।

ਵਿਸਾਖ ਦੀ ਪੂਰਨਮਾਸ਼ੀ, ਵੀਰਵਾਰ ਵਾਲੇ ਦਿਨ ਹੋਮ ਸ਼ੁਰੂ ਹੋਇਆ।

(ਨੈਣਾਂ ਦੇਵੀ ਦੀ ਕਥਾ) ਨੈਣਾਂ ਨਾਮ ਦੇ ਆਦਮੀ ਦੀ ਇਕ ਕਪਲਾ ਗਊ ਪਹਾੜ ਤੇ ਚਰਦੀ ਰਹੀ। ਸ਼ਾਮ ਨੂੰ ਚੋਣ ਲੱਗੇ, ਤਾਂ ਗਊ ਦੇ ਥਣ ਦੁੱਧ ਤੋਂ ਖ਼ਾਲੀ ਸੀ। ਅਗਲੇ ਦਿਨ ਨੈਣੇ ਨੇ ਲੁਕ ਕੇ ਵੇਖਿਆ, ਤਾਂ ਤੀਸਰੇ ਪਹਿਰ ਗਾਂ ਪਹਾੜ ਦੇ ਉਪਰ ਇਕ ਥਾਂ ਜਾ ਖਲੀ, ਤੇ ਉਹਦੇ ਥਣਾਂ ਚੋਂ ਆਪਣੇ ਆਪ ਦੁੱਧ ਵਗਣ ਲੱਗ ਪਿਆ, ਜੋ ਧਰਤੀ ਚ ਸਮਾ ਗਿਆ। ਓਸ ਥਾਂ ਨੂੰ ਲੋਕ ਪੂਜਣ ਲੱਗ ਪਏ, ਤੇ ਉਸ ਦਾ ਨਾਮ 'ਨੈਣਾ ਦੇਵੀ' ਪੈ ਗਿਆ।

ਲੋਕ ਓਥੇ ਚੰਡਿਕਾ ਦੀ ਪੂਜਾ ਕਰਦੇ।

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਪੰਡਤ ਦੇ ਦੱਸੇ ਥਾਂ 'ਤੇ ਨੈਣਾ ਦੇਵੀ ਪਰਬਤ ਉਤੇ 'ਹੋਮ ਕੁੰਡ' ਤਿਆਰ ਕਰ ਦਿਤਾ, ਤੇ ਲਾਗੇ ਸਮੱਗਰੀ ਰੱਖਣ ਵਾਸਤੇ ਵੀ ਮਕਾਨ ਬਣਾ ਦਿਤੇ।

---

# ਅੰਸੂ ੭

(ਹਵਨ ਆਰੰਭ)

ਵਿਸਾਖ ਦੀ ਪੂਰਨਮਾਸ਼ੀ ਵਾਲੇ ਦਿਨ ਹਵਨ ਸ਼ੁਰੂ ਹੋ ਗਿਆ। ਜਿੱਥੇ ਆਦਮੀ ਪੈਦਲ ਬੜੀ ਮੁਸ਼ਕਲ ਨਾਲ ਪਹੁੰਚਦਾ ਸੀ, ਗੁਰੂ ਜੀ ਟਿੱਲੇ ਦੇ ਉਪਰ ਘੋੜੇ 'ਤੇ ਅਸਵਾਰ ਹੋ ਕੇ ਪਹੁੰਚੇ।

ਹਵਨ ਸ਼ੁਰੂ ਹੋ ਗਿਆ। ਕੇਸ਼ਵ ਦਾਸ ਮੰਤਰ ਪੜ੍ਹਦਾ, ਗੁਰੂ ਜੀ ਹਵਨ ਵਿਚ ਅਹੁਤੀ ਪਾਉਂਦੇ। ਪੰਡਤ ਥੱਕ ਜਾਂਦਾ, ਪਰ ਗੁਰੂ ਜੀ ਨਾ ਥੱਕਦੇ।

---

# ਅੰਸੂ ੮

(ਸ਼ਕਾਰ ਤੇ ਹੋਮ)

(ਹੋਮ ਹੋ ਰਿਹਾ ਹੈ, ਪਰ ਕਵੀ ਜੀ ਗੁਰੂ ਜੀ ਨੂੰ ਫਿਰ ਵੀ ਸੁੱਖਾ ਤੇ ਅਫ਼ੀਮ ਛਕਾਈ ਜਾ ਰਹੇ ਹਨ।)

"ਸੁੱਖਾ ਛਕ ਅਫੀਮ ਸੁਖ ਧਾਮੁ।...੫।"

(ਸੌ ਸਾਖੀ ਵਿਚ ਲਿਖਿਆ ਹੈ: "ਮਦਰਾ ਦਹਤਾ ਸਪਤ ਕੁਲ, ਭੰਗ ਦਹੈ ਤਨ ਏਕ।" ਭਾਵ, ਸ਼ਰਾਬ ਸੱਤ ਕੁਲਾਂ ਸਾੜਦੀ ਹੈ, ਨਾਸ ਕਰਦੀ ਹੈ, ਤੇ ਭੰਗ ਇਕ ਸਰੀਰ ਨਾਸ ਕਰਦੀ ਹੈ। ਅਫ਼ੀਮ ਬਾਰੇ ਨਹੀਂ ਲਿਖਿਆ, ਕਿ ਉਹ ਕਿੰਨਾ-ਕੁ ਨੁਕਸਾਨ ਕਰਦੀ ਹੈ।)

ਇਕ ਦਿਨ ਗੁਰੂ ਜੀ ਸ਼ਕਾਰ ਖੇਡ ਕੇ ਆਏ, ਤਾਂ ਪੰਡਤ ਕੇਸ਼ਵ ਦਾਸ ਨੇ ਕਿਹਾ, ਕਿ ਹੋਮ ਦੇ ਸਮੇਂ ਸ਼ਕਾਰ ਖੇਡਣਾ, ਜੀਵ-ਹੱਤਿਆ ਠੀਕ ਨਹੀਂ।

(ਚੰਡਿਕਾ ਤਾਂ ਰਾਕਸ਼ਭੱਖਣੀ ਮੰਨੀ ਗਈ ਹੈ, ਉਸ ਦੇ ਸਾਮ੍ਹਣੇ ਸਦਾ ਬੱਕਰੇ ਜਾਂ ਸੰਢੇ ਦੀ ਬਲੀ ਦਿਤੀ ਜਾਂਦੀ ਹੈ। ਫਿਰ ਉਹ ਸ਼ਕਾਰ ਤੋਂ ਕਿਉਂ ਨਾਰਾਜ਼ ਹੋਈ।)

ਪੰਡਤ ਨੂੰ ਖ਼ੁਸ਼ ਕਰਨ ਵਾਸਤੇ ਗੁਰੂ ਜੀ ਨੇ ਕਿਹਾ, ਸਭ ਜਾਨਵਰ ਛੱਡ ਦਿਹੋ।

"ਤਤ ਛਿਨ ਭਟਨ ਛੋਰ ਜਬ ਦੀਏ।
ਮਰੇ ਹੁਤੇ ਸਮੁਦਾਇ ਸੁ ਜੀਏ।੨੧।"

(ਇਕ ਹੋਰ ਕਰਾਮਾਤ। ਗੁਰੂ ਜੀ ਦੇ ਕਹੇ ਸੂਰਮਿਆਂ ਨੇ ਸਭ ਜਾਨਵਰ ਛਡ ਦਿਤੇ

ਜਿਹੜੇ ਮਰੇ ਹੋਏ ਸਨ, ਉਹ ਵੀ ਜ਼ਿੰਦਾ ਹੋ ਗਏ ।)

---

# ਅੰਸੂ ੯

(ਸੁਪਨੇ ਚ ਦਰਸ਼ਨ)

ਹਮਨ ਸ਼ੁਰੂ ਹੋਇਆਂ ਪੰਜ ਮਹੀਨੇ ਬੀਤ ਗਏ ।

ਅੱਸੂ ਸੁਦੀ ਨੌਮੀ ਨੂੰ ਦੁਰਗਾ ਗੁਰੂ ਜੀ ਨੂੰ ਸੁਪਨੇ ਵਿਚ ਮਿਲੀ, ਤੇ ਕਿਹਾ,

"ਹੇ ਸੁਤ ! ਹੋਮਹੁ ਮੰਤ੍ਰ ਸਮੇਤਾ ।
ਧਰਹੁ ਧਯਾਨ ਮੁਝ ਆਵਨ ਹੇਤਾ ।
ਸਮੋ ਹੋਇ ਦਰਸ਼ਨ ਕੋ ਜਬ ।
ਏਕ ਵਾਰ ਆਵੌਂ ਚਲ ਤਬੈ ।੪।
ਸਫਲ ਮਨੋਰਥ ਕਰਹੁੰ ਤੁਮਾਰਾ ।
ਦੈਹੌਂ ਬਰ ਜਿਮ ਰਿਦੈ ਮਝਾਰਾ ।...੫।"

ਪੰਡਤ ਨੂੰ ਇਹ ਸੁਪਨਾ ਸੁਣ ਕੇ ਹੌਸਲਾ ਹੋਇਆ । ਫਿਰ ਗੁਰੂ ਜੀ ਲਗਾਤਾਰ ਬਾਰਾਂ ਪਹਿਰ ਬੈਠ ਕੇ ਅਹੁਤੀ ਦੇਂਦੇ ਰਹੇ ।

ਪਟਨੇ ਤੋਂ ਇਕ ਮਾਲੀ ਬੂਟਾ ਲਿਆਇਆ । ਗੁਰੂ ਜੀ ਨੇ ਤੀਰ ਚਲਾਇਆ, ਤੇ ਕਿਹਾ, ਜਿੱਥੇ ਡਿੱਗੇ, ਓਥੇ ਲਗਾ ਦੇਹ । ਉਸ ਨੇ ਲਾ ਦਿਤਾ ।

ਗੁਰੂ ਜੀ ਦਾ ਮਹਾਨ ਤਪ ਵੇਖ ਕੇ ਦੇਵੀਆਂ ਦੇਵਤੇ ਹਾਜ਼ਰ ਹਏ, ਤੇ ਕਿਹਾ, ਸਾਥੋਂ ਜੋ ਵਰ ਮੰਗਣਾ ਹੈ, ਮੰਗੋ, ਪਰ ਦੇਵੀ ਦੀ ਅਰਾਧਨਾ ਛਡ ਦਿਹੋ । ਪਰ ਗੁਰੂ ਜੀ ਆਪਣੇ ਨਿਸਚੇ 'ਤੇ ਅਡੋਲ ਰਹੇ ।

---

# ਅੰਸੂ ੧੦

(ਪਰਗਟ ਹੋਣ ਦੇ ਚਿੰਨ੍ਹ)

ਹੋਮ ਸ਼ੁਰੂ ਹੋਇਆਂ ਗਿਆਰਾਂ ਮਹੀਨੇ ਹੋ ਗਏ । ਕੇਸ਼ਵ ਦਾਸ ਨੇ ਦੱਸਿਆ, ਕਿ ਦੇਵੀ ਪਰਗਟ ਹੋਣ ਦੇ ਚਿੰਨ੍ਹ ਨਜ਼ਰ ਆ ਰਹੇ ਹਨ । ਤਾਂ ਗੁਰੂ ਜੀ ਨੇ ਪੰਡਤ ਨੂੰ ਕਿਹਾ,

"ਤੁਮ ਹੀ ਹੋ ਇਕ ਓਟ ਹਮਾਰੀ ।
ਨਿਜ ਛੱਤ੍ਰੀ ਕੇ ਦਿਜ ਰਖਵਾਰੀ ।...੧੫।"

(ਕਵੀ ਜੀ ਗੁਰੂ ਜੀ ਦੇ ਮੂੰਖੋਂ ਇਹ ਸ਼ਬਦ ਅਖਵਾ ਰਹੇ ਹਨ । ਪਰ ਗੁਰੂ ਜੀ ਆਪਣੀ ਬਾਣੀ ਵਿਚ ਅਕਾਲਪੁਰਖ ਦੀ ਉਪਮਾ ਕਰਦੇ ਕਹਿੰਦੇ ਹਨ : "ਪਾਇੰ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਿਓਂ ।" ਦੱਸ, ਹੁਣ ਕਿਸ ਦੀ ਮੰਨੀਏਂ ?)

(ਅੱਗੇ ਗੁਰੂ ਜੀ ਵੱਲੋਂ ਦੇਵੀ ਦੀ ਬੜੀ ਉਸਤਤ ਲਿਖੀ ਹੈ ।)

ਅਸ਼ਟਮੀ ਥਿੱਤ ਨੂੰ ਵਾਰ ਵਾਰ ਭੂਚਾਲ ਆਇਆ । ਗੁਰੂ ਜੀ ਨੇ ਸਭ ਸੇਵਕਾਂ ਨੂੰ ਹੇਠਾਂ ਭੇਜ ਦਿਤਾ । ਉਪਰ ਸਿਰਫ਼ ਗੁਰੂ ਜੀ ਤੇ ਪੰਡਤ ਹੀ ਰਹਿ ਗਏ । ਅਖ਼ੀਰਲੇ ਦਿਨ ਪੰਡਤ ਵੀ ਹੇਠਾਂ ਖਿਸਕ ਆਇਆ । ਹੋਮ ਪਾਸ ਕੇਵਲ ਗੁਰੂ ਜੀ ਹੀ ਰਹਿ ਗਏ ।

ਐਤਵਾਰ ਸੂਰਜ ਚੜ੍ਹਨ ਸਮੇਂ ਬਿਜਲੀ ਚਮਕੇ ਤੇ ਬਹੁਤ ਪ੍ਰਕਾਸ਼ ਹੋਇਆ । ਗੁਰੂ ਜੀ ਅਹੁਤੀ ਦੇਂਦੇ ਰਹੇ ।

---

# ਅੰਸੂ ੧੧

(ਦੇਵੀ ਦਾ ਪਰਗਟ ਹੋਣਾ)

ਐਤਵਾਰ, ਚੇਤ ਸੁਦੀ ਨੌਮੀ ਨੂੰ ਦੇਵੀ ਪਰਗਟ ਹੋਈ ।

(ਦੇਵੀ ਦੇ ਪਰਗਟ ਹੋਣ ਦਾ ਸਮਾਂ ਬੜਾ ਭਿਆਨਕ ਚਿਤਰਿਆ ਹੈ, ਜਿਵੇਂ ਪਰਲੋ ਆ ਗਈ ਹੋਵੇ ।)

"ਭੀਮ ਭੇਖ ਤੇ ਭੈ ਹਰਾ, ਗਿਰ ਕੇ ਸਿਰ ਪਰ ਆਇ ।
ਖਰੀ ਭਈ 'ਬਰੰ ਬ੍ਰੂਹ' ਬਚ ਉਚੇ ਕਹਯੋ ਸੁਨਾਇ ।੧੦।"

(ਭਿਆਨਕ ਰੂਪ ਵਾਲੀ, ਤੇ ਭੈ ਹਰਨ ਵਾਲੀ ਨੇ ਪਹਾੜ ਉਪਰ ਪਰਗਟ ਹੋ ਕੇ ਕਿਹਾ, 'ਬਰੰਬ੍ਰੂਹ' ਵਰ ਮੰਗ ।)

ਗੁਰੂ ਜੀ ਨੇ 'ਜੈ ਜਗਦੰਬਾ' ਕਹਿ ਕੇ, ਨਮਸਕਾਰ ਕੀਤੀ ਖਲੋ ਹੋ ਕੇ । ਫਿਰ ਦੇਵੀ ਨੇ ਰੂਪ ਪਲਟ ਲਿਆ,

"ਪਲਟਯੋ ਚਤਰਭੁਜੀ ਪੁਨ ਰੂਪ ।
ਕੰਚਨ ਬਰਨੀ ਭਈ ਅਨੂਪ ।੧੨।
ਚੜ੍ਹੀ ਸਿੰਘ ਪਰ ਆਯੁਧ ਧਰੇ ।
ਚਾਰ ਚੰਦ੍ਰ ਭਾਲਾ ਛਬਿ ਭਰੇ ।
'ਮਾਂਗ ਪੁਤਰ ਦੇਵੋਂ ਬਰ ਤੋਹੀ ।
ਸੇਵਾ ਕਰਤਿ ਰਿਝਾਯੋ ਮੋਹੀ ।੧੩।"

(ਗੁਰੂ ਜੀ ਨੇ ਵਰ ਮੰਗਿਆ)

"ਦਿਹੁ ਬਰ ਮਾਤਾ ! ਪੰਥ ਉਪਾਵਉਂ ।
ਤੁਰਕ ਰਾਜ ਕੋ ਤੇਜ ਖਪਾਵਉਂ ।
ਹਿੰਦੂ ਧਰਮ ਨਿਤ ਹੋਤ ਬਿਨਾਸੇ ।
ਜਿਹ ਬਚਾਇ ਪੁਨ ਕਰੋਂ ਪ੍ਰਕਾਸ਼ੇ ।੧੫।
ਤੁਮ ਕਰ ਤੇ ਅਸ ਆਯੁਧ ਪਾਵਉਂ ।
ਜਿਹ ਪਖਾਰ ਨਿਜ ਪੰਥ ਪਿਲਾਵੋਂ ।੧੬।"

(ਚਤਰਭੁਜੀ=ਚਾਰ ਬਾਂਹਾਂ ਵਾਲੀ। ਕੰਚਨ ਬਰਨੀ=ਸੋਨੇ ਦੇ ਰੰਗ ਵਾਲੀ। ਅਨੂਪ=ਜਿਸ ਵਰਗਾ ਹੋਰ ਕੋਈ ਨਾ ਹੋਵੇ। ਸਿੰਘ=ਸ਼ੇਰ। ਆਯੁਧ=ਸ਼ਸਤਰ। ਚਾਰ ਚੰਦ੍...ਭਰੇ=ਸੁੰਦਰ ਚੰਦ ਵਰਗੀ ਮੱਥੇ ਦੀ ਛਬ ਸੀ। ਅੱਗੋਂ ਗੁਰੂ ਜੀ ਨੇ ਕਿਹਾ, 'ਮੈਨੂੰ ਵਰ ਦਿਹੋ, ਕਿ ਮੈਂ ਪੰਥ ਸਾਜਾਂ, ਜੋ ਤੁਰਕਾਂ ਦਾ ਰਾਜ ਖ਼ਤਮ ਕਰੇ ਤੇ ਹਿੰਦੂ ਧਰਮ ਦੀ ਰਖਿਆ ਕਰੇ। ਤੇਰੇ ਹੱਥੋਂ ਸ਼ਸਤਰ ਮਿਲੇ, ਜਿਹੜਾ ਪਾਣੀ ਵਿਚ ਘੋਲ ਕੇ ਮੈਂ ਪੰਥ ਨੂੰ ਪਿਲਾਵਾਂ। ਇਹ ਹੈ, ਉਪਰਲੀ ਟੂਕ ਦਾ ਅਰਥ। ਹੁਣ ਗੁਰਦੇਵ ਦੀ ਆਪਣੀ ਰਚਨਾ ਪੜ੍ਹੋ। 'ਬਚਿਤ੍ਰ ਨਾਟਕ' ਵਿਚ ਮਹਾਰਾਜ ਲਿਖਦੇ ਹਨ, ਅਕਾਲ ਪੁਰਖ ਨੇ ਵਰ ਦਿਤਾ, "ਮੈਂ ਆਪਨਾ ਸੁਤ ਤੋਹਿ ਨਿਵਾਜਾ। ਪੰਥੁ ਪ੍ਰਚੁਰ ਕਰਿਬੇ ਕਹੁ ਸਾਜਾ। ਜਾਹਿ ਤਹਾਂ ਤੈ ਧਰਮ ਚਲਾਇ। ਕੁਬੁਧ ਕਰਨ ਤੇ ਲੋਕ ਹਟਾਇ।" ਅਗੋਂ ਗੁਰਦੇਵ ਨੇ ਬੇਨਤੀ ਕੀਤੀ, "ਠਾਢ ਭਇਓ ਮੈਂ ਜੋਰਿ ਕਰਿ, ਬਚਨ ਕਹਾ ਸਿਰ ਨਯਾਇ। ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ।" ਗੁਰੂ ਜੀ ਦੀ ਇਸ ਆਪਣੀ ਰਚਨਾ ਦੇ ਹੁੰਦਿਆਂ ਕੌਣ ਸ਼ਰਧਾਲੂ ਮੰਨੇਗਾ, ਕਿ ਗੁਰੂ ਜੀ ਨੇ ਦੇਵੀ ਪੂਜੀ ਤੇ ਪਰਗਟ ਕੀਤੀ, ਤੇ ਵਰ ਮੰਗਿਆ। ਅਸਲ ਵਿਚ ਇਹਨਾਂ ਸਿੱਖ ਲੇਖਕਾਂ ਉਤੇ ਬ੍ਰਹਿਮਣੀ ਧਰਮ ਦਾ ਐਨਾ ਪ੍ਰਭਾਵ ਸੀ, ਕਿ ਗੁਰਬਾਣੀ ਦੇ ਭਾਵ ਤੋਂ ਉਲਟ ਲਿਖਣ ਵਿਚ ਵੀ ਉਹਨਾਂ ਸੰਕੋਚ ਨਹੀਂ ਕੀਤਾ।)

ਦੇਵੀ ਨੇ ਗੁਰੂ ਜੀ ਨੂੰ ਇਕ ਕਰਦ ਦਿਤੀ, ਤੇ ਗੁਰੂ ਜੀ ਨੇ ਆਪਣੇ ਸਰੀਰ ਵਿਚੋਂ ਕੁਛ ਲਹੂ ਕਢ ਕੇ ਦੇਵੀ ਦੀ ਭੇਟਾ ਕੀਤਾ। ਦੇਵੀ ਪਰਸੰਨ ਹੋ ਗਈ। ਫਿਰ ਗੁਰੂ ਜੀ ਨੇ ਕਿਹਾ, 'ਮੈਂ ਚੌਹਾਂ ਸਾਹਿਬਜ਼ਾਦਿਆਂ ਦਾ ਤੇ ਹਜ਼ਾਰਾਂ ਸਿੱਖਾਂ ਦਾ ਬਲੀਦਾਨ ਦਿਆਂਗਾ।'

ਦੇਵੀ ਲੋਪ ਹੋ ਗਈ, ਤਾਂ ਉਸ ਦੇ ਲੰਕੁੜੀਏ (ਦੇਵੀ ਦਾ ਚੋਬਦਾਰ 'ਲਗੜ'। ਜਿਸ ਤੋਂ ਅੱਗੇ 'ਲੰਕੁੜੀਆ', 'ਲੌਂਕੜਾ', 'ਲੈਂਕੜਾ', 'ਲੰਕੁਰਾ' ਆਦਿ ਸ਼ਬਦ ਬਣੇ ਹਨ।) ਨੇ ਕਿਹਾ।

"ਮਮ ਬਾਨਾ ਕਛਨੀ ਇਹੁ ਲੀਜੈ।
ਅਪਨੇ ਸਰਬ ਪੰਥ ਮੈਂ ਦੀਜੈ।...੨੬।"

(ਪੰਡਤ ਪੂਜਾ ਵਾਲੀ ਹੱਦ ਹੋ ਗਈ। ਕਛਹਿਰਾ ਵੀ ਦੇਵੀ ਦੇ ਲੈਂਕੜੇ ਤੋਂ ਲਿਆ ਹੈ। ਕੁਰੂ ਜੀ ਦੀ ਕਾਢ ਨਹੀਂ।)

(ਇਕ ਗੱਲ ਹੋਰ। ਗੁਰੂ ਨਾਨਕ ਦੇਵ ਜੀ ਦੇ ਦਰ 'ਤੇ ਦੇਵੀ ਝਾੜੂ ਦੇਂਦੀ ਹੈ। ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਸੇਵਾ ਕਰਦੀ ਹੈ। ਫਿਰ ਓਸੇ ਦੇਵੀ ਨੂੰ ਗੁਰੂ ਜੀ ਐਨੇ ਕਸ਼ਟ ਨਾਲ ਪਰਗਟ ਕਰ ਕੇ ਵਰ ਮੰਗਦੇ ਹਨ। ਝੂਠ ਵਾਲੀ ਕੋਈ ਹੱਦ ਹੈ? ਪਰ ਹੈਰਾਨ ਹਾਂ, ਕਿ ਪੰਥ ਦੇ ਵਿੱਦਵਾਨਾਂ ਨੇ ਇਸ ਪਾਸੇ ਧਿਆਨ ਕਿਉਂ ਨਹੀਂ ਦਿਤਾ। ਸਗੋਂ ਗੁਰਦਵਾਰਿਆਂ ਵਿਚ 'ਸੂਰਜ ਪ੍ਰਕਾਸ਼' ਦੀ ਨਿੱਤ ਕਥਾ ਕੀਤੀ ਜਾਂਦੀ ਹੈ।)

---

# ਅੰਸ ੧੨

(ਪੰਡਤ ਕੇਸ਼ੋ ਦਾਸ ਦਾ ਰੁੱਸਣਾ)

ਨੈਣਾਂ ਦੇਵੀ ਤੋਂ ਗੁਰੂ ਜੀ ਵਾਪਸ ਆਏ, ਤਾਂ ਅਨੰਦਪੁਰ ਵਿਚ ਬਹੁਤ ਖ਼ੁਸ਼ੀਆਂ ਹੋਈਆਂ। ਅਭਿਲਾਖੀਆਂ ਨੂੰ ਗੁਰਦੇਵ ਨੇ ਬਹੁਤ ਦਾਨ ਦਿਤਾ। ਪੰਡਤ ਕੇਸ਼ਵ ਦਾਸ ਰੁੱਸ ਗਿਆ, ਕਿ ਗੁਰੂ ਜੀ ਨੇ ਪਹਿਲਾਂ ਮੈਨੂੰ ਕਿਉਂ ਨਹੀਂ ਬੁਲਾਇਆ।

ਗੁਰੂ ਜੀ ਨੇ ਜੱਗ ਕਰਨ ਦਾ ਹੁਕਮ ਦਿਤਾ। ਜੱਗ ਵਿਚ ਸੰਗਤਾਂ ਨੇ ਭੋਜਨ ਪਾਇਆ।

ਗੁਰੂ ਜੀ ਨੇ ਨੰਦ ਚੰਦ ਨੂੰ ਭੇਜਿਆ, ਕਿ ਪੰਡਤ ਕੇਸ਼ਵ ਦਾਸ ਨੂੰ ਬੁਲਾਓ। ਨੰਦ ਚੰਦ ਗਿਆ, ਤਾਂ

"ਬਿਪ੍ਰ ਕਹਯੋ, 'ਅਬ ਹੌਂ ਨਹਿਂ ਜਾਵੌਂ।
ਨਹੀਂ ਸੁ ਭੋਜਨ ਮੁਖ ਮੈਂ ਪਾਵੌਂ।੨੨।
ਪ੍ਰਥਮ ਬਿਪ੍ਰ, ਸਿਖ ਸਾਧ ਜਿਵਾਏ।
ਪਾਛੇ ਤੇ ਮੁਝ ਬੋਲ ਪਠਾਏ।...੨੩।"

ਅਖੀਰ ਨੰਦ ਚੰਦ ਪੰਡਤ ਨੂੰ ਮਨਾ ਕੇ ਲੈ ਗਿਆ। ਗੁਰੂ ਜੀ ਨੇ ਬੜੇ ਆਦਰ ਨਾਲ ਬਿਠਾਇਆ। ਫਿਰ ਗੁਰੂ ਜੀ ਨੇ ਮੁਖਾਰਬਿੰਦ ਤੋਂ ਉਚਾਰਿਆ,

"ਜੋ ਕੁਛ ਲੇਖ ਲਿਖਿਯੋ ਬਿਧਨਾ,
ਸੋਊ ਪਾਈਯਤ ਮਿਸਰ ਜੂ ਸੋਕ ਨਿਵਾਰੋ।...
...ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ।...
...ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ।...
ਮੋ ਗ੍ਰਹ ਮੈ ਮਨ ਤੇ ਤਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ।੩।"

(ਇਹ ਸਵੱਯੇ ਸਿੱਖਾਂ ਦੇ ਸਤਕਾਰ ਵਜੋਂ ਲਿਖੇ ਹਨ। ਅਗਲਾ ਦੋਹਰਾ ਇਸ ਗੱਲ ਨੂੰ ਸਾਫ਼ ਕਰ ਦੇਂਦਾ ਹੈ।)

"ਚਟਪਟਾਇ ਚਿਤ ਮੈ ਜਰਯੋ ਤ੍ਰਿਣ ਜਿਉਂ ਕ੍ਰੁਧਤਿ ਹੋਇ।
ਖੋਜ ਰੋਜ ਕੇ ਹੇਤ ਲਗ ਦਯੋ ਮਿਸਰ ਜੂ ਰੋਇ॥੪।"

(ਜੇ ਉਪਰਲੇ ਸਵੱਯੇ ਪੰਡਤਾਂ ਦੀ ਸਿਫ਼ਤ ਕਹੇ ਹੁੰਦੇ, ਤਾਂ ਫਿਰ ਪੰਡਤ ਕਿਉਂ ਸੜਦਾ ?)

ਗੁਰੂ ਜੀ ਨੇ ਬੜੇ ਆਦਰ ਨਾਲ ਪੰਡਤ ਨੂੰ ਪ੍ਰਸਾਦ ਛਕਾਇਆ, ਤੇ ਸਵਾ ਲੱਖ ਦੱਛਣਾ ਦਿਤੀ।

ਫਿਰ ਪੰਡਤ ਨੇ ਬੇਨਤੀ ਕੀਤੀ, 'ਗੁਰਦੇਵ! ਅਗ੍ਹਾਂ ਮੇਰਾ ਜਨਮ ਤੇਰੇ ਪੰਥ ਵਿਚ ਹੋਵੇ।'

ਗੁਰੂ ਜੀ ਨੇ ਵਰ ਦਿਤਾ,

"ਤੀਨ ਵਾਰ ਹੁਇ ਪੰਥ ਮਝਾਰੀ।

ਲੈ ਹੈਂ ਸਿੰਘਨ ਮਹਿੰ ਸਰਦਾਰੀ ।...੪੮।"

('ਸੌ ਸਾਖੀ' ਵਿਚ ਪੰਡਤ ਦਾ ਤੀਸਰਾ ਜਨਮ ਮ: ਰਣਜੀਤ ਸਿੰਘ ਦੇ ਰੂਪ ਵਿਚ ਲਿਖਿਆ ਹੈ । ਕਲਪਨਾ ।)

# ਅੰਸੂ ੧੩

———

(ਪਹਾੜੀ ਰਾਜਿਆਂ ਨੂੰ ਉਪਦੇਸ਼)

ਗੁਰੂ ਜੀ ਨੇ ਦੇਵੀ ਪਰਗਟ ਕਰ ਲਈ ਸੁਣ ਕੇ ਸਭ ਰਾਜੇ ਭੇਟਾ ਲੈ ਕੇ ਹਾਜ਼ਰ ਹੋਏ । ਗੁਰੂ ਜੀ ਨੇ ਰਾਜਿਆਂ ਨੂੰ ਕਿਹਾ, ਕਿ ਹੁਣ ਖੰਡੇ ਦਾ ਅੰਮ੍ਰਿਤ ਛਕ ਕੇ ਤਿਆਰ ਹੋ ਜਾਵੋ, ਤੇ ਧਰਤੀ ਤੇ ਰਾਜ ਕਰੋ ।

ਰਾਜਿਆਂ ਨੇ ਸਲਾਹ ਕਰ ਕੇ ਸ਼ਰਤ ਰੱਖੀ,

"ਲਾਂਗ, ਉਪਵੀਤ, ਸਿਖਾ ਦਿਹੁ ਰਹਿਨੀ ।
ਅਪਰ ਸਰਬ ਮਾਨਹਿੰ ਤੁਮ ਕਹਿਨੀ ।੧੫।"

(ਲਾਂਗ=ਲਾਂਗ ਵਾਲੀ ਧੋਤੀ । ਉਪਵੀਤ=ਜੰਞੂ । ਸਿਖਾ=ਬੋਦੀ । ਇਹ ਰੱਖਣ ਦੀ ਆਗਿਆ ਦੇ ਦਿਹੋ । ਹੋਰ ਸਭ ਮੰਨ ਲਵਾਂਗੇ ।)

ਗੁਰੂ ਜੀ ਨੇ ਕਿਹਾ, ਪਹਿਲੇ ਸਾਰੇ ਸੰਸਕਾਰ ਤਿਆਗ ਕੇ ਸਿੰਘ ਬਣਨਾ ਹੋਵੇਗਾ । ਤੁਹਾਨੂੰ ਪਸੰਦ ਨਹੀਂ, ਤਾਂ ਅਸੀਂ ਇਹਨਾਂ ਚੌਹਾਂ ਵਰਨਾਂ ਨੂੰ ਇਕ ਕਰ ਕੇ ਧਰਤੀ ਦਾ ਰਾਜ ਦਿਆਂਗੇ ।

ਰਾਜੇ ਉਦਾਸ ਹੋ ਕੇ ਚਲੇ ਗਏ ।

———

# ਅੰਸੂ ੧੪

(ਮਸੰਦਾਂ ਦੇ ਖੋਟ)

ਗੁਰੂ ਜੀ ਨੇ ਹਰ ਥਾਂ ਹੁਕਮਨਾਮੇ ਭੇਜੇ, ਕਿ ਵਿਸਾਖੀ ਦੇ ਮੇੱਲੇ 'ਤੇ ਸਭ ਸੰਗਤਾਂ ਆਉਣ ।

ਮਸੰਦ ਸੰਗਤਾਂ ਨੂੰ ਨਾਲ ਲੈ ਕੇ ਆਏ । ਉਗਰਾਹੀ ਦਾ ਬਹੁਤਾ ਧਨ ਮਸੰਦ ਆਪਣੇ ਘਰੀਂ ਰੱਖ ਲੈਂਦੇ, ਤੇ ਥੋੜਾ ਗੁਰੂ ਜੀ ਤਕ ਪੁਚਾਉਂਦੇ। ਮਸੰਦ ਸਾਰੇ ਆਪਸ ਵਿਚ ਮਿਲ ਗਏ ।

ਸੰਗਤ ਸਾਰੀ ਮਸੰਦਾਂ ਰਾਹੀਂ ਗੰਢੀ ਹੋਈ ਸੀ । ਮਸੰਦਾਂ ਨੇ ਭੇਟਾ ਧਰੀਆਂ । ਗੁਰੂ ਜੀ ਨੇ ਪੁੱਛਿਆ, ਕਿ ਹੁਣ ਉਗਰਾਹੀ ਘੱਟ ਕਿਉਂ ਆਉਂਦੀ ਹੈ । ਮਸੰਦਾਂ ਉੱਤਰ ਦਿਤਾ ਅਮੀਰ ਸਿੱਖ ਗੁਜ਼ਰ ਗਏ ਹਨ, ਹੁਣ ਗ਼ਰੀਬ ਸਿੱਖਾਂ ਪਾਸੋਂ ਥੋੜੀ ਭੇਟਾ ਆਉਂਦੀ ਹੈ । ਗੁਰੂ ਜੀ ਨੇ ਤਾੜ ਕੇ ਕਿਹਾ, ਕਿ ਪਹਿਲਾਂ ਜਿੰਨੀ ਭੇਟਾ ਪੂਰੀ ਕਰੋ ।

ਸਾਰੇ ਮਸੰਦ ਰਲ਼ ਕੇ ਆਪਣੇ ਮੁਖੀ 'ਚੇਤੂ' ਪਾਸ ਗਏ । ਚੇਤੂ ਨੇ ਗੁਰੂ ਜੀ ਪਾਸ ਆ

ਕੇ ਮਸੰਦਾਂ ਦੀ ਵਕਾਲਤ ਕੀਤੀ। ਗੁਰੂ ਜੀ ਨੇ ਮਸੰਦਾਂ ਸਿਰ ਦੋਸ਼ ਲਾਇਆ, ਕਿ ਇਕ ਤਾਂ ਇਹ ਧਨ ਚੁਰਾਉਂਦੇ ਹਨ, ਦੂਸਰੇ ਸਾਡੇ ਪਾਸ ਆ ਕੇ ਝੂਠ ਬੋਲਦੇ ਹਨ। ਇਹਨਾਂ ਦੇ ਮਨਾਂ ਵਿਚ ਗੁਰੂ ਦਾ ਸਤਕਾਰ ਨਹੀਂ ਰਿਹਾ।

---

# ਅੰਸੂ ੧੫

(ਚੇਤੋ ਮਸੰਦ ਦਾ ਖੋਟ)

ਚੇਤੋ ਨੇ ਜਾ ਕੇ ਮਾਤਾ ਗੁਜਰੀ ਜੀ ਨੂੰ ਕਿਹਾ, ਕਿ ਗੁਰੂ ਜੀ ਨੂੰ ਕਹੋ, ਮਸੰਦਾਂ ਨਾਲ ਨਾ ਵਿਗਾੜਨ।

"ਜਿਨ ਅਧੀਨ ਹੈ ਸੰਗਤਿ ਸਾਰੀ।
ਬਿਗਰ ਮਸੰਦ, ਸੁ ਦੇਂਹਿ ਬਿਗਾਰੀ।...੮।
ਕਰਬੋ ਗੁਰੂ ਮਸੰਦਨ ਹਾਥ।
ਨਾਥ ਬਨਾਇ ਨਿਵਾਵਹਿਂ ਮਾਥ।...੯।"

ਮਾਤਾ ਜੀ ਨੇ ਮਸੰਦਾਂ ਬਾਰੇ ਗੁਰੂ ਜੀ ਨੂੰ ਕਿਹਾ। ਗੁਰੂ ਜੀ ਨੇ ਏਨਾ ਹੀ ਉਤਰ ਦਿਤਾ, ਕਿ ਮਸੰਦਾਂ ਨੇ ਗੁਰੂ ਕੀ ਸੰਗਤ ਨੂੰ ਬਹੁਤ ਤੰਗ ਕਰ ਰਖਿਆ ਹੈ।

ਇਕ ਸਿੱਖ ਨੇ ਗੈਂਡੇ ਦਾ ਸੁੰਦਰ ਚੂੜਾ ਬਣਾਇਆ, ਜਿਸ ਵਿਚ ਕੀਮਤੀ ਹੀਰੇ ਜੜੇ ਹੋਏ ਸਨ। ਸਿੱਖ ਨੇ ਮਾਤਾ ਗੁਜਰੀ ਜੀ ਵਾਸਤੇ ਉਹ ਚੂੜਾ ਚੇਤੋ ਨੂੰ ਦਿਤਾ। ਉਹ ਚੂੜਾ ਚੇਤੋ ਨੇ ਆਪਣੀ ਇਸਤਰੀ ਨੂੰ ਦੇ ਦਿਤਾ। ਧਨ ਵਿਚੋਂ ਥੋੜਾ ਜੇਹਾ ਗੁਰੂ ਕੇ ਖ਼ਜ਼ਾਨੇ ਪੁਚਾਇਆ।

ਸਮਾਂ ਪਾ ਕੇ ਉਹ ਸਿੱਖ ਆਇਆ। ਉਸ ਦੇ ਪੁੱਛਣ ਤੇ ਚੇਤੋ ਨੇ ਕਹਿ ਦਿਤਾ, ਕਿ ਤੇਰੀ ਸੌਗਾਤ ਗੁਰੂ ਤਕ ਪਹੁੰਚ ਗਈ ਹੈ।

ਫਿਰ ਚੇਤੋ ਨੇ ਦਵਾਰਪਾਲ ਨੂੰ ਜਾ ਪੱਕੀ ਕੀਤੀ, ਕਿ ਇਸ ਸਿੱਖ ਨੂੰ ਗੁਰੂ ਜੀ ਤਕ ਨਹੀਂ ਜਾਣ ਦੇਣਾ। ਤਿੰਨ-ਚਾਰ ਦਿਨ ਉਸ ਸਿੱਖ ਨੂੰ ਅੰਦਰ ਜਾਣ ਹੀ ਨਾ ਦਿਤਾ। ਉਹ ਇਕ ਦਰਖ਼ਤ ਥੱਲੇ ਬਹਿ ਕੇ ਗੁਰੂ ਜੀ ਨੂੰ ਯਾਦ ਕਰਨ ਲੱਗਾ। ਗੁਰੂ ਜੀ ਨੇ ਸੇਵਕ ਭੇਜ ਕੇ ਉਸ ਨੂੰ ਪਾਸ ਬੁਲਾ ਲਿਆ।

---

# ਅੰਸੂ ੧੬

(ਚੇਤੋ ਨੂੰ ਸਜ਼ਾ)

ਗੁਰੂ ਜੀ ਦੇ ਪੁੱਛਣ 'ਤੇ ਸਿੱਖ ਨੇ ਦੱਸ ਦਿਤਾ, ਕਿ ਮੈਂ ਮਾਤਾ ਜੀ ਵਾਸਤੇ ਇਕ ਸੁੰਦਰ ਚੂੜਾ ਚੇਤੋ ਹੱਥ ਭੇਜਿਆ ਸੀ। ਗੁਰੂ ਜੀ ਨੇ ਚੇਤੋ ਨੂੰ ਬੁਲਾ ਕੇ ਪੁੱਛਿਆ, ਤਾਂ ਚੇਤੋ ਉਲਟਾ ਸਿੱਖ ਨੂੰ ਘੂਰਨ ਲੱਗਾ, ਕਿ ਉਹ ਗੁਰੂ ਜੀ ਦੇ ਸਾਮ੍ਹਣੇ ਝੂਠ ਮਾਰ ਰਿਹਾ ਹੈ।

ਗੁਰੂ ਜੀ ਨੇ ਪੰਜ ਸਿੱਖ ਭੇਜੇ, ਕਿ ਚੇਤੋ ਦੇ ਚੁਬਾਰੇ ਵਿਚ ਚੂੜਾ ਪਿਆ ਹੈ, ਉਹ

ਲੈ ਆਓ ।

ਸਿੱਖ ਦੱਸੇ ਥਾਂ ਤੋਂ ਜੂੜਾ ਲੈ ਆਏ ।

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਗੁੜ ਕਾਹੜ ਕੇ ਚੇਤੋ 'ਤੇ ਪਾਇਆ, ਜਿਸ ਕਾਰਨ ਚੇਤੋ ਦੀ ਮੌਤ ਹੋ ਗਈ ।

ਇਸ ਘਟਨਾ ਕਾਰਨ ਬਾਕੀ ਮਸੰਦ ਵੀ ਦਬ ਗਏ ।

---

# ਅੰਸੂ ੧੭

(ਸਿੱਖੀ ਪਰਖਣੀ(

ਸੰਗਤ ਬੇਅੰਤ ਆਈ ਹੋਈ ਸੀ । ਗੁਰੂ ਜੀ ਦੇ ਹੁਕਮ ਨਾਲ ਉੱਚੇ ਦਮਦਮੇ 'ਤੇ ਦੀਵਾਨ ਵਾਸਤੇ ਤੰਬੂ ਕਨਾਤਾਂ ਲਾਏ। ਇਕ ਪਾਸੇ ਤੰਬੂ ਲਗਾ ਦਿਤੇ। ਫਿਰ ਗੁਰੂ ਜੀ ਨੇ

"ਸੁਨਿ ਪ੍ਰਭੁ ਸੇਵਕ ਔਰ ਬੁਲਾਯੋ ।
ਏਕਾਕੀ ਹ੍ਵੈ ਅਸ ਫ਼ੁਰਮਾਯੋ ।
ਪਰੇ ਨਿਸਾ ਤਮ ਦੀਰਘ ਛਾਈ ।
ਪੰਚ ਛਾਂਗ ਲਿਹੁ ਸੰਗ ਛਪਾਈ ।
ਤੁਝ ਬਿਹੀਨ ਕੋ ਦੇਖੈ ਨਾਂਹੀ ।
ਜਾਇ ਸੁ ਬੰਧਹੁ ਤੰਬੂ ਮਾਂਹੀ ।੧੧।"

(ਏਕਾਕੀ=ਇਕੱਲਾ । ਨਿਸਾ=ਰਾਤ । ਤਮ=ਹਨੇਰਾ । ਛਾਂਗ=ਬੱਕਰਾ । ਤੁਝ ਬਿਹੀਨ=ਤੇਰੇ ਬਿਨਾਂ ।

ਸੇਵਕ ਨੇ ਹੁਕਮ ਅਨਸਾਰ ਤੰਬੂ ਵਿਚ ਬੱਕਰੇ ਬੰਨ੍ਹ ਕੇ ਉਹਨਾਂ ਨੂੰ ਦਾਣਾ ਪੱਠਾ ਪਾ ਦਿਤਾ ।

ਅਗਲੇ ਦਿਨ ਸਾਰੀ ਸੰਗਤ ਦਰਸ਼ਨ ਵਾਸਤੇ ਦੀਵਾਨ ਵਿਚ ਆ ਹਾਜ਼ਰ ਹੋਈ । ਗੁਰੂ ਜੀ ਵੀ ਸ਼ਸਤਰ ਪਹਿਨੇ ਸਟੇਜ 'ਤੇ ਆ ਗਏ ।

ਤਲਵਾਰ ਧੂਹ ਕੇ ਗੁਰੂ ਜੀ ਗਰਜਵੀਂ ਸੁਰ ਵਿਚ ਬੋਲੇ,

"ਅਤਿ ਪ੍ਰਿਯ ਸਿੱਖ ਅਹੈ ਕੋ ਮੇਰਾ ?
ਅਪਨੋ ਸੀਸ ਦੇਹਿ ਇਸ ਬੇਰਾ ।
ਕਾਰਜ ਪਰਯੋ ਆਨ ਇਸ ਕਾਲਾ ।
ਪੂਰਵਹਿ ਸਿਰ ਦੇ ਅਬਹਿ ਬਿਸਾਲਾ ।੩੩।"

ਅਨੋਖਾ ਹੁਕਮ ਸੁਣ ਕੇ ਸਭ ਨੇ ਧੌਣਾ ਨੀਂਵੀਂਆਂ ਕਰ ਲਈਆਂ । ਗੁਰੂ ਜੀ ਨੇ ਦੂਸਰੀ ਵਾਰ ਫਿਰ ਆਪਣਾ ਹੁਕਮ ਦੁਹਰਾਇਆ । ਪਰ ਉੱਤਰ ਫਿਰ ਵੀ ਨਾ ਮਿਲਿਆ । ਹਜ਼ੂਰ ਨੇ ਤੀਸਰੀ ਵਾਰ ਕਿਹਾ, ਤਾਂ ਲਾਹੌਰ ਵਾਸੀ ਦਯਾ ਸਿੰਘ (ਦਇਆ ਰਾਮ) ਆ ਹਾਜ਼ਰ ਹੋਇਆ । 'ਹਜ਼ੂਰ ! ਮੇਰਾ ਸਿਰ ਹਾਜ਼ਰ ਹੈ ।'

ਗੁਰੂ ਜੀ ਉਸ ਨੂੰ ਬਾਂਹੋਂ ਫੜ ਕੇ ਤੰਬੂ ਵਿਚ ਲੈ ਗਏ।

"ਹੁਤੋ ਫਰਸ਼ ਬਿਚ ਦਯੋ ਬਿਠਾਈ।
ਕਹਯੋ,'ਬੈਠ ਕਿਮ ਹ੍ਵੈ ਨ ਲਖਾਈ' ।੪੪।
ਇਕ ਬਕਰੇ ਪਰ ਖੜਗ ਚਲਾਯੋ।
ਸੀਸ ਜੁਦਾ ਕਰ ਰਕਤ ਬਹਾਯੋ।...੪੫।"

ਬਾਹਰ ਸਭ ਨੇ ਸਮਝ ਲਿਆ, ਕਿ ਸਿੱਖ ਨੂੰ ਝਟਕਾ ਦਿਤਾ ਹੈ।

---

# ਅੰਸੂ ੧੯

(ਪੰਜ ਪਿਆਰੇ)

ਓਸੇ ਤਰ੍ਹਾਂ ਲਹੂ ਭਰੀ ਤਲਵਾਰ ਲੈ ਕੇ ਗੁਰੂ ਜੀ ਸਟੇਜ 'ਤੇ ਆ ਗਏ, ਤੇ ਇਕ ਸਿਰ ਹੋਰ ਮੰਗਿਆ। ਗੁਰੂ ਜੀ ਨੇ ਤੀਸਰਾ ਬਚਨ ਕੀਤਾ, ਤਾਂ ਹਸਤਨਾਪੁਰ ਦਾ ਜੱਟ ਸਿੱਖ ਧਰਮ ਸਿੰਘ ਆ ਹਾਜ਼ਰ ਹੋਇਆ।

ਗੁਰੂ ਜੀ ਉਸ ਨੂੰ ਵੀ ਫੜ ਕੇ ਅੰਦਰ ਲੈ ਗਏ। ਉਸ ਨੂੰ ਦਇਆ ਸਿੰਘ ਕੋਲ ਬਿਠਾ ਦਿਤਾ, ਤੇ ਇਕ ਬੱਕਰਾ ਹੋਰ ਝਟਕਾ ਦਿਤਾ।

ਤੀਸਰੀ ਵਾਰ ਮਹਾਰਾਜ ਨੇ ਫਿਰ ਸਿਰ ਆ ਮੰਗਿਆ। ਸੰਗਤ ਵਿਚ ਸਹਿਮ ਛਾ ਗਿਆ। ਮਸੰਦਾਂ ਨੇ ਮਾਤਾ ਗੁਜਰੀ ਜੀ ਨੂੰ ਜਾ ਕਿਹਾ,

"ਅਪਰ ਉਪਾਇ ਨਹੀਂ ਬਨ ਆਵੈ।
ਰਕ ਬਿਠਾਵਹੁ, ਕਿਤਹੁ ਨਾ ਜਾਵੈ।...੧੭।
ਗੁਰਗਾਦੀ ਪਰ ਪੌਤ੍ਰ ਬਿਠਾਵਹੁ।
ਸਭਿ ਸੰਗਤਿ ਕੇ ਬੀਚ ਪੁਜਾਵਹੁ।...੧੮।"

ਮਾਤਾ ਜੀ ਨੇ ਆਪਣੇ ਸੇਵਕ ਪਤਾ ਕਰਨ ਭੇਜੇ।

ਏਨੇ ਤਕ ਗੁਰੂ ਜੀ ਦਾ ਹੁਕਮ ਸੁਣ ਕੇ ਦਵਾਰਕਾ ਵਾਸੀ ਮੋਹਕਮ ਸਿੰਘ ਛੀਂਬਾ ਆ ਹਾਜ਼ਰ ਹਇਆ।

ਓਸੇ ਤਰ੍ਹਾਂ ਗੁਰੂ ਜੀ ਉਸ ਨੂੰ ਅੰਦਰ ਲੈ ਗਏ, ਤੇ ਇਕ ਬੱਕਰਾ ਹੋਰ ਝਟਕਾ ਦਿਤਾ।

ਚੌਥੀ ਵਾਰ ਮਹਾਰਾਜ ਦੀ ਮੰਗ ਦੇ ਉਤਰ ਵਿਚ ਬਿਦਰਪੁਰ ਦਾ ਵਾਸੀ ਸਾਹਿਬ ਸਿੰਘ ਨਾਈ ਆ ਹਾਜ਼ਰ ਹੋਇਆ। ਓਹਾ ਕੌਤਕ ਉਸ ਨਾਲ ਵਰਤਿਆ।

ਪੰਜਵੀਂ ਵਾਰ ਜਗਨਨਾਥ ਦਾ ਝੀਵਰ ਸਿੱਖ ਹਿੰਮਤ ਸਿੰਘ ਆ ਗਿਆ। ਗੁਰੂ ਜੀ ਉਸ ਨੂੰ ਵੀ ਅੰਦਰ ਲੈ ਗਏ, ਤੇ ਪੰਜਵਾਂ ਬੱਕਰਾ ਵੀ ਝਟਕਾ ਦਿਤਾ।[1]

ਫਿਰ ਗੁਰਦੇਵ ਨੇ ਪੰਜਾਂ ਨੂੰ ਛਾਤੀ ਨਾਲ ਲਾ ਕੇ ਕਿਹਾ,

1. ਇਸ ਬਾਰੇ ਸਾਡੇ ਵਿਚਾਰ ਜਾਨਣ ਲਈ ਵੇਖੋ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ'।

"ਮਮ ਸਰੂਪ ਤੁਮ ਅਬ ਭਏ, ਹੌਂ ਭਾ ਤੁਮਹਿ ਸਰੂਪ।
ਬ੍ਰਹਮ ਗਯਾਨ ਦਿਢ ਰਿਦੈ ਹ੍ਵੈ, ਪਦ ਅਤਿ ਲੀਨ ਅਨੂਪ।੩੬।"

ਫਿਰ ਗੁਰਦੇਵ ਉਹਨਾਂ ਪੰਜਾਂ ਨੂੰ ਨਾਲ ਲੈ ਕੇ ਸਟੇਜ 'ਤੇ ਆ ਗਏ। ਸੰਗਤਾਂ ਵੇਖ 'ਧੰਨ ਧੰਨ' ਕਰ ਉਠੀਆਂ।

---

# ਅੰਸੂ ੧੯

(ਅੰਮ੍ਰਿਤ ਛਕਾਇਆ)

ਜਿਸ ਥਾਂ ਪੰਜਾਂ ਪਿਆਰਿਆਂ ਦੀ ਪਰਖ ਹੋਈ, ਉਸ ਦਾ ਨਾਮ 'ਕੇਸਗੜ੍ਹ' ਰੱਖਿਆ।

ਕੇਸਗੜ੍ਹ, ਗੁਰੂ ਜੀ ਨੇ ਸਤਲੁਜ ਦਾ ਜਲ ਮੰਗਵਾ ਲਿਆ। ਉਹ ਸਾਮ੍ਹਣੇ ਰੱਖ ਕੇ ਦੇਵੀ ਦੀ ਦਿਤੀ ਕਿਰਪਾਨ ਵਿਚ ਫੇਰਨ ਲੱਗੇ ਤੇ ਨਾਲ ਬਾਣੀ ਪੜ੍ਹਨ ਲੱਗੇ। ਪੰਜੇ ਪਿਆਰੇ ਸਾਮ੍ਹਣੇ ਖਲੇ ਹੋ ਗਏ।

"ਜਪੁਜੀ ਪਾਠ ਪ੍ਰਥਮ ਕਰਿ ਲੀਨਾ।
ਬਹੁਰ ਸਵੱਯੇ ਪਢਬੋ ਕੀਨਾ।੧੫।
ਪੌੜੀ ਪੰਚ ਅਨੰਦ ਪਢਯੋ ਹੈ।
ਅੰਮ੍ਰਿਤ ਮੈਂ ਬਹੁ ਤੇਜ ਬਢਯੋ ਹੈ।...੧੬।"

ਦੋ ਚਿੜਿਆਂ ਨੇ ਆ ਕੇ ਵਿਚੋਂ ਘੁੱਟਾਂ ਭਰ ਲਈਆਂ, ਤੇ ਆਪਸ ਵਿਚ ਲੜ ਕੇ ਮਰ ਗਏ।

ਭਾਈ ਰਾਮ ਕੁਇਰ ਜੀ ਨੇ ਸਾਰੀ ਗੱਲ ਮਾਤਾ ਜੀਤੋ ਜੀ ਨੂੰ ਜਾ ਦੱਸੀ। ਮਾਤਾ ਜੀ ਪਤਾਸੇ ਲੈ ਕੇ ਆ ਗਏ, ਤੇ ਅੰਮ੍ਰਿਤ ਵਿਚ ਪਾ ਦਿਤੇ।

ਗੁਰੂ ਜੀ ਨੇ ਕਿਹਾ,

"ਭਲੋ ਭਯੋ ਤੂੰ ਚਲਿ ਕਰਿ ਆਈ।
ਨੀਰ ਬਿਖੈ ਪਾਈ ਮਧੁਰਾਈ।
ਨਾਤੁਰ ਪੰਥ ਹੋਤਿ ਬਡ ਕੂਰਾ।
ਤੇਜ ਕ੍ਰੋਧ ਕਲਹਾ ਕਰਿ ਪੂਰਾ।੨੫।"

ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀਆਂ ਚੁਲੀਆਂ ਪਿਆਈਆਂ। ਫਿਰ ਅੱਖਾਂ ਵਿਚ ਛੱਟੇ ਮਾਰੇ, ਤੇ ਫਿਰ ਕੇਸਾਂ ਵਿਚ ਅੰਮ੍ਰਿਤ ਪਾਇਆ। ਸਭ ਦੇ ਨਾਮ 'ਸਿੰਘ' ਰੱਖੇ, ਤੇ ਅੰਮ੍ਰਿਤ ਦੀ ਭੇਟ ਸਵਾ ਰੁਪਇਆ ਲੀਤਾ। ਹੁਕਮ ਹੋਇਆ, ਹੁਣ ਸਭ ਅਨੰਦ ਪੁਰ ਵਾਸੀ ਕਹੋ।

ਫਿਰ ਗੁਰੂ ਜੀ ਨੇ ਰਹਿਤ ਦੱਸੀ

"ਮੀਣੇ ਅਰੁ ਮਸੰਦ, ਧਿਰਮਲੀਏ।

ਕੁੜੀ ਮਾਰ, ਰਮਰਈ ਨ ਮਿਲੀਏ ।...੩੫।"

(ਮੀਣੇ=ਪ੍ਰਿਥੀ ਚੰਦ ਦੀ ਔਲਾਦ । ਧਿਰਮਲੀਏ=ਧੀਰ ਮੱਲ ਨੂੰ ਮੰਨਣ ਵਾਲੇ । ਰਮਰਈ=ਰਾਮ ਰਾਏ ਨੂੰ ਮੰਨਣ ਵਾਲੇ ।)

ਵਧੇਰੇ ਜ਼ੋਰ ਸ਼ਸਤਰ ਪਹਿਨਣ ਉਤੇ ਤੇ ਧਰਮ ਯੁੱਧ ਕਰਨ ਤੇ ਦਿਤਾ ਹੈ ।

(ਕਵੀ ਜੀ ਨੇ ਸਿਰਫ਼ ਤਿੰਨਾਂ ਬਾਣੀਆਂ ਦਾ ਹੀ ਜ਼ਿਕਰ ਕੀਤਾ ਹੈ : 'ਜਪੁਜੀ', 'ਸਵੱਯੇ' ਤੇ 'ਅਨੰਦ' ਦੀਆਂ ਪੰਜ ਪੌੜੀਆਂ । ਫਿਰ ਚਿੜਿਆਂ ਦੀ ਕਹਾਣੀ ਲਿਖ ਕੇ ਹੋਰ ਸ਼ੱਕ ਪੈਦਾ ਕਰ ਦਿਤਾ । ਕੀ ਗੁਰੂ ਮਹਾਰਾਜ ਨੇ ਪਹਿਲਾਂ ਹੀ ਸਭ ਕੁਛ ਵਿਉਂਤ ਨਾਲ ਸੋਚ ਸਮਝ ਕੇ ਨਹੀਂ ਸੀ ਕੀਤਾ ? ਕਵੀ ਜੀ ਨੇ ਅੰਮ੍ਰਿਤ ਦੀ ਬੀਰਤਾ ਸਾਬਤ ਕਰਨ ਲੱਗਿਆਂ ਗੁਰੂ ਜੀ ਨੂੰ ਅਲਪੱਗ ਸਿੱਧ ਕਰ ਦਿਤਾ । ਸਾਡੀ ਰਾਏ ਹੈ, ਕਿ ਗੁਰੂ ਜੀ ਨੇ ਆਪਣੇ ਧਰਮ ਵਿਚ ਇਸਤਰੀ ਨੂੰ ਬਰਾਬਰ ਦੀ ਥਾਂ ਦਿਤੀ ਹੈ । ਪਿਤਾ ਨੇ ਬਾਣੀ ਪੜ੍ਹ ਕੇ ਆਪਣਾ ਤੇਜ ਦਿਤਾ, ਤੇ ਮਾਤਾ ਨੇ ਪਤਾਸੇ ਪਾ ਕੇ ਮਿਠਾਸ—ਮਿਲਾਪ—ਬਖ਼ਸ਼ਿਆ । ਅੱਜ ਸਾਨੂੰ ਅੰਮ੍ਰਿਤ ਦੀ ਵਿਧੀ ਓਹੀ ਮੰਨਣੀ ਚਾਹੀਏ, ਜੋ 'ਅਕਾਲ ਤਖ਼ਤ' ਤੇ ਪਰਚਲਤ ਹੈ ।)

---

# ਅੰਸੂ ੨੦

(ਗੁਰੂ ਜੀ ਨੇ ਅੰਮ੍ਰਿਤ ਛਕਿਆ)

ਪੰਜਾਂ ਪਿਆਰਿਆਂ ਦੇ ਸਾਮ੍ਹਣੇ ਖਲੋ ਹੋ ਕੇ ਗੁਰੂ ਜੀ ਨੇ ਅੰਮ੍ਰਿਤ ਦੀ ਮੰਗ ਕੀਤੀ,

"ਜੈਸੇ ਮਮ ਦੀਨਿ, ਬਿਧਿ ਸੰਗ ਤੁਮ ਲੀਨ ਪੰਚ,
ਤੈਸੇ ਮੋਹਿ ਦੀਜੀਏ ਸੰਦੇਹ ਸਭਿ ਖੋਇ ਕਰਿ ।੨।"

(ਅੱਗੇ ਬੜੇ ਸੁੰਦਰ ਸ਼ਬਦਾਂ ਵਿਚ ਲਿਖਦੇ ਹਨ ।)

"ਖ਼ਾਲਸਾ ਗੁਰੂ ਹੈ, ਗੁਰੂ ਖ਼ਾਲਸਾ ਕਰੋਂ ਮੈਂ ਅਬ,
ਜੈਸੇ ਗੁਰੂ ਨਾਨਕ ਜੀ ਅੰਗਦ ਕੋ ਕੀਨਿਓ ।
ਸ਼ੰਕ ਨ ਕਰੀਜੈ, ਸਾਵਧਾਨ ਹੋਇ ਦੀਜੈ ਅਬ,
ਅੰਮ੍ਰਿਤ ਛਕਾਵੋ ਮੁਹਿ, ਜੈਸੇ ਤੁਮ ਲੀਨਿਓ ।
ਕਾਲ ਹੂੰ ਕੋ ਕਾਲ ਅਸਿਕੇਤ ਹੈ ਅਕਾਲ ਪ੍ਰਭੁ
ਦੀਰਘ ਕ੍ਰਿਪਾਲ ਯੌਂ ਹੁਕਮ ਹਮੈਂ ਦੀਨਿਓ ।
ਥਾਪਨਿ ਧਰਮ ਕੌ, ਉਥਾਪਨਿ ਭਰਮ ਕੌ,
ਕੁਕਰਮ ਕੌ ਖਾਪਨ, ਸਿਮਰ ਨਾਮ, ਚੀਨਿਓ ।੬।"

ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਅੰਮ੍ਰਿਤ ਛਕਾਇਆ, ਤੇ ਰਹਿਤਾਂ ਕੁਰਹਿਤਾਂ ਦੱਸੀਆਂ ।

ਫਿਰ ਗੁਰੂ ਜੀ ਨੇ ਸਿੱਖਾਂ ਨੂੰ ਰਹਿਤ-ਮਰਯਾਦਾ ਦੱਸੀ ।

(ਇਹ 'ਰਹਿਤਨਾਮਿਆਂ' ਵਿਚ ਵਿਸਥਾਰ ਨਾਲ ਹੈ ।)

ਫਿਰ ਪੰਜਾਂ ਸਿੰਘਾਂ—ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫਤੇ ਸਿੰਘ ਨੇ ਅੰਮ੍ਰਿਤ ਛਕਿਆ। ਉਹਨਾਂ ਨੂੰ ਗੁਰੂ ਜੀ ਨੇ 'ਪੰਜ ਮੁਕਤੇ' ਕਿਹਾ।

ਫਿਰ ਗਿਆਰਾਂ ਸਿੰਘਾਂ ਅੰਮ੍ਰਿਤ ਛਕਿਆ। ਨਾਮ ਹਨ : ਬਖ਼ਸ਼ ਸਿੰਘ, ਬਖ਼ਸ਼ੀਸ਼ ਸਿੰਘ, ਦੋਵੇਂ ਭੈਰੋਵਾਲ ਦੇ ਕਲਾਲ। ਦਿਯਾਲ ਸਿੰਘ ਸਿੱਧੂ ਸੁਰਸਿੰਘ ਦਾ। ਲਾਬ ਸਿੰਘ ਖੱਤਰੀ, ਜਿਸ ਨੂੰ ਸਿੱਖ 'ਗੌਤਮ ਰਿਖੀ' ਕਿਹਾ ਕਰਦੇ ਸਨ। ਬੇਗ ਸਿੰਘ ਜੰਬਰ, ਤੇ ਅੰਬਰੀਕ ਸਿੰਘ ਮਘਯਾਨੇ ਦਾ। ਭਡਾਰਾ ਸਿੰਘ, ਹਜ਼ਾਰਾ ਸਿੰਘ ਤੇ ਦਰਬਾਰਾ ਸਿੰਘ ਸਰਹਿੰਦ ਦੇ ਬਨੀਏਂ। ਘਨ ਸਿੰਘ ਤੇ ਬਰਨ ਸਿੰਘ ਪਿੰਡ ਫਾਲਜ ਦੇ। ਆਲਮ ਸਿੰਘ ਸਿਆਲਕੋਟ ਦਾ ਰਾਜਪੂਤ। ਅਲੀਪੁਰ (ਮੁਲਤਾਨ) ਨੇ ਮਾਈਦਾਸ ਦਾ ਪੁੱਤਰ ਮਨੀ ਰਾਮ ਆਪਣੇ ਪੰਜਾਂ ਪੁੱਤਰਾਂ ਸਣੇ ਸਿੰਘ ਸਜਿਆ। ਉਹਨਾਂ ਪੰਜਾਂ ਦੇ ਨਾਮ ਹਨ : ਬਚਿਤ੍ਰ ਸਿੰਘ, ਉਦੇ ਸਿੰਘ, ਅਨਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ

"ਇਨ ਤੇ ਆਦਿਕ ਭਏ ਹਜ਼ਾਰੇ।
ਅੰਮ੍ਰਿਤ ਲੇਓ ਰਹਿਤ ਕੋ ਧਾਰੇ।੨੯।"

(ਹਜ਼ਾਰੇ=ਹਜ਼ਾਰਾਂ ਸਿੰਘ ਸਜੇ। ਔਰੰਗਜ਼ੇਬ ਦੇ ਖ਼ਬਰ-ਨਵੀਸ ਨੇ ਵੀਹ ਹਜ਼ਾਰ ਸਿੰਘ ਸਜੇ ਲਿਖਿਆ ਸੀ।)

---

# ਅੰਸੂ ੨੧

(ਖ਼ਾਲਸੇ ਦਾ ਵਧਣਾ)

ਕੁਛ ਲੋਕ ਤਾਂ ਨਵੀਂ ਮਰਯਾਦਾ ਦਾ ਵਿਰੋਧ ਵੀ ਕਰਦੇ, ਕਿ ਅਸੀਂ ਵੱਡਿਆਂ ਦੀ ਰੀਤੀ ਛਡ ਕੇ ਚਾਰੇ ਵਰਣ ਇਕੋ ਕਿਵੇਂ ਹੋ ਜਾਈਏ। ਪਰ ਬਹੁਤੇ ਸਿਖ ਅੰਮ੍ਰਿਤ ਛਕ ਕੇ ਸਿੰਘ ਸਜ ਗਏ।

ਇਕ ਗ਼ਰੀਬ ਸਿੱਖ ਨੇ ਬੇਨਤੀ ਕੀਤੀ, ਕਿ ਮਸੰਦ ਬਹੁਤ ਤੰਗ ਕਰਦੇ ਹਨ। ਮੈਂ ਪਤਨੀ ਦਾ ਲਹਿੰਗਾ ਵੇਚ ਕੇ ਮਸਦ ਨੂੰ ਪ੍ਰਸਾਦ ਛਕਾਇਆ ਤੇ ਕਾਰ ਭੇਟ ਦਿਤੀ। ਹੋਰ ਵੀ ਮਸੰਦਾਂ ਦੀਆਂ ਸ਼ਕਾਇਤਾਂ ਆਈਆਂ। ਗੁਰੂ ਜੀ ਨੇ ਬਹੁਤ ਸਾਰੇ ਮਸੰਦਾਂ ਨੂੰ ਕੁਛ ਚਿਰ ਕੈਦ ਕਰ ਰੱਖਿਆ, ਤੇ ਉਹਨਾਂ ਦੇ ਘਰ ਲੁੱਟ ਲਏ।

ਕਈ ਪੱਖਾਂ ਤੇ ਵਿਚਾਰ ਕਰ ਕੇ ਗੁਰੂ ਜੀ ਨੇ ਹੁਕਮ ਦਿਤਾ,

"ਯਾਂ ਤੇ ਸ੍ਰੀ ਮੁਖ ਬਾਕ ਉਚਾਰਾ।
ਹੁਇ ਸੁੱਖੇ ਕੀ ਦੇਗ ਉਦਾਰਾ।
ਸਿੰਘ ਹੋਇ ਜਬ ਆਯੁਧ ਧਾਰੀ।
ਮ ਦਕ ਚਹੀਯਤਿ ਅਨਦ ਮਝਾਰੀ।੩੯।
ਸਭਿ ਮਾਦਿਕ ਤੇ ਬਿਜੀਆ ਆਛੇ।
ਕਿਯੋਂਕਿ ਮਹੇਸ਼ ਆਦਿ ਇਹੁ ਬਾਛੀ।.. ੪੦।"

(ਮਾਦਕ=ਨਸ਼ਾ। ਬਿਜੀਆ=ਭੰਗ, ਸੁੱਖਾ। ਮਹੇਸ਼=ਸ਼ਿਵਜੀ। ਸ਼ਿਵਜੀ ਭੰਗ

ਪੀਂਦਾ ਸੀ, ਇਸ ਲਈ ਗੁਰੂ ਜੀ ਨੇ ਕਿਹਾ, ਸਿੱਖ ਵੀ ਭੰਗ ਪੀਣ। ਕਿਉਂ ? ਗੁਰੂ ਜੀ ਸ਼ਿਵਜੀ ਦੇ ਪੁਜਾਰੀ ਸਨ ? ਕਵੀ ਵੀ ਆਪਣੀ ਕਮਜ਼ੋਰੀ ਲੁਕਾਉਣ ਵਾਸਤੇ ਗੁਰੂ ਜੀ ਨੂੰ ਤੇ ਸਿਖਾਂ ਨੂੰ ਭੰਗ ਪਿਆ ਰਹੇ ਹਨ। ਕਵੀ ਸੰਤੋਖ ਸਿੰਘ ਜੀ ਭੰਗ ਪੀਣ ਦੇ ਬਹੁਤ ਆਦੀ ਸਨ।)

"ਹੋਨਿ ਲਗੀ ਤਬ ਦੇਗ ਬਿਸਾਲਾ।
ਛਕਹਿ ਸਿੰਘ ਕੋ ਇਕ ਦ੍ਵੈ ਕਾਲ।੪੨।"

(ਸਹੀ ਗੱਲ ਇਹ ਹੈ, ਕਿ ਗੁਰੂ ਜੀ ਨੇ ਸਿੱਖਾਂ ਨੂੰ ਹਰ ਕਿਸਮ ਦੇ ਨਸ਼ੇ ਤੋਂ ਵਰ-ਜਿਆ ਹੈ। ਹਜ਼ੂਰ ਨੇ ਸਿੱਖਾਂ ਨੂੰ ਜੰਗੀ-ਭਾਈਚਾਰਾ ਬਣਾਇਆ ਹੈ।)

---

# ਅੰਸੂ ੨੨

(ਸ਼ੇਰ ਦੇ ਭੇਖ ਵਿਚ ਗਧਾ)

ਭਾਈ ਉਦੇ ਸਿੰਘ ਨੇ ਇਕ ਦਿਨ ਸ਼ੇਰ ਮਾਰਿਆ। ਗੁਰੂ ਜੀ ਨੇ ਉਸ ਦੀ ਪੂਰੀ ਖੱਲ ਉਤਰਾ ਲਈ।

ਉਹ ਖੱਲ ਗਧੇ 'ਤੇ ਮੜ੍ਹ ਕੇ ਗੁਰੂ ਜੀ ਨੇ ਗਧਾ ਬਾਹਰ ਖੇਤਾਂ ਵਿਚ ਛੱਡ ਦਿਤਾ। ਲੋਕ ਦੂਰੋਂ ਵੇਖ ਕੇ ਡਰ ਕੇ ਭੱਜ ਜਾਣ। ਜਦ ਮਾਲਕ ਨੂੰ ਪਤਾ ਲੱਗਾ, ਤਾਂ ਉਹਨੇ ਗੱਧੇ ਤੋਂ ਸ਼ੇਰ ਦੀ ਖੱਲ ਲਾਹ ਕੇ ਲੱਦ ਲਿਆ।

ਗੁਰੂ ਜੀ ਨੇ ਇਸ ਦ੍ਰਿਸ਼ਟਾਂਤ ਦੁਆਰਾ ਸਮਝਾਇਆ, ਕਿ ਸਿੰਘ ਦਾ ਬਾਣਾ ਪਹਿਨ ਕੇ ਫਿਰ ਪੁਰਾਣੀ ਜਾਤ ਪਾਤ ਵਿਚ ਨਾ ਜਾਓ।

---

# ਅੰਸੂ ੨੩

(ਨੂਹ ਗਰਾਮ ਨੂੰ ਸਜ਼ਾ)

ਗੁਰੂ ਜੀ ਨੇ ਹੁਕਮ ਦਿਤਾ, ਕਿ ਸਭ ਸਿੱਖ ਸ਼ਸਤਰ ਰੱਖਣ।

ਇਕ ਦਿਨ ਇਕ ਸਿੱਖ ਨੇ ਆਣ ਕੇ ਦੱਸਿਆ, ਕਿ ਪਿੰਡ 'ਨੂਹ' ਵਾਲਿਆਂ ਨੇ ਸੰਗਤ ਲੁੱਟ ਲਈ ਹੈ। ਸ਼ਸਤਰ ਧਾਰੀ ਤਾਂ ਕੁਛ ਬਚ ਗਏ, ਤੇ ਬਾਕੀ ਸੰਗਤ ਲੁੱਟੀ ਗਈ ਹੈ।

ਪਿੰਡ 'ਨੂਹ' ਵਿਚ ਰੰਘੜ ਕੇ ਗੁੱਜਰ ਰਹਿੰਦੇ ਸਨ। ਅਗਲੇ ਦਿਨ ਸਿੱਖ ਸ਼ਕਾਰ ਖੇਡਣ ਦੇ ਬਹਾਨੇ ਉਸ ਪਿੰਡ ਉਤੇ ਜਾ ਪਏ। ਕੁਛ ਚਿਰ ਚੰਗੀ ਲੜਾਈ ਹੋਈ। ਕੁਛ ਵਿਰੋਧੀ ਮਾਰੇ ਗਏ, ਤਾਂ ਬਾਕੀ ਹਥਿਆਰ ਸੱਟ ਕੇ ਗੁਰੂ ਜੀ ਦੀ ਸ਼ਰਣ ਜਾ ਪਏ। ਸਿੱਖਾਂ ਨੇ ਸਾਰਾ ਪਿੰਡ ਲੁੱਟ ਲਿਆ। ਗੁਰੂ ਜੀ ਨੇ ਕਿਹਾ, ਜੋ ਸਾਡੀ ਸੰਗਤ ਨਾਲ ਵਧੀਕੀ ਕਰੇਗਾ, ਉਸ ਦਾ ਏਹਾ ਹਾਲ ਹੋਵੇਗਾ।

---

# ਅੰਸੂ ੨੪

(ਭਾਈ ਨੰਦ ਨਾਲ)

ਨੰਦ ਲਾਲ ਇਕ ਧਨੀ ਪਿਤਾ ਦਾ ਪੁੱਤਰ ਸੀ। ਪਿਤਾ[1] 'ਬੈਸ਼ਨੋ' ਮੱਤ ਨੂੰ ਮੰਨਣ ਵਾਲਾ ਸੀ। ਨੰਦ ਲਾਲ ਬਾਰਾਂ ਸਾਲ ਦਾ ਹੋਇਆ, ਤਾਂ ਪਿਤਾ ਨੇ ਚਾਹਿਆ, ਕਿ ਨੰਦ ਲਾਲ ਵੀ 'ਕੰਠੀ' ਪਹਿਨ ਲਵੇ, ਪਰ ਨੰਦ ਲਾਲ ਨੇ ਇਨਕਾਰ ਕਰ ਦਿਤਾ।

ਨੰਦ ਲਾਲ ਫ਼ਾਰਸੀ ਵਿਚ ਬਹੁਤ ਲਾਇਕ ਸੀ। ਸੋ ਨੰਦ ਲਾਲ ਸ਼ਾਹਜ਼ਾਦਾ ਮੁਅੱਜ਼ਮ (ਬਹਾਦਰ ਸ਼ਾਹ) ਦਾ ਨੌਕਰ ਹੋ ਗਿਆ।

ਇਕ ਵਾਰ ਨੰਦ ਲਾਲ ਅਨੰਦਪੁਰ ਆਇਆ, ਤੇ ਗੁਰੂ ਜੀ ਦਾ ਸ਼ਰਧਾਲੂ ਬਣ ਕੇ ਗਿਆ। ਫਿਰ ਸ਼ਾਹਜ਼ਾਦਾ ਮੁਅੱਜ਼ਮ ਕੋਲ ਚਲਾ ਗਿਆ।

---

# ਅੰਸੂ ੨੫

(ਨੰਦ ਲਾਲ ਨੇ ਅਰਥ ਕੀਤੇ)

ਕੁਰਾਨ ਦੀ ਕਿਸੇ ਆਇਤ ਦਾ ਅਰਥ ਕਿਸੇ ਆਲਮ ਮੌਲਵੀ ਨੂੰ ਨਾ ਆਇਆ। ਜੋ ਵੀ ਅਰਥ ਕੋਈ ਕਰੇ, ਬਾਦਸ਼ਾਹ ਦੀ ਤਸੱਲੀ ਨਾ ਹੋਵੇ। ਨੰਦ ਲਾਲ ਨੇ ਉਸ ਦੇ ਅਰਥ ਕਰ ਦਿਤੇ, ਜਿਸ ਨਾਲ ਬਾਦਸ਼ਾਹ ਦੀ ਤਸੱਲੀ ਹੋ ਗਈ। ਔਰੰਗਜ਼ੇਬ ਨੇ ਬਹਾਦਰ ਸ਼ਾਹ ਨੂੰ ਕਿਹਾ, ਕਿ ਨੰਦ ਲਾਲ ਨੂੰ ਮੁਸਲਮਾਨ ਬਣਾ ਲਵੋ। ਬਹਾਦਰ ਸ਼ਾਹ ਨੇ ਨੰਦ ਨੰਦ ਲਾਲ ਨੂੰ ਦੱਸ ਦਿਤਾ, ਤੇ ਉਹ ਨੱਸ ਕੇ ਗੁਰੂ ਜੀ ਪਾਸ ਆ ਗਿਆ। ਨਾਲ ਇਕ ਸੱਯਦ ਦਰੋਗਾ ਵੀ ਆਇਆ।

---

# ਅੰਸੂ ੨੬

(ਨੰਦ ਲਾਲ ਗੁਰੂ ਜੀ ਦੇ ਹਜ਼ੂਰ—ਲੰਗਰਾਂ ਦੀ ਪਰਖ)

ਨੰਦ ਲਾਲ ਗੁਰੂ ਜੀ ਦੇ ਹਾਜ਼ਰ ਹੋਇਆ, ਤੇ ਆਪਣੀ ਰਚਨਾ 'ਬੰਦਗੀ ਨਾਮਾ' ਪੇਸ਼ ਕੀਤੀ। ਗੁਰਦੇਵ ਬੜੇ ਪਰਸੰਨ ਹੋਏ, ਤੇ 'ਬੰਦਗੀ ਨਾਮਾ' ਦਾ ਨਾਮ 'ਜ਼ਿੰਦਗੀਨਾਮਾ' ਧਰ ਦਿਤਾ।

ਨੰਦ ਲਾਲ ਨਾਲ ਜੋ ਸੱਯਦ ਆਇਆ ਸੀ, ਉਸ ਨੇ ਡੇਢ ਹਜ਼ਾਰ ਮੱਥਾ ਟੇਕ ਕੇ

---

1. (ਨੰਦ ਲਾਲ ਦਾ ਜਨਮ ਗ਼ਜ਼ਨੀ ਵਿਚ ਛੱਜੂ ਰਾਮ ਦੇ ਘਰ ਹੋਇਆ। ਛੱਜੂ ਰਾਮ, ਓਥੇ 'ਮੀਰ ਮੁਣਸ਼ੀ' ਸੀ। ਨੰਦ ਲਾਲ ੧੮-੧੯ ਸਾਲ ਦੀ ਉਮਰ ਵਿਚ ਮੁਲਤਾਨ ਆ ਗਿਆ, ਜਿਥੇ ਉਸ ਦਾ ਵਿਆਹ ਹੋਇਆ। ਫਿਰ ਨੰਦ ਲਾਲ ਸ਼ਾਹਜ਼ਾਦਾ ਮੁਅੱਜ਼ਮ ਦਾ ਨੌਕਰ ਹੋ ਗਿਆ। ਔਰੰਗਜ਼ੇਬ ਨੇ ਉਸ ਨੂੰ ਮੁਸਲਮਾਨ ਕਰਨਾ ਚਾਹਿਆ, ਤਾਂ ਉਹ ਨੱਸ ਕੇ ਅਨੰਦਪੁਰ ਚਲਾ ਗਿਆ।

ਆਪਣੀ ਸ਼ਰਧਾ ਪਰਗਟ ਕੀਤੀ।

ਅਨੰਦਪੁਰ ਵਿਚ ਬਹੁਤ ਸਾਰੇ ਪੁਜਦੇ ਸਿੱਖਾਂ ਨੇ ਘਰਾਂ ਵਿਚ ਲੰਗਰ ਲਾਏ ਹੋਏ ਸਨ। ਇਕ ਦਿਨ ਗੁਰੂ ਜੀ ਆਪ ਭੇਸ ਵਟਾ ਕੇ ਚਲੇ ਗਏ। ਕਿਸੇ ਕਿਹਾ, ਅਜੇ ਤਿਆਰ ਨਹੀਂ, ਕਿਸੇ ਕਿਹਾ, ਸੰਗਤ ਆਵੇਗੀ, ਤਾਂ ਬੈਠ ਕੇ ਛਕ ਲੈਣਾ। ਫਿਰ ਗੁਰੂ ਜੀ ਨੰਦ ਲਾਲ ਪਾਸ ਗਏ। ਉਸ ਨੇ ਹੱਥ ਜੋੜ ਕੇ ਗੁੱਝਾ ਹੋਇਆ ਆਟਾ ਤੇ ਕੱਚੀ ਦਾਲ ਹੀ ਲਿਆ ਦਿਤੀ।

ਇਹ ਹਵਾਲਾ ਗੁਰੂ ਜੀ ਨੇ ਸੰਗਤ ਵਿਚ ਦਿਤਾ, ਤੇ ਕਿਹਾ, ਅੰਨ ਜੇਹਾ ਕੋਈ ਪੁੰਨ ਨਹੀਂ।

---

# ਅੰਸੂ ੨੭

(ਨੰਦ ਲਾਲ ਤੇ ਹੋੱਲੀ)

(ਭਾਈ ਨੰਦ ਲਾਲ ਜੀ ਦੀ ਇਕ ਗ਼ਜ਼ਲ ਹੈ: "ਗੁਲੇ ਹੋਲੀ ਬਬਾਗ਼ਿ ਦਹਰ ਬਿਸ਼ਗੁਫ਼ਤ। ਲਬੇ ਚੂੰ ਗੁਨਚਹ ਰਾ ਫ਼ਰਖ਼ੰਦਹ ਖ਼ੂ ਕਰਦ। .।" ਅਰਥ: ਹੋੱਲੀ ਦਾ ਫੁੱਲ ਦੁਨੀਆਂ ਦੇ ਬਾਗ਼ ਵਿਚ ਖਿੜ ਪਿਆ। ਹਰ ਕਲੀ ਦੇ ਬੁੱਲ੍ਹਾਂ ਨੂੰ ਹੱਸਣ ਵਾਲਾ ਬਣਾ ਦਿਤਾ ਹੈ। ਭਾਵ, ਹਰ ਕਲੀ ਮੁਸਕਰਾ ਉਠੀ। ਇਸ ਗ਼ਜ਼ਲ ਦੇ ਆਧਾਰ 'ਤੇ ਕਵੀ ਜੀ ਨੇ ਸਿੱਖਾਂ ਨੂੰ ਤੇ ਗੁਰੂ ਜੀ ਨੂੰ ਰੰਗ ਨਾਲ ਹੋੱਲੀ ਖੇਡਦੇ ਵਿਖਾ ਦਿਤਾ ਹੈ, ਨਹੀਂ ਤਾਂ, ਗੁਰੂ ਜੀ ਦਾ ਸਿੱਖਾਂ ਨਾਲ ਹੋੱਲੀ ਖੇਡਣਾ ਜਚਦਾ ਨਹੀਂ।)

---

# ਅੰਸੂ ੨੮

(ਭਾਈ ਦਯਾ ਸਿੰਘ ਦਾ ਜੰਞੂ)

ਇਕ ਦਿਨ ਗੁਰੂ ਜੀ ਸ਼ਕਾਰ ਗਏ। ਘੋੜਾ ਭੁੜਕਿਆ, ਤਾਂ ਗੁਰੂ ਜੀ ਦੀ ਕਿਰਪਾਨ ਮਿਆਨ ਵਿਚੋਂ ਬਾਹਰ ਉਛਲ ਆਈ। ਗੁਰੂ ਜੀ ਨੇ ਕਿਸੇ ਸਿੱਖ ਤੋਂ ਡੋਰ ਮੰਗੀ, ਤਾਂ ਦਯਾ ਸਿੰਘ ਨੇ ਆਪਣਾ ਜਨੇਊ ਉਤਾਰ ਕੇ ਦੇ ਦਿਤਾ। ਗੁਰੂ ਜੀ ਨੇ ਉਸ ਨਾਲ ਕਿਰਪਾਨ ਬੰਨ੍ਹ ਲਈ।

ਫਿਰ ਸਿੱਖਾਂ ਨੇ ਬੜਾ ਜ਼ੋਰ ਦਿਤਾ, ਕਿ ਦਯਾ ਸਿੰਘ ਨਵਾਂ ਜਨੇਊ ਪਾ ਲਵੇ। ਪਰ ਦੱਯਾ ਸਿੰਘ ਨਾ ਮੰਨਿਆਂ। ਤਾਂ ਸਿੱਖਾਂ ਗੁਰੂ ਜੀ ਪਾਸ ਸ਼ਕਾਇਤ ਜਾ ਕੀਤੀ। ਗੁਰੂ ਜੀ ਨੇ ਦੱਯਾ ਸਿੰਘ ਨੂੰ ਬੁਲਾ ਕੇ ਪੁਛਿਆ, ਤਾਂ ਦਯਾ ਸਿੰਘ ਨੇ ਗੁਰਬਾਣੀ ਦਾ ਪ੍ਰਮਾਣ ਦਿਤਾ,

"ਦਇਆ ਕਪਾਹ, ਸੰਤੋਖ ਸੂਤ...।"

ਗੁਰੂ ਜੀ ਨੇ ਕਿਹਾ, ਇਸ ਨੇ ਸਿੱਖੀ ਨੂੰ ਸਹੀ ਸਮਝਿਆ ਹੈ।

" 'ਪਾਵਹੁ ਕੰਠ ਜਨੇਊ' ਕਹੈ।

ਸੋ ਤਨਖਾਹੀ ਨਿਜ ਕੋ ਲਹੈ ।੪੦।''

(ਅਖ਼ੀਰਲੀਆਂ ਪੰਗਤੀਆਂ ਦਾ ਅਰਥ ਬੜਾ ਸਾਫ਼ ਹੈ, ਕਿ ਜਿਹੜਾ ਕਿਸੇ ਨੂੰ ਜਨੇਊ ਪਾਉਣ ਵਾਸਤੇ ਕਹੇਗਾ, ਉਹ ਤਨਖ਼ਾਹੀਆ ਹੋਵੇਗਾ । ਪਰ ਇਸ ਸਾਖੀ ਵਿਚ ਵਿਚਾਰਨ ਵਾਲੀ ਗੱਲ ਹੋਰ ਹੈ । ਕੀ ਅੰਮ੍ਰਿਤ ਛਕਣ ਤੋਂ ਪਿੱਛੋਂ ਵੀ ਦਯਾ ਸਿੰਘ ਜਨੇਊ ਪਹਿਨਿਆਂ ਕਰਦਾ ਸੀ ? ਜੇ ਅੰਮ੍ਰਿਤ ਤੇ ਜਨੇਊ ਕੱਠੇ ਰਹਿ ਸਕਦੇ ਸਨ, ਤਾਂ ਮਹਾਰਾਜ ਪਹਾੜੀਆਂ ਰਾਜਿਆਂ ਨੂੰ ਵੀ ਛਕਾ ਦੇਂਦੇ । ਅਜੇਹੀਆਂ ਸਾਖੀਆਂ ਸਿੱਖੀ ਵਿਚ ਮਿਲਾਵਟ ਕਰਨ ਵਾਸਤੇ ਪਾਈਆਂ ਗਈਆਂ ਹਨ ।)

---

# ਅੰਸੂ ੨੯

(ਮਸੰਦਾਂ ਦੀ ਨਕਲ)

ਬੰਗਾਲ ਦਾ ਇਕ ਸਿੱਖ ਬਾਦਲੇ [ਤਿੱਲੇ ਦਾਰ ਰੇਸ਼ਮ] ਦਾ ਇਕ ਥਾਨ ਲਿਆਇਆ । ਗੁਰਦੇਵ ਦੀ ਭੇਟਾ ਕਰਦਿਆਂ ਉਸ ਨੇ ਕਿਹਾ, 'ਮਹਾਰਾਜ ! ਇਕ ਥਾਨ ਮੈਂ ਅੱਗੇ ਵੀ ਭੇਜਿਆ ਸੀ, ਉਹ ਜ਼ਨਾਨਾ ਸੀ, ਇਹ ਮਰਦਾਨਾ ਹੈ ।'

ਗੁਰੂ ਜੀ ਦੇ ਪੁੱਛਣ 'ਤੇ ਸਿੱਖ ਨੇ ਦੱਸਿਆ, 'ਸਾਡੇ ਇਲਾਕੇ ਦੇ ਮਸੰਦ ਚੈਯਾ ਤੇ ਮੈਯਾ (ਦੋਨ ਭਾਈ) ਹਨ । ਉਹਨਾਂ ਹੱਥ ਭੇਜਿਆ ਸੀ ।'

ਚੈਯਾ ਨੇ ਉਸ ਦਾ ਆਪਣੀ ਇਸਤਰੀ ਨੂੰ ਲਹਿੰਗਾ ਬਣਾ ਦਿਤਾ ਸੀ ।

ਗੁਰੂ ਜੀ ਨੇ ਚੈਯਾ ਨੂੰ ਬੁਲਾ ਕੇ ਪੁੱਠਾ ਲਟਕਾ ਦਿਤਾ ।

ਇਕ ਦਿਨ ਭੰਡ ਆ ਹਾਜ਼ਰ ਹੋਏ । ਗੁਰੂ ਜੇ ਉਹਨਾਂ ਨੂੰ ਮਸੰਦਾਂ ਦੀ ਨਕਲ ਵਿਖਾਉਣ ਵਾਸਤੇ ਕਿਹਾ । ਇਕ ਭੰਡ ਮਸੰਦ ਬਣ ਗਿਆ । ਘੋੜੀ ਉਤੇ ਉਸ ਨੇ ਆਪਣੇ ਮਗਰ ਵੇਸਵਾ ਬਿਠਾ ਲਈ ਤੇ ਦੋ ਨਾਲ ਨੌਕਰ ਲੈ ਲਏ । ਉਹ ਇਕ ਗ਼ਰੀਬ ਸਿੱਖ ਦੇ ਘਰ ਜਾ ਉਤਰੇ । ਸਿੱਖ ਨੇ ਪਤਨੀ ਦੀ ਨੱਥ ਵੇਚ ਕੇ ਕਰਜ਼ ਲਿਆ, ਤੇ ਦਾਲ ਫੁਲਕਾ ਬਣਾਇਆ । ਸ਼ਰਾਬ ਨਾਲ ਰੱਜੇ ਹੋਏ ਮਸੰਦ, ਨੇ ਫੁਲਕੇ ਕੁੱਤੇ ਅੱਗੇ ਸੁੱਟ ਦਿਤੇ, ਤੇ ਦਾਲ ਡੁਹਲ ਦਿਤੀ । ਨਾਲ ਹੀ ਸਿੱਖ ਨੂੰ ਧਮਕੀ ਦਿਤੀ, ਕਿ ਪ੍ਰਸਾਦ, ਮਾਸ ਤੇ ਸ਼ਰਾਬ ਚਾਹੀਏ, ਨਹੀਂ ਤਾਂ ਤੈਨੂੰ ਸਿੱਖੀ ਤੋਂ ਖ਼ਾਰਜ ਕਰ ਦਿਆਂਗਾ ।

ਮਜਬੂਰ ਸਿੱਖ ਨੇ ਸਭ ਕੁਛ ਕੀਤਾ । ਪਤਨੀ ਦਾ ਲਹਿੰਗਾ ਵਚ ਕੇ ਇਕ ਰੁਪਇਆ ਭੇਟ ਧਰਿਆ । ਮਸੰਦ ਨੇ ਰੁਪਇਆ ਵਗਾਹ ਮਾਰਿਆ, ਜੋ ਉਸ ਦੇ ਨੌਕਰ ਨੇ ਸੰਭਾਲ ਲਿਆ । ਮਸੰਦ ਗਾਹਲਾਂ ਦੇਂਦਾ ਤੁਰ ਗਿਆ । ਸਿੱਖ ਪੈਰੀਂ ਪਿਆ, ਤਾਂ ਮਸੰਦ ਨੇ ਲੱਤ ਕਢ ਮਾਰੀ । ਅਜੇਹੀਆਂ ਕਈ ਨਕਲਾਂ ਵਿਖਾਈਆਂ ।

ਗੁਰੂ ਜੀ ਨੇ ਸਭ ਮਸੰਦ ਪਕੜ ਮੰਗਵਾਏ ।

---

# ਅੰਸੂ ੩੦

(ਤਖ਼ਤ ਮੱਲ, ਫੇਰੂ, ਰਾਉ)

ਨੱਕੇ ਦਾ ਮਸੰਦ ਤਖ਼ਤ ਮੱਲ ਇਸਤਰੀ ਦਾ ਬਾਣਾ ਪਹਿਨ ਕੇ ਗੁਰੂ ਦੇ ਮਹਿਲਾਂ ਪਾਸ ਜਾ ਪਹੁੰਚਾ। ਉਸ ਨੂੰ ਅਜੇ ਦਾੜ੍ਹੀ ਨਹੀਂ ਸੀ ਆਈ। ਮਾਤਾ ਸੁੰਦਰੀ ਤੇ ਮਾਤਾ ਜੀਤੋ ਜੀ ਦੇ ਕਹਿਣ ਤੇ ਗੁਰੂ ਜੀ ਨੇ ਉਸ ਨੂੰ ਬਖ਼ਸ਼ ਦਿਤਾ।

ਫਿਰ ਗੁਰੂ ਜੀ ਨੇ ਭਾਈ ਫੇਰੂ ਨੂੰ ਪਕੜਨ ਵਾਸਤੇ ਭੇਜਿਆ, ਤੇ ਹੁਕਮ ਕੀਤਾ, ਕਿ ਉਸ ਦੇ ਹੱਥ ਬੰਨ੍ਹ ਕੇ ਤੇ ਦਾੜ੍ਹੀਓਂ ਫੜ ਕੇ ਲਿਆਓ।

ਸਿੱਖ ਭਾਈ ਫੇਰੂ ਪਾਸ ਪਹੁੰਚੇ। ਉਸ ਨੇ ਹੁਕਮਨਾਮਾ ਪੜ੍ਹ ਕੇ ਕਿਹਾ, ਜੋ ਗੁਰੂ ਜੀ ਦਾ ਹੁਕਮ ਹੈ, ਆਪ ਓਵੇਂ ਕਰੋ। ਮੈਂ ਹਾਜ਼ਰ ਹਾਂ।

ਸਿੱਖਾਂ ਤੇ ਉਸ ਦਾ ਬੜਾ ਪ੍ਰਭਾਵ ਪਿਆ। ਉਹ ਅਨੰਦਪੁਰ ਤਕ ਤਾਂ ਓਸੇ ਤਰ੍ਹਾਂ ਲੈ ਗਏ। ਤੇ ਦਰਬਾਰ ਵਿਚ ਹਾਜ਼ਰ ਹੋਣ ਸਮੇਂ ਭਾਈ ਫੇਰੂ ਦੀਆਂ ਮੁਸ਼ਕਾਂ ਬੰਨ੍ਹ ਕੇ ਤੇ ਦਾੜ੍ਹੀਓਂ ਫੜ ਕੇ ਪੇਸ਼ ਕੀਤਾ।

ਗੁਰੂ ਜੀ ਨੇ ਵੇਖ ਕੇ ਕਿਹਾ,

"ਨਹਿਂ ਮਸੰਦ ਸਮ ਇਹ ਚਿਤ ਖੋਟਾ।
ਲੰਗਰ ਕਰਤਿ ਗੁਰੂ ਰਖਿ ਓਟਾ ।੩੧।"

ਗੁਰੂ ਜੀ ਨੇ ਭਾਈ ਫੇਰੂ ਨੂੰ ਸਿਰੋਪਾਓ ਦੇ ਕੇ ਛਡ ਦਿਤਾ।

ਫਿਰ ਦਿਆਲਪੁਰ ਦਾ ਮਸੰਦ 'ਰਾਉ' ਆਇਆ। ਉਹ ਕੰਬੋਆਂ ਵਿਚੋਂ ਉਗਰਾਹੀ ਕਰ ਕੇ ਹਰ ਸਮੇਂ ਲੰਗਰ ਜਾਰੀ ਰਖਦਾ। ਗੁਰੂ ਜੀ ਨੇ ਉਸ ਨੂੰ ਵੀ ਬਖ਼ਸ਼ ਦਿਤਾ।

ਫਿਰ ਕਮਾਲੀਏ ਦਾ ਜੋਧ ਆਇਆ। ਉਸ ਨੂੰ ਵੀ ਬਖ਼ਸ਼ ਦਿਤਾ।

ਲਾਹੌਰ ਦੇ ਇਲਾਕੇ ਦਾ ਜਗਤਾ ਮਸੰਦ ਸੀ। ਉਹ ਵੀ ਫੇਰੂ ਦੇ ਨਾਲ ਹੀ ਬਖ਼ਸ਼ਿਆ ਗਿਆ।

ਫਿਰ ਕੁਛ ਫੇਰੂ ਦੇ ਚੇਲੇ ਆਏ :—ਚਰਨ ਦਾਸ, ਬਿੰਦਾਬਨ, ਖ਼ਾਨ ਸ਼ਾਹ, ਚੂਖਾ। ਉਹਨਾਂ ਉਗਰਾਹੀ ਲਿਆ ਕੇ ਗੁਰੂ ਜੀ ਅੱਗੇ ਧਰੀ। ਫਿਰ 'ਮਾਲੀ', ਜਗਤ, ਭਗਤ ਆਏ। ਬਖ਼ਸ਼ੇ ਗਏ।

ਭਾਈ ਸਾਲ੍ਹੋ ਦਾ ਪਤਰਾ ਦੁਨੀ ਚੰਦ ਆਇਆ। ਉਹ ਵੀ ਬਖ਼ਸ਼ਿਆ ਗਿਆ। ਡਰੋਲੀ ਵਾਲਾ ਨੰਦ ਚੰਦ ਵੀ ਬਖ਼ਸ਼ਿਆ ਗਿਆ।

(ਇਸ ਲਿਖਤ ਤੋਂ ਸਿੱਧ ਹੁੰਦਾ ਹੈ, ਕਿ ਜਿੱਥੇ ਭੈੜੇ ਮਸੰਦਾਂ ਨੂੰ ਸਜ਼ਾ ਦਿਤੀ, ਉਥੇ ਗੁਰੂ ਜੀ ਨੇ ਚੰਗੇ ਮਸੰਦਾਂ ਦਾ ਆਦਰ ਵੀ ਕੀਤਾ।)

# ਅੰਸੂ ੩੧

(ਨੰਦ ਚੰਦ ਬੇ-ਮੁਖ ਹੋ ਗਿਆ)

ਇਕ ਉਦਾਸੀ ਸਾਧੂ ਨੇ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬੀੜ ਲਿਖੀ। ਉਸ ਸਮੇਂ ਅਜੇ ਛਾਪੇ ਦਾ ਰਿਵਾਜ ਨਹੀਂ ਸੀ। ਉਸ ਨੇ ਗੁਰੂ ਸਾਹਿਬ ਦੇ ਦਸਖਤਖ਼ਤ ਕਰਾਉਣ ਵਾਸਤੇ ਬੀੜ ਨੰਦ ਚੰਦ ਦੇ ਹਵਾਲੇ ਕੀਤੀ। ਲਿਖਾਈ ਬੜੀ ਸੁੰਦਰ ਸੀ। ਸੋ ਨੰਦ ਚੰਦ ਦਾ ਮਨ ਫਿਰ ਗਿਆ, ਕਿ ਬੀੜ ਨਹੀਂ ਦੇਣੀ। ਸਾਧੂ ਆਏ ਦਿਨ ਫੇਰੇ ਮਾਰ ਥੱਕਾ। ਨੰਦ ਚੰਦ ਲਾਰੇ ਲਾਈ ਜਾਏ। ਛੇ ਮਹੀਨੇ ਬੀਤ ਗਏ। ਅੰਤ ਨੰਦ ਚੰਦ ਨੇ ਕਹਿ ਦਿਤਾ, 'ਪੈਸੇ ਲੈ ਜਾਹ ਜਿੰਨੇ ਚਾਹੇਂ, ਪਰ ਬੀੜ ਨਹੀਂ ਮਿਲਨੀ।'

ਗੁਰੂ ਜੀ ਸ਼ਿਕਾਰ ਚੱਲੇ ਸਨ। ਉਸ ਸਾਧੂ ਨੇ ਜਾ ਫ਼ਰਯਾਦ ਕੀਤੀ। ਗੁਰੂ ਜੀ ਨੇ ਇਕ ਸਿੱਖ ਨੂੰ ਨੰਦ ਚੰਦ ਪਾਸ ਭੇਜਿਆ। ਨੰਦ ਚੰਦ ਨੇ ਸਿੱਖ ਕੋਲ ਕਹਿ ਦਿਤਾ, ਕਿ ਮੈਂ ਦੇ ਦਿਆਂਗਾ। ਪਰ ਪਿੱਛੋਂ ਸਾਧ ਨੂੰ ਧਮਕਾਇਆ, ਕਿ ਏਥੋਂ ਚਲਿਆ ਜਾਹ, ਨਹੀਂ ਤਾਂ ਫੜ ਕੇ ਕੈਦ ਕਰ ਦਿਆਂਗਾ।

ਮਹੀਨੇ-ਕੁ ਪਿਛੋਂ ਸਾਧੂ ਨੇ ਫਿਰ ਗੁਰੂ ਜੀ ਪਾਸ ਜਾ ਫ਼ਰਯਾਦ ਕੀਤੀ। ਗੁਰੂ ਜੀ ਨੇ ਜ਼ਰਾ ਸਖ਼ਤ ਹੁਕਮ ਦੇ ਕੇ ਦੋ ਸਿੱਖ ਭੇਜੇ, ਕਿ ਇਸ ਸਾਧੂ ਦੀ ਬੀੜ ਦੇ ਦੇਵੇ, ਨਹੀਂ ਤਾਂ ਉਸ ਦਾ ਡੇਰਾ ਲੁੱਟ ਲਿਆ ਜਾਵੇਗਾ।

ਅੱਗੋਂ ਨੰਦ ਚੰਦ ਨੇ ਹੰਕਾਰ ਵਿਚ ਉਤਰ ਦਿਤਾ।

"ਗਰਬਤ ਬੋਲਯੋ, ਗ੍ਰੰਥ ਨ ਦੇਹੌਂ
ਗੁਰ ਬਨਾਇਬੇ ਸਮਰਥ ਮੈਂ ਹੌਂ।
ਸ੍ਰੀ ਗੁਰੂ ਹਰਿਗੋਬਿੰਦ ਕੋ ਬੰਸ।
ਜਿਸ ਢਿਗ ਬੈਸਂ, ਕਰੌਂ ਪ੍ਰਸੰਸ।੩੧।"

ਅੱਗੋਂ ਸਿਖਾਂ ਨੇ ਵੀ ਸਖ਼ਤ ਹੋ ਕੇ ਕਿਹਾ, 'ਜੋ ਦੂਸਰੇ ਮਸੰਦਾਂ ਨਾਲ ਹੋਈ ਹੈ, ਤੇਰੇ ਨਾਲ ਵੀ ਹੋਵੇਗੀ।'

ਪਿਛੋਂ ਨੰਦ ਚੰਦ ਨੂੰ ਹੋਸ਼ ਆਈ, ਤਾਂ ਕੁਛ ਨਿੱਜੀ ਸਾਥੀ ਤੇ ਉਹ ਬੀੜ ਲੈ ਕੇ ਕਰਤਾਰਪੁਰ ਜਾ ਪੁੱਜਾ।

ਗੁਰੂ ਜੀ ਨੂੰ ਪਤਾ ਲੱਗਾ, ਤਾਂ ਹਜ਼ੂਰ ਨੇ ਸੁਤੇ ਹੀ ਕਹਿ ਦਿਤਾ, ਜਿੱਥੇ ਗਿਆ ਹੈ, ਮੌਤ ਅੱਗੇ ਉਡੀਕ ਵਿਚ ਖਲੀ ਹੈ। ਨਾਲ ਹੀ ਨੰਦ ਚੰਦ ਦਾ ਡੇਰਾ ਲੁਟਣ ਦਾ ਹੁਕਮ ਦੇ ਦਿਤਾ। ਤੇ ਬੀੜ ਬਾਰੇ ਕਿਹਾ, ਉਸ ਨੂੰ ਕੋਈ ਨਹੀਂ ਪੜ੍ਹੇਗਾ। (ਉਹ ਬੀੜ ਇਸ ਸਮੇਂ 'ਡਰੌਲੀ' ਨੱਗਰ ਵਿਚ ਪਈ ਹੈ।)

ਨੰਦ ਚੰਦ ਨੇ ਕਰਤਾਰਪੁਰ ਪਹੁੰਚ ਕੇ ਧੀਰ ਮੱਲ ਕੋਲ ਆਦਮੀ ਭੇਜਿਆ, ਕਿ ਲੱਖਾਂ ਦੀ ਗਿਣਤੀ ਸੰਗਤ ਮੇਰੇ ਮਗਰ ਹੈ।

"ਕਰਿ ਗੁਰ ਤੁਝ ਕੋ ਧਨ ਅਰਪਾਵੌਂ।
ਸਭਿ ਦਿਸਿ ਕੇ ਸਿੱਖ ਆਨ ਝੁਕਾਵੌਂ।

ਜਾਮੇ ਕੀ ਅਸਤੀਨ[1] ਜਿ ਝਾਰੋਂ ।
ਤਤ ਛਿਨ ਤਿਸ ਤੇ ਗੁਰੂ ਨਿਕਾਰੋਂ ।੪੦।"

ਧੀਰ ਮੱਲ ਦੇ ਮਸੰਦਾਂ ਨੇ ਸਲਾਹ ਕਰ ਕੇ ਧੀਰ ਮੱਲ ਨੂੰ ਸਮਝਾਇਆ, ਕਿ ਗੁਰੂ ਦਾ ਦੀਵਾਨ ਤੁਹਾਨੂੰ ਧੋਖੇ ਨਾਲ ਮਾਰਨ ਆਇਆ ਹੈ। ਜਿਉਣਾ ਚਾਹੁੰਦੇ ਹੋ, ਤਾਂ ਇਸ ਨੂੰ ਮਾਰ ਦਿਹੋ।

ਅਗਲੀ ਸਵੇਰ ਨੰਦ ਚੰਦ ਧੀਰ ਮੱਲ ਨੂੰ ਮਿਲਨ ਆਇਆ, ਤਾਂ ਬਾਹਰਲੀ ਡਿਉਢੀ ਵਿਚ ਪਾਸੇ ਤੋਂ ਗੋਲੀ ਮਾਰ ਕੇ ਫੱਟੜ ਕਰ ਦਿਤਾ। ਡਿਉਢੀ ਦੇ ਦੋਵੇਂ ਬੂਹੇ ਬੰਦ ਕਰ ਦਿਤੇ, ਤੇ ਛੱਤ ਪਾੜ ਕੇ ਉਪਰੋਂ ਗੋਲੀਆਂ ਮਾਰ ਕੇ, ਮਾਰ ਦਿਤਾ। ਨੰਦ ਚੰਦ ਦੇ ਸਾਥੀ ਉਸ ਦੀ ਲੋਥ ਚੁਕ ਕੇ ਲੈ ਗਏ, ਤੇ ਜਾ ਕੇ ਪਿੰਡ 'ਕਾਲੇ ਸੰਢਾਂ' ਵਿਚ ਜਾ ਸਸਕਾਰਿਆ।

---

# ਅੰਸੂ ੩੨

(ਗੁਰਦਾਸ ਮਸੰਦ—ਬਜਰੂੜ)

ਕਈ ਮਸੰਦ ਮਾਰੇ ਗਏ, ਕਈ ਨੱਸ ਗਏ, ਤੇ ਕਈਆਂ ਨੂੰ ਹੋਰ ਸਜ਼ਾਵਾਂ ਮਿਲੀਆਂ।

ਭਾਈ ਬਹਿਲੋ ਕਾ ਗੁਰਦਾਸ (ਜੋ ਕਦੇ ਰਾਮ ਰਾਏ ਦਾ ਮਸੰਦ ਸੀ) ਸ਼ਰਣ ਆਇਆ, ਤਾਂ ਭਾਈ ਬਹਿਲੋ ਦੇ ਨਾਮ ਤੇ ਉਸ ਨੂੰ ਬਖ਼ਸ਼ ਦਿਤਾ।

'ਬਜਰੂੜ' ਪਿੰਡ ਦੇ ਲੋਕਾਂ ਨੇ ਆਉਂਦੀ ਸੰਗਤ ਲੁੱਟ ਲਈ।

ਬਜਰੂੜ ਵਿਚ ਗੁੱਜਰ ਤੇ ਰੰਘੜ ਵਸਦੇ ਸਨ। ਓਥੇ ਛੋਟਾ ਜਿਹਾ ਕਿਲ੍ਹਾ ਵੀ ਸੀ। ਗੁਰੂ ਜੀ ਸਿੰਘਾਂ ਨੂੰ ਨਾਲ ਲੈ ਕੇ ਬਜਰੂੜ ਤੇ ਜਾ ਪਏ। ਪਿੰਡ ਉਜਾੜ ਦਿਤਾ, ਕਿਲ੍ਹਾ ਢਾਹ ਦਿਤਾ। ਬਹੁਤ ਸਾਰੇ ਰੰਘੜ ਤੇ ਗੁੱਜਰ ਮਾਰ ਗਏ। ਬਾਕੀ ਚਰਨੀ ਢਹਿ ਪਏ।

---

# ਅੰਸੂ ੩੩

(ਹੋਲੀ—ਦੋ ਇਸਤਰੀਆਂ)

ਇਕ ਦੋ ਪਿੰਡਾਂ ਨੂੰ ਸਜ਼ਾ ਮਿਲਨ ਕਾਰਨ ਫਿਰ ਆਉਂਦੀ ਸੰਗਤ ਨੂੰ ਕੋਈ ਨਾ ਰੋਕਦਾ।

ਹੋਲੇ ਦੇ ਸਮੇਂ ਬਹੁਤ ਸੰਗਤ ਆਈ। ਸਿੱਖਾਂ ਨੇ ਗੁਰੂ ਜੀ ਪਾਸ ਸ਼ਕਾਇਤ ਕ ਤੀ,

"ਸੰਗਤਿ ਵਿਚ ਤੇ ਸਿਖਣੀ ਦੋਇ।
ਕਿਸੂ ਸੰਗ ਉਠ ਗਮਨ ਸੋਇ ।੧੮।"

ਗੁਰੂ ਜੀ ਨੇ ਕਿਹਾ, ਕੁਛ ਲੋਕ ਤੀਰਥਾਂ 'ਤੇ ਆ ਕੇ ਪਾਪ ਉਤਾਰ ਜਾਂਦੇ ਹਨ, ਤੇ

---

1. ਜਾਮੇ ਦੀ ਬਾਂਹ।

ਕੁਛ ਗੁਨਾਂਹ ਕਰ ਜਾਂਦੇ ਹਨ ।

(ਅੱਗੇ ਕਵੀ ਜੀ ਨੇ ਗੁਰੂ ਜੀ ਦੇ ਮੁੱਖੋਂ ਅਖਵਾਇਆ ਹੈ, ਕਿ ਹਿੰਦੂਆਂ ਦੇ ਹੋਲੀ ਮਨਾਉਣ ਦੇ ਢੰਗ ਵਿਚ ਬਹੁਤ ਕੁਰੀਤੀਆਂ ਹਨ। ਪਰ ਪਿੱਛੇ ਕਵੀ ਜੀ ਸਿੱਖਾਂ ਨੂੰ ਵੀ ਰੰਗ ਪਾ ਪਾ ਹੋਲੀ ਖੇਡਦਿਆਂ ਵਖਾਉਂਦੇ ਆਏ ਹਨ। ਵਿਰੋਧੀ ਖ਼ਿਆਲ ।)

---

# ਅੰਸੂ ੩੪

(ਪ੍ਰਸਾਦ ਬਾਰੇ—ਅਸ਼ੁੱਧ ਬਾਣੀ ਬਾਰੇ)

ਇਕ ਸਿੱਖ ਨੇ ਬੇਨਤੀ ਕੀਤੀ, ਮੈਂ ਰੋਜ਼ ਸੁਖਮਨੀ ਸਾਹਿਬ ਪੜ੍ਹਦਾ ਹਾਂ, ਤੇ ਫਿਰ ਪ੍ਰੇਮ ਨਾਲ ਕੀਰਤਨ ਸੁਣਦਾ ਹਾਂ। ਅਜ ਮੇਰੀ ਇਕ ਅਸਟਪਦੀ ਰਹਿੰਦੀ ਸੀ, ਜਾਂ ਕੀਰਤਨੀਆਂ ਨੇ ਕੀਰਤਨ ਆ ਸ਼ੁਰੂ ਕੀਤਾ। ਮੈਂ ਬਥਰਾ ਕਹਿ ਰਿਹਾ, ਕਿ ਥੋੜਾ ਚਿਰ ਰੁਕ ਜਾਓ, ਪਰ ਉਹ ਰੁਕੇ ਨਹੀਂ।'

ਗੁਰੂ ਜੀ ਨੇ ਫ਼ੁਰਮਾਇਆ, 'ਤੂੰ ਸੰਗਤ ਨੂੰ ਚਬੀਣੀ (ਚੱਬਣ ਲਈ ਦਾਣੇ) ਦੇਂਦਾ ਸੈਂ। ਪਰ ਰਾਗੀਆਂ ਨੇ ਪ੍ਰਸਾਦ ਵਰਤਾਉਣਾ ਸ਼ੁਰੂ ਕਰ ਦਿਤਾ। ਰਾਗ ਵਿਚ ਸ਼ਬਦ ਗਾਉਣੇ ਪ੍ਰਸਾਦ ਵਾਂਗ ਹਨ। ਤੇ ਜੋ ਅਰਥਾਂ ਸਹਿਤ ਸ਼ਬਦ ਦੀ ਕਥਾ ਸੁਣਾਉਂਦਾ ਹੈ, ਉਹ ਸੰਗਤ ਨੂੰ ਪਕਵਾਨ (ਮਿਠਿਆਈ) ਛਕਾਉਂਦਾ ਹੈ।'

ਇਕ ਸਿੱਖ ਬਾਣੀ ਪੜ੍ਹ ਰਿਹਾ ਸੀ :

"ਕਰਤੇ ਕੀ ਮਿਤਿ ਕਰਤਾ ਜਾਣੈ, ਕੇ ਜਾਣੇ ਗੁਰੁ ਸੂਰਾ।"

ਗੁਰੂ ਜੀ ਨੇ ਉਸ ਨੂੰ ਬਹੁਤ ਤਾੜਨਾ ਕੀਤੀ, ਤੇ ਸ਼ੁਧ ਪਾਠ ਸਮਝਾਇਆ

"ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੇ ਗੁਰੁ ਸੂਰਾ।"

ਫਿਰ ਇਸ ਦੇ ਅਰਥ ਸਮਝਾਏ, 'ਕੇ' ਦਾ ਅਰਥ ਹੈ, 'ਨਹੀਂ ਜਾਣਦਾ' ਤੇ 'ਕੈ' ਦਾ ਅਰਥ ਹੈ, 'ਜਾਂ ਕਰਤਾ ਜਾਣਦਾ ਹੈ, ਜਾਂ ਗੁਰੂ ਜਾਣਦਾ ਹੈ।'

(ਮਨੋਰਥ ਹੈ, ਕਿ ਬਾਣੀ ਅਰਥ ਸਮਝ ਕੇ ਪੜ੍ਹਨੀ ਚਾਹੀਦੀ ਹੈ।)

ਗੁਰੂ ਜੀ ਨੇ ਫ਼ੁਰਮਾਇਆ, ਸਭ ਤੋਂ ਉਤਮ ਸਿੱਖੀ ਸਿਦਕ ਦੀ ਹੈ।

ਪੰਜ ਪ੍ਰਕਾਰ ਦੀ ਸਿੱਖੀ ਕਹੀ ਹੈ :—

੧. ਲੋਕ ਮੈਨੂੰ ਨਿਗੁਰਾ ਨਾ ਕਹਿਣ, ਇਸ ਵਾਸਤੇ ਸਿੱਖ ਬਣਿਆਂ।

੨. ਕਿਸੇ ਲੋਭ ਖ਼ਾਤਰ ਸਿੱਖ ਬਣ ਗਿਆ।

੩. ਹੋਰ ਲੋਕ ਸਿੱਖ ਬਣ ਗਏ ਹਨ। ਸੋ ਵੇਖਾ ਵੇਖੀ ਸਿੱਖ ਬਣ ਗਿਆ।

੪. ਸਿਦਕ ਦੀ ਸਿੱਖੀ। ਗੁਰੂ ਬਿਨਾਂ ਹੋਰ ਕਿਸੇ ਨੂੰ ਨਹੀਂ ਮੰਨਣਾ, ਤੇ ਸਿਰ ਦੇਣ ਤਕ ਸਿੱਖੀ ਨਿਭਾ ਦੇਣੀ।

੫. ਗੁਰੂ ਦੀ ਮਹਿਮਾ ਸੁਣ ਕੇ ਸਿੱਖ ਬਣ ਜਾਣਾ।

---

# ਅੰਸੂ ੩੫

(ਪਾਹੁਲ ਭੇਦ—ਦੇਵੀ, ਦੁਸ਼ਟ ਦਮਨ)

"ਮੰਤ੍ਰ, ਸੁ ਜੰਤ੍ਰ, ਤੰਤ੍ਰ, ਇਹ ਤੀਨ ।
ਕਾਰਜ ਕੇ ਸਿਧ ਕਰਤਾ ਚੀਨ ।
'ਸਤਿਨਾਮ' ਮੰਤ੍ਰਨਿ ਸਿਰਮੌਰ ।
ਜਿਸ ਕੇ ਸਮ ਜਗ ਮਹਿਂ ਨਹਿਂ ਔਰ ।੪।"

(ਸਾਰੇ ਮੰਤਰਾਂ, ਜੰਤਰਾਂ ਵਿਚੋਂ 'ਸਤਿਨਾਮ' ਮੰਤਰ ਉੱਤਮ ਹੈ ।)

ਅੰਮ੍ਰਿਤ ਵਿਚ ਪਾਈਆਂ ਵਸਤੂ :—ਪਾਣੀ, ਮਿੱਠਾ ਤੇ ਲੋਹਾ । ਇਹ ਵਸਤੂ ਦੇਵਤਿਆਂ ਤੋਂ ਲਿਆ ਕੇ ਦਿਤੀਆਂ ਹਨ ।

"ਬਰਣ ਆਪਨੇ ਕਰ ਜਲ ਆਨਾ ।
ਇੰਦ੍ਰ ਮਹਾਂ ਬਲਿ ਦਿਯ ਮਿਸ਼ਟਾਨਾ ।
ਲੋਹਾ ਦੀਨਿ ਆਨਿ ਜਮਰਾਜ ।
ਮਿਲੇ ਦੇਵ ਪਾਹੁਲ ਕੇ ਕਾਜ ।...੭।"

(ਬਰਣ=ਵਰਣ=ਜਲ ਦਾ ਦੇਵਤਾ, ਖ਼ਵਾਜਾ ਖ਼ਿਜ਼ਰ । ਮਿਸ਼ਟਾਨਾ=ਮਿੱਠਾ, ਪਤਾਸੇ । ਲੋਹਾ=ਖੰਡਾ । ਅਰਥ :—ਵਰਣ ਨੇ ਪਾਣੀ ਦਿਤਾ, ਇੰਦਰ ਨੇ ਮਿੱਠਾ ਦਿਤਾ, ਤੇ ਮੌਤ ਦੇ ਦੇਵਤੇ ਜਮਰਾਜ ਨੇ ਖੰਡਾ ਦਿਤਾ । ਤਾਂ ਅੰਮ੍ਰਿਤ ਬਣਿਆਂ । ਹਰ ਵਸਤੂ ਦੇਵਤਿਆਂ ਪਾਸੋਂ ਹੀ ਮਿਲੀ । ਕਵੀ ਜੀ ਦੇਵਤਿਆਂ ਦੇ ਬੜੇ ਉਪਾਸ਼ਕ ਹਨ ।)

ਪਹਿਲੇ ਚਰਨ-ਪਾਹੁਲ ਸੇਵਾ ਸਿਖਾਉਂਦੀ ਸੀ,

"ਅਬ ਗੁਰ ਇੱਛਾ ਰਣ ਰਿਪੁ ਖਾਪ ।
ਖੰਡਾਧਾਰਿ ਸੁ ਪਾਹੁਲ ਛਾਪ ।
ਸ੍ਰੀ 'ਦੇਵੀ' ਕੋ ਧਰਿਬੋ ਧਯਾਨ ।
'ਸ੍ਵੈਯੇ ਦਸੋਂ' ਪ੍ਰੇਮ ਨਿਰਬਾਨ ।੯।
ਪਠਿ 'ਅਨੰਦ' ਜੀ ਸ਼ਾਂਤਿ ਸੁਚੇਤ ।
'ਜਪੁਜੀ' ਪੜ੍ਹਹੁ ਸੁ ਮੁਕਤੀ ਹੇਤ ।...੦੦।"

(ਰਿਪੁ=ਦੁਸ਼ਮਣ । ਏਥੇ ਵੀ ਕਵੀ ਜੀ 'ਦੇਵੀ' ਦਾ ਧਿਆਨ ਧਰ ਕੇ ਸਵੱਯੇ ਪੜ੍ਹਨ ਵਾਸਤੇ ਕਹਿੰਦੇ ਹਨ । ਭਾਵ, 'ਦੇਵੀ' ਨੂੰ ਕਵੀ ਜੀ ਆਪਣਾ ਇਸ਼ਟ ਮੰਨਦੇ ਹਨ । ਦੂਸਰੀ ਖ਼ਾਸ ਗੱਲ ਹੈ, ਕਿ ਏਥੇ ਵੀ ਸਿਰਫ਼ ਤਿੰਨਾਂ ਬਾਣੀਆਂ ਦਾ ਜ਼ਿਕਰ ਕਰਦੇ ਹਨ : ਜਪੁਜੀ, ਅਨੰਦ ਤੇ ਸਵੱਯੇ । ਖੋਜ ਦੀ ਲੋੜ ਹੈ ।)

ਸਿੱਖਾਂ ਨੇ ਸਵਾਲ ਕੀਤਾ

"ਪਾਹੁਲ ਬਿਖੈ ਸ਼ਕਤਿ ਹੈ ਗੁਰ ਕੀ ।
ਕੈ ਜਗ ਮਾਤਿ ਚੰਡਿਕਾ ਧੁਰ ਕੀ ? ।"

ਗੁਰੂ ਜੀ ਉੱਤਰ ਦੇਂਦੇ ਹਨ, "ਪਿਛਲੇ ਜਨਮ ਅਸੀਂ ਬਿੰਧਯਾਚਲ ਪਹਾੜ ਤੇ ਤਪ

ਕਰਦੇ ਰਹੇ। (ਬਚਿਤ੍ਰ ਨਾਟਕ ਵਿਚ 'ਹੇਮ ਕੁੰਟ' ਪਰਬਤ 'ਲਿਖਿਆ ਹੈ।) ਉਮਾ (ਪਾਰਬਤੀ) ਵੀ ਓਸੇ ਥਾਂ ਤਪ ਕਰ ਰਹੀ ਸੀ। ਦੈਂਤਾਂ ਨੇ ਦੇਵਤਿਆਂ ਤੋਂ ਸੁਰਗ ਵੀ ਖੁਹ ਲਿਆ। ਦੇਵਤੇ ਬ੍ਰਹਮਾ ਪਾਸ ਜਾ ਪੁਕਾਰੇ। ਬ੍ਰਹਮਾ ਨੇ ਕਿਹਾ 'ਚੰਡਿਕਾ' ਦੀ ਅਰਾਧਨਾ ਕਰੋ, ਉਹ ਤੁਹਾਡੀ ਸਹਾਇਤਾ ਕਰੇਗੀ। ਦੇਵਤਿਆਂ ਚੰਡਿਕਾ ਦੀ ਅਰਾਧਨਾ ਕੀਤੀ। ਸ਼ੇਰ 'ਤੇ ਚੜ੍ਹ ਕੇ ਚੰਡਿਕਾ ਮੈਦਾਨ ਵਿਚ ਆ ਗਈ। ਚੰਡਿਕਾ ਨੇ ਕਈ ਦੈਂਤ : ਧੂਮ੍ਰਨੈਨ, ਚੰਡ, ਮੁੰਡ, ਰਕਤਬੀਜ, ਮਾਰ ਦਿਤੇ। ਕਈ ਸਾਲ ਜੁੱਧ ਚਲਦਾ ਰਿਹਾ। ਨੌਂ ਕਰੋੜ ਦੈਂਤ ਮਾਰੇ ਗਏ।

ਅਖ਼ੀਰ ਦੇਵੀ ਬਿੰਧੀਯਾਚਲ ਪਰਬਤ 'ਤੇ ਤਪ ਕਰਨ ਵਾਸਤੇ ਆ ਛਿਪੀ। (ਇਸ ਦਾ ਅਰਥ ਹੈ, ਕਿ ਦੇਵੀ ਦੇ ਉਪਰ ਵੀ ਕੋਈ ਸ਼ਕਤੀ ਹੈ, ਜਿਸ ਦੀ ਤਪੱਸਿਆ ਕਰਨ ਉਹ ਆਈ।) ਦੈਂਤ ਭਾਲਦੇ ਭਾਲਦੇ ਮਗਰ ਆ ਗਏ। ਅੱਗੇ 'ਸੁਮੁੰਡ' ਰਿਖੀ ਤਪ ਕਰ ਰਿਹਾ ਸੀ। ਦੈਂਤਾਂ ਉਸ ਨੂੰ ਦੇਵੀ ਬਾਰੇ ਪੁਛਿਆ। ਰਿਖੀ ਨੇ ਉਤਰ ਦਿਤਾ।

"ਜੋ ਪੂਰਨ ਸਭਿ ਮਹਿ ਸਦਾ ਸ਼ਕਤੀ ਬਡਿ ਆਦੇ।...੨੭।"

(ਏਥੇ ਦੇਵੀ ਨੂੰ 'ਆਦਿ ਸ਼ਕਤੀ' ਮੰਨ ਲਿਆ ਹੈ। ਫਿਰ ਜੇ ਉਹ 'ਆਦਿ ਸ਼ਕਤੀ' ਹੈ, ਤਾਂ ਤਪ ਕਿਸ ਦਾ ਕਰਦੀ ਸੀ ?)

ਰਿਖੀ ਦੇ ਮੂੰਹੋਂ ਦੇਵੀ ਦੀ ਤਾਰੀਫ਼ ਸੁਣ ਕੇ ਦੈਂਤ ਉਸ ਨੂੰ ਮਾਰਨ ਉਠ ਪਏ। ਰਿਖੀ 'ਸੁਮੁੰਡ' ਬ੍ਰਹਿਮਣ ਸੀ। ਉਸ ਦਾ ਧਰਮ ਜੰਗ ਕਰਨਾ ਨਹੀਂ ਸੀ। ਰਿਖੀ ਨੇ ਸ਼ੇਰ ਦੀ ਖੱਲ ਹਿਲਾ ਕੇ ਵਾਜ ਦਿਤੀ, ਤਾਂ ਉਸ ਵਿਚੋਂ ਇਕ 'ਤੇਜ ਪੁੰਜ' [ਬਲੀ] ਪੁਰਸ਼ ਪੈਦਾ ਹੋਇਆ। ਉਹ 'ਬਲੀ' ਦਸ ਲੱਖ ਪੰਜ ਹਜ਼ਾਰ ਬਰਸ ਦੈਂਤਾਂ ਨਾਲ ਲੜਿਆ। ਫਿਰ ਮੂਰਤੀ ਵਿਚੋਂ ਚੰਡਿਕਾ ਪਰਗਟ ਹੋਈ, ਤੇ ਦੈਂਤਾਂ ਨਾਲ ਬੜਾ ਜੁੱਧ ਕੀਤਾ, ਤੇ ਜਿੱਤ ਪ੍ਰਾਪਤ ਕੀਤੀ। ਫਿਰ ਦੇਵੀ ਨੇ ਉਸ 'ਬਲੀ' ਦੀ ਤਾਰੀਫ਼ ਵਿਚ ਕਿਹਾ,

"ਮੇਰੀ ਕਰੀ ਸਹਾਇਤਾ ਹਿਤ ਸ਼ਤ੍ਰ ਲਰਾਈ।
ਏਕ ਬਾਰ ਹਉਂ ਆਇ ਹੌਂ ਤੁਮ ਲਹੁ ਬੁਲਾਈ।੩੦।"

(ਹਤਿ=ਮਾਰੇ। ਸ਼ਤ੍ਰ=ਵੈਰੀ।)

"ਮੈਂ ਪ੍ਰਸੰਨਿ ਅਬ ਜਾਚ ਬਰ, ਰਹਿ ਬਪੁ ਏਹੁ ਤੇਰਾ।
'ਦੁਸ਼ਟ ਦਮਨ' ਧਰਿ ਨਾਮ ਤੁਵ ਜਗ ਬਿਦਤਿ ਘਨੇਰਾ।...੩੧।"

(ਦੁਸ਼ਟ ਦਮਨ ਸ਼ੇਰ ਦੀ ਖੱਲ ਤੋਂ ਪੈਦਾ ਹੋਇਆ। ਉਸ ਨੇ ਦੇਵੀ ਦੀ ਸਹਾਇਤਾ ਕੀਤੀ। ਤੇ ਦੇਵੀ ਨੇ ਉਸ ਨੂੰ ਵਰ ਦਿਤਾ। ਪਤਾ ਨਹੀਂ ਕਵੀ ਜੀ ਕੀ ਸਿੱਧ ਕਰਨਾ ਚਾਹੁੰਦੇ ਹਨ ?)

(ਏਥੇ ਦੁਸ਼ਟ ਦਮਨ ਜੀ ਸਾਰੇ ਵਰ ਚੰਡਿਕਾ ਤੋਂ ਮੰਗ ਰਹੇ ਹਨ, ਪਰ 'ਬਚਿਤ੍ਰ ਨਾਟਕ' ਵਿਚ ਵਰ ਅਕਾਲ ਪੁਰਖ ਤੋਂ ਮੰਗਦੇ ਹਨ।)

ਦੇਵ ਨੇ ਕਿਹਾ, ਕਈ ਸਾਲਾਂ ਪਿਛੋਂ ਤੁਸੀਂ ਸੂਰਜ ਬੰਸੀ ਖ਼ਾਨਦਾਨ ਵਿਚ ਜਨਮ ਲਵੋਗੇ, ਤੇ ਜਦੋਂ ਮੈਨੂੰ ਯਾਦ ਕਰੋਗੇ, ਮੈਂ ਪਰਗਟ ਹੋਵਾਂਗੀ। ਸ਼ੇਰ ਦੀ ਖੱਲ ਤੋਂ ਪੈਦਾ

ਹੋਣ ਕਰ ਕੇ 'ਖ਼ਾਲਸਾ' ਨਾਮ ਹੋਵੇਗਾ। ਦੇਵੀ ਗੁਪਤ ਹੋ ਗਈ।

ਫਿਰ ਉਹ ਬਲੀ ਪੁਰਸ਼ (ਦੁਸ਼ਟ ਦਮਨ) ਆਪਣੇ ਰਿਖੀ ਪਿਤਾ (ਸੁਮੁੰਡ) ਪਾਸ ਗਿਆ। ਸੁਮੁੰਡ ਨੇ ਕਿਹਾ, 'ਹੁਣ ਤੈਨੂੰ ਦੇਵੀ ਦਾ ਵਰ ਪ੍ਰਾਪਤ ਹੋ ਗਿਆ ਹੈ, ਸੋ ਕਲਿਜੁਗ ਵਿਚ ਪਰਗਟ ਹੋਵੋ, ਗੋਬਿੰਦ ਨਾਮ ਰੱਖ ਕੇ।

ਦੁਸ਼ਟ ਦਮਨ ਨੇ ਫਿਰ ਤਪ ਕੀਤਾ, ਤੇ ਸਮਾਧੀ ਲਗ ਗਈ। ਉਸ ਵਿਚੋਂ (ਤਪੀ ਵਿਚੋਂ) ਇਕ ਸ਼ਕਤੀ ਨਿਕਲੀ, ਜੋ ਮਾਤਾ ਗਜਰੀ ਦੇ ਘਰ ਜਨਮੀ।

"ਦੁਸ਼ਟ ਦਮਨ ਮੈਂ ਸੋ ਪੁਰਖ ਗੋਬਿੰਦ ਸਿੰਘ ਹੋਵਾ।.. ੪੧।"

ਦੇਵੀ ਦੇ ਵਰ ਤੇ ਸਤਿਗੁਰ ਦੇ ਤਪ, ਮਿਲ ਕੇ ਖ਼ਾਲਸੇ ਦੀ ਸਾਰੀ ਸ਼ਕਤੀ ਹੈ।

(ਕਿੰਨੇ ਵਲ ਫੇਰ ਪਾ ਕੇ ਦੇਵੀ ਦੀ ਸ਼ਕਤੀ ਦਾ ਸਮਰਥਨ ਕੀਤਾ ਹੈ, ਪਰ ਇਹ 'ਬਚਿਤ੍ਰ ਨਾਟਕ' ਨਾਲ ਮੇਲ ਨਹੀਂ ਖਾਂਦਾ। ਹਰ ਹਾਲ ਅਸੀਂ ਬਚਿੱਤ੍ਰ ਨਾਟਕ ਨੂੰ ਸਹੀ ਮੰਨਾਂਗੇ, ਦੇਵੀ ਦੀ ਕਲਪਨਾ ਝੂਠੀ ਹੀ ਹੈ।)

# ਅੰਸੂ ੩੯

(ਹੁਸ਼ਨਾਕ ਸਿੰਘ, ਫਰੰਗੀ, ਫਰਾਂਸੀਸੀ)

ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਜੋ ਮੈਂ ਗੁਰੂ ਜੀ ਦੇ ਮੁੱਖ ਤੋਂ ਸੁਣਿਆਂ ਹੈ, ਉਹ ਕੁਛ ਲਿਖਵਾ ਰਿਹਾ ਹਾਂ।

ਇਕ ਦਿਨ ਗੁਰੂ ਜੀ ਨੇ ਰਾਮ ਕੁਇਰ ਨੂੰ ਕਿਹਾ, 'ਤੇਰਾ ਘਰ ਪਾਰ, ਸਾਡਾ ਉਰਾਰ। ਫਿਰ ਸਾਡਾ ਘਰ ਪਾਰ, ਤੇਰਾ ਉਰਾਰ।'

(ਇਸ ਪੰਗਤੀ ਦੇ ਅਰਥ ਕਈ ਢੰਗ ਨਾਲ ਕਰਦੇ ਹਨ। ਇਕ ਤਾਂ ਰਮਦਾਸ ਤੇ ਅਨੰਦਪੁਰ ਵੱਲ ਇਸ਼ਾਰਾ ਹੈ, ਤੇ ਇਕ 'ਲੋਕ' ਤੇ 'ਪਰਲੋਕ' ਵੱਲ।)

(ਰਾਮ ਕੁਇਰ ਜੀ ਕਹਿੰਦੇ ਹਨ) ਗੁਰੂ ਜੀ ਨੇ ਮੈਨੂੰ ਇਕ ਢਾਲ ਤੇ ਇਕ ਕਟਾਰ ਬਖ਼ਸ਼ੀ।

ਰਾਮ ਕੁਇਰ ਸਵੇਰੇ ਉਠ ਕੇ ਗਏ, ਤਾਂ ਅੱਗੇ ਗੁਰੂ ਜੀ ਨਦੀ ਵੱਲ ਗਏ ਹੋਏ ਸਨ। ਰਾਮ ਕੁਇਰ ਉਸ ਪਾਸੇ ਗਏ, ਤਾਂ ਅੱਗੋਂ ਸਿੱਖ ਦੌੜੇ ਆ ਰਹੇ ਸਨ। ਰਾਮ ਕੁਇਰ ਦੇ ਪੁਛਣ 'ਤੇ ਉਹਨਾਂ ਦੱਸਿਆ,

"ਕਹਯੋ ਸਭਿਨਿ, 'ਪ੍ਰਭੁ ਆਜ ਇਤ ਕੁਛ ਕਿਰਯੋ ਸੁਭਾਉ।
ਈਟ ਢੀਮ ਪਾਹਨ ਹਤਹਿਂ, ਨਹਿਂ ਕਰਤਿ ਬਚਾਉ।੬।"

ਰਾਮ ਕੁਇਰ ਜੀ ਅੱਗੇ ਗਏ, ਤਾਂ ਗੁਰੂ ਜੀ ਪਾਸ ਸਿਰਫ਼ ਇਕ ਸਰਹਿੰਦੀ ਸਿੱਖ ਉਸ਼ਨਾਕ ਸਿੰਘ ਸੀ, ਹੋਰ ਕੋਈ ਨਹੀਂ ਸੀ। ਰਾਮ ਕੁਇਰ ਜੀ ਨੇ ਜਾ ਕੇ ਨਮਸਕਾਰ ਕੀਤੀ। ਹਜ਼ੂਰ ਨੇ ਵਾਕ ਕੀਤਾ,

"ਨਾ ਸੋਇਆ ਨਾ ਜਾਗਿਆ, ਨਾ ਕਰੀ ਪੁਕਾਰਾ।...੮।"

(ਇਹ ਪੰਗਤੀ 'ਸੌ ਸਾਖੀ' ਵਿਚ ਵੀ ਆਈ ਹੈ।)

ਸ਼ਾਮ ਤਕ ਗੁਰੂ ਜੀ ਫਿਰ ਨਿੱਤ ਵਾਲੇ ਸੁਭਾਉ ਵਿਚ ਆ ਗਏ। ਸੰਗਤਾਂ ਦੇ ਪੁਛਣ

'ਤੇ ਗੁਰੂ ਜੀ ਇਕ ਸਾਖੀ ਸੁਣਾਉਂਦੇ ਹਨ : (ਪੁਰਾਣਕ ਕਥਾ ਹੈ ।)

ਜਦ ਦੇਵੀ ਨੇ ਯੁੱਧ ਕੀਤਾ, ਕਰੋੜਾਂ ਦੈਂਤ ਮਾਰੇ ਗਏ । ਜਿਹੜੇ ਬਚੇ, ਉਹ ਆਪਣੇ ਗੁਰੂ (ਭ੍ਰਿਗੂ ਦੇ ਪੁੱਤਰ ਸ਼ੁਕ੍ਰਾਚਾਰਯ) ਪਾਸ ਜਾ ਫ਼ਰਯਾਦੀ ਹੋਏ । ਉਸ ਨੇ ਹੌਸਲਾ ਦਿਤਾ, ਕਿ ਮੈਂ ਆਪਣੇ ਤਪ ਦੇ ਬਲ ਤੁਹਾਡੀ ਰੱਖਿਆ ਕਰਾਂਗਾ, ਤੇ ਤੁਹਾਨੂੰ ਰਾਜ ਲੈ ਦਿਆਂਗਾ ।

ਸੋ ਸ਼ੁਕ੍ਰਾਚਾਰਯ (ਸ਼ੁਕ੍ਰ) ਨੇ ਬੜਾ ਕਠਨ ਤਪ ਕੀਤਾ । ਉਸ ਦੇ ਤਪ ਕਾਰਨ ਦੈਂਤਾਂ ਨੂੰ ਫਿਰ ਰਾਜ ਮਿਲ ਗਿਆ । 'ਤੂਰਜ'[1] ਦੇ ਨਾਮ ਉਤੇ ਦੈਂਤਾਂ ਦਾ ਬਹੁਤ ਸਮਾਜ ਵਧਿਆ । ਉਹ ਧਰਮ ਕਰਮ ਤੇ ਹਵਨ ਕਰਨ ਲੱਗ ਪਏ ।

ਦੇਵਤੇ ਬ੍ਰਹਮਾ ਪਾਸ ਜਾ ਫ਼ਰਯਾਦੀ ਹੋਏ । ਬ੍ਰਹਮਾ ਦੇਵਤਿਆਂ ਨੂੰ ਨਾਲ ਲੈ ਕੇ ਬਿਸ਼ਨ (ਵਿਸ਼ਨੂੰ) ਦੀ ਸ਼ਰਣ ਜਾ ਪਏ । ਵਿਸ਼ਨੂੰ ਨੇ ਕਿਹਾ, ਮੈਂ ਦੈਂਤਾਂ ਦਾ ਨਾਸ ਤੇ ਤੁਹਾਡੀ ਸਹਾਇਤਾ ਕਰਾਂਗਾ ।

ਕੁਛ ਸਮਾਂ ਪਾ ਕੇ ਵਿਸ਼ਨੂੰ ਨੇ ਅਵਤਾਰ ਧਾਰਿਆ, ਤੇ ਉਹ ਦੈਂਤਾਂ ਵਿਚ ਗਿਆ । ਉਹਨੇ ਧਰਮ ਕਰਮ ਛੁਡਾ ਕੇ ਦੈਂਤਾਂ ਨੂੰ ਕੁਰਾਹੇ ਪਾ ਦਿਤਾ । ਤਾਂ ਦੇਵਤਿਆਂ ਹਮਲਾ ਕਰ ਦਿਤਾ । ਦੈਂਤ ਹਾਰ ਗਏ । ਉਹਨਾਂ ਦਾ ਗੁਰੂ ਲੁਕਣ ਵਾਸਤੇ ਨੱ . ਕੇ ਤਿਰੀਆ ਰਾਜ ਵਿਚ ਜਾ ਪਹੁੰਚਿਆ । ਉਸ ਰਾਜ ਵਿਚ ਪੁਰਸ਼ ਕੋਈ ਨਹੀਂ ਸੀ, ਕੇਵਲ ਦੋ ਰਾਣੀਆਂ ਰਾਜ ਕਰਦੀਆਂ ਸਨ । ਉਹਨਾਂ ਰਾਣੀਆਂ ਨੇ ਦੈਂਤਾਂ ਦੇ ਗੁਰੂ ਨੂੰ ਘਰ ਰੱਖ ਲਿਆ । ਉਹਨਾਂ ਦੋਹਾਂ ਰਾਣੀਆਂ ਦੇ ਘਰ ਬਾਲ ਹੋਣ ਵਾਲੇ ਹੋ ਗਏ । ਦੈਂਤਾਂ ਦਾ ਗੁਰੂ ਓਥੋਂ ਖਿਸਕਣ ਲੱਗਾ, ਤਾਂ ਰਾਣੀਆਂ ਪੁਛਿਆ, ਇਹਨਾਂ ਹੋਣ ਵਾਲੇ ਬਾਲਕਾਂ ਦਾ ਨਾਮ ਕੀ ਰਖੀਏ, ਤੇ ਤੁਹਾਡਾ ਦੇਸ ਕਿਹੜਾ ਹੈ । ਰਿਖੀ ਨੇ ਦੱਸਿਆ, ਇਕ ਦਾ ਨਾਮ 'ਈਸਾ' ਤੇ ਇਕ ਦਾ 'ਮੂਸਾ' ਰਖਿਓ । ਇਹਨਾਂ ਦੀ ਅੰਸ ਬਹੁਤ ਵਧੇਗੀ । ਆਪਣਾ ਦੇਸ ਉਸ ਨੇ 'ਮਨੁ ਰਾਜਾ ਕੋ ਦੇਸ਼' (ਭਾਵ ਹਿੰਦੁਸਤਾਨ) ਦੱਸਿਆ । ਇਹ ਫ਼ੌਜ ਲੈ ਕੇ ਆਉਣਗੇ, ਤੇ ਇਕ ਪੁਰਸ਼ ਦੀ ਉਮਰ ਜਿਨਾਂ ਸਮਾਂ (ਸੌ ਸਾਲ) ਓਥੇ ਰਾਜ ਕਰਨਗੇ । ਉਹ ਫਰੰਗੀ ਤੇ ਫ਼ਰਾਂਸੀਸੀ ਅਖਵਾਉਣਗੇ ।

(ਫ਼ਰੰਗੀ ਤੋਂ ਮੁਰਾਦ ਹੈ ਅੰਗਰੇਜ਼, ਤੇ ਫ਼ਰਾਂਸੀਸੀ ਫ਼ਰਾਂਸ ਦੇ ਰਹਿਣ ਵਾਲੇ । ਕਵੀ ਜੀ ਸ਼ਬਦ 'ਸੰਤਤਿ' ਵਰਤਦੇ ਹਨ, ਜਿਸ ਦਾ ਅਰਥ ਹੈ ਸੰਤਾਨ । ਈਸਾ ਜੀ ਤਾਂ ਵਿਆਹ ਨਹੀਂ ਕਰਾਇਆ । ਤਾਂ ਉਹਨਾਂ ਦੀ ਸੰਤਾਨ ਕਿਵੇਂ ਹੋਈ । ਮੂਸਾ ਕਿਨਆਨ ਦੇ ਰਹਿਣ ਵਾਲੇ ਸਨ । ਦੋਵੇਂ ਇਕ ਸਮੇਂ ਨਹੀਂ ਹੋਏ । ਸੋ, ਅੰਗਰੇਜ਼ਾਂ ਤੇ ਫਰਾਂਸੀਸੀਆਂ ਨੂੰ ਈਸਾ ਤੇ ਮੂਸਾ ਦੀ ਬੰਸ ਕਹਿਣਾ ਇਤਿਹਾਸਕ ਭੁੱਲ ਹੈ ।)

---

1. (ਫਰੇਦੂੰ ਬਾਦਸ਼ਾਹ ਦਾ ਪੁੱਤਰ 'ਤੂਰਜ' ਹੋਇਆ, ਜਿਸ ਦੇ ਨਾਮ ਉਤੇ 'ਤੂਰਾਨ' ਇਲਾਕਾ ਬਣਿਆ । ਈਰਾਨ ਦੇ ਉਤਰ ਵੱਲ 'ਅਕਸਸ' ਨਦੀ ਤੋਂ ਪਾਰ ਦਾ ਇਲਾਕਾ ਤੂਰਾਨ ਅਖਵਾਇਆ । ਈਰਾਨ ਵਾਲੇ ਈਰਾਨੀ, ਤੇ ਤੂਰਾਨ ਵਾਲੇ ਤੂਰਾਨੀ ਅਖਵਾਉਂਦੇ ਹਨ ।)

# ਅੰਸੂ ੩੭

(ਭਵਿੱਖਤ ਵਾਕ)

(ਗੁਰੂ ਜੀ ਕਹਿ ਰਹੇ ਹਨ) ਇਹ ਵਾਰਤਾ ਕਲਿਜੁਗ ਪੰਜ ਹਜ਼ਾਰ ਬਰਸ ਬੀਤਣ ਪਿਛੋਂ ਸਮਝੋ। ਸਿੰਘਾਂ ਤੇ ਅੰਗਰੇਜ਼ਾਂ ਦਾ ਝਗੜਾ ਹੋਵੇਗਾ। ਕਦੇ ਇਕ ਧਿਰ ਦਾ ਬਲ ਪੈ ਜਾਇਗਾ, ਕਦੇ ਦੂਸਰੀ ਦਾ।

"ਰਹੈ ਖਾਲਸਾ ਜਬ ਲਗ ਨਯਾਰੋ।
ਤਬ ਲਗਿ ਤੇਜ ਦਿਯੋ ਮੁਹਿ ਸਾਰੋ।...੫।"

(ਅੱਗੇ ਸਿੱਖਾਂ ਦੀ ਗਿਰਾਵਟ ਦਾ ਜ਼ਿਕਰ ਹੈ: ਰਿਸ਼ਵਤ, ਲੜਕੀਆਂ ਦਾ ਪੈਸਾ, ਪੰਡਤਾਂ ਦੇ ਪਿਛੇ ਚਲਣਾ, ਮੁਸਲਮ ਇਤਸਰੀਆਂ ਘਰ ਪਾਉਣਾ ਆਦਿ।)

ਪਹਿਲਾਂ ਫਰੰਗੀ ਲੁਧਿਆਣੇ ਆਉਣਗੇ।

(ਅੱਗੇ ਮੁਗ਼ਲਾਂ ਬਾਰੇ ਹੈ।) ਅਕਬਰ ਨੇਕ ਸੀ, ਮਗਰ ਔਰੰਗਜ਼ੇਬ ਜ਼ਾਲਮ ਬਣ ਗਿਆ ਹੈ। ਉਹ ਸਾਡੇ ਨਾਲ ਜੰਗ ਕਰੇਗਾ।

ਸਾਡੇ ਸਰੀਰ ਛੱਡਣ ਤੋਂ ਤਿਰਤਾਲੀ ਸਾਲ ਪਿਛੋਂ ਸਿੰਘ ਝਾੜੀ ਝਾੜੀ ਗੱਜਣਗੇ। ਅਠਾਰਾਂ ਸੌ ਵਿਚ ਬਹੁਤ ਸਾਰੇ ਪਿੰਡ ਲੁੱਟੇ ਜਾਣਗੇ। ਸਾਥੋਂ ਚਾਲੀ ਸਾਲ ਪਿਛੋਂ ਕੰਧਾਰੀ ਆ ਕੇ ਦੇਸ ਲੁਟਣਗੇ। ਉੱਨੀ ਸੌ ਵਿਚ ਮੁਗ਼ਲਾਂ ਦਾ ਰਾਜ ਖੁੱਸ ਜਾਇਗਾ। ਈਸਾ ਦੀ ਫ਼ੌਜ ਆ ਜਾਇਗੀ। ਖ਼ਾਲਸੇ ਵਿਚ ਫੁੱਟ ਪੈ ਜਾਇਗੀ।

(ਏਥੇ ਇਕ ਪੰਗਤੀ ਭੁਲੇਖਾ ਪਾਊ ਹੈ।)

"ਪੰਥ ਰਚਨ ਮੈ ਕਾਹਲ ਹੋਈ।
ਕਿਤਕ ਬਰਖ ਆਗੇ ਲਖਿ ਸੋਈ।੨੫।"

(ਕੀ ਗੁਰੂ ਜੀ ਨੇ ਪੰਥ ਰਚਣ ਵਿਚ ਕਾਹਲ ਕੀਤੀ ਸੀ? ਸਭ ਕੁਛ ਗੁਰੂ ਜੀ ਦੀ ਮਿਥੀ ਗੋਂਦ ਅਨਸਾਰ ਨਹੀਂ ਸੀ?)

"ਹੋਹਿ ਖਾਲਸਾ ਛਿਤ ਰਹਿ ਜਾਇ।...੨੬।"

(ਅਖ਼ੀਰ ਇਹ ਮੰਨ ਲਿਆ, ਕਿ ਦੁਨੀਆਂ ਵਿਚ ਖ਼ਾਲਸਾ ਰਹੇਗਾ।)

(ਫਿਰ ਆਹਮਦ ਸ਼ਾਹ ਦਾ ਜ਼ਿਕਰ ਹੈ।) ਉਸ ਨੇ ਮਥਰਾ ਤਕ ਜਾ ਲੁੱਟੀ।

ਸਿੱਖਾਂ ਪੁੱਛਿਆ, ਕਿ ਫਿਰ ਪੰਥ ਦਾ ਕੀ ਬਣੇਗਾ।

(ਏਥੇ ਕਵੀ ਜੀ ਗੁਰੂ ਜੀ ਦੇ ਮੁਖਾਰਬਿੰਦ ਤਾਂ ਕ੍ਰਿਸ਼ਨ ਜੀ ਦੀ ਸਾਖੀ ਸੁਣਾਉਂਦੇ ਹਨ।)

ਕ੍ਰਿਸ਼ਨ ਤੇ ਜਰਾਸਿੰਧ (ਜਰਾ ਸੰਧ) ਦੀ ਕਈ ਵਾਰ ਲੜਾਈ ਹੋਈ। ਜਰਾਸੰਧ ਨੇ 'ਕਾਲ ਜਮਨ' ਨੂੰ ਮਦਦ ਵਾਸਤੇ ਬੁਲਾ ਲਿਆ। ਕਾਲ ਜਮਨ ਹਬਸ਼ੀ [ਅਫਰੀਕੀ] ਸੀ। ਦੋਹਾਂ ਦਾ ਟਾਕਰਾ ਹੋਇਆ। ਕ੍ਰਿਸ਼ਨ ਜੀ ਇਹ ਸੋਚ ਕੇ, ਕਿ ਕਿਤੇ ਕਾਲ ਜਮਨ ਸਾਡੇ ਸਰੀਰ ਨੂੰ ਨਾ ਛੋਹ ਲਵੇ, ਨੱਸ ਤੁਰੇ। ਅੱਗੇ ਪਹਾੜ ਦੀ ਗੁਫਾ ਵਿਚ 'ਮੁਚਕੰਦ' ਸੁੱਤਾ ਪਿਆ ਸੀ। ਰਾਜਾ ਮੁਚਕੰਦ ਨੇ ਦੇਵਤਿਆਂ ਹਿਤ ਜੁਧ ਕਰ ਕੇ ਵਰ ਮੰਗਿਆ ਸੀ, ਕਿ

ਜਿਹੜਾ ਮੈਨੂੰ ਸੁੱਤੇ ਨੂੰ ਜਗਾਵੇਗਾ, ਉਹ ਸੜ ਕੇ ਭਸਮ ਹੋ ਜਾਇਗਾ। ਕ੍ਰਿਸ਼ਨ ਜੀ ਇਸ ਭੇਤ ਨੂੰ ਜਾਣਦੇ ਸਨ। ਕ੍ਰਿਸ਼ਨ ਜੀ ਮੁਚਕੰਦ ਨੂੰ ਲੱਤ ਮਾਰ ਕੇ ਆਪ ਉਹਲੇ ਹੋ ਗਏ। ਏਨੇ ਤਕ ਕਾਲ ਜਮਨ ਸਾਮ੍ਹਣੇ ਆ ਗਿਆ। ਮੁਚਕੰਦ ਨੇ ਵੇਖਿਆ, ਤਾਂ ਕਾਲ ਜਮਨ ਭਸਮ ਹੋ ਗਿਆ।

ਓਹਾ 'ਕਾਲ ਜਮਨ' ਆਹਮਦ ਸ਼ਾਹ ਦੇ ਰੂਪ ਵਿਚ, ਕੰਧਾਰ ਅੰਦਰ ਜਨਮ ਲਵੇਗਾ। ਨਾਦਰ ਨੂੰ ਮਾਰ ਕੇ[1] ਉਹ ਬਾਦਸ਼ਾਹ ਬਣ ਜਾਇਗਾ, ਤੇ ਪੰਜਾਬ ਨੂੰ ਲੁੱਟਣ ਵਾਸਤੇ ਆ ਜਾਇਗਾ। ਤੇ ਅੱਗੇ ਵਧ ਕੇ ਉਹ ਮਥਰਾ ਲੁਟੇਗਾ। ਜਦੋਂ ਉਹ ਗੁਰੂ ਘਰ ਨਾਲ ਝਗੜੇਗਾ, ਤਾਂ ਉਸ ਦਾ ਨਾਸ ਹੋਵੇਗਾ। ਗੁਰੂ ਅਰਜਨ ਦੇਵ ਜੀ ਨੇ ਸਰਾਪ ਦਿਤਾ ਸੀ,

"ਸ੍ਰਾਪ ਗੁਰੂ ਅਰਜਨ ਜੀ ਕਹਯੋ।
ਬਨਹਿ ਬਹੁਰ ਹਰਿਮੰਦਰ ਚਹਯੋ।
ਯਾਂ ਤੇ ਕਰੇ ਬਿਦਾਰਨ ਸੋਇ।
ਬਹੁਰ ਖ਼ਾਲਸੇ ਕਰ ਤੇ ਹੋਇ।੩੯।"

(ਕਵੀ ਜੀ ਨੂੰ ਪੂਰਨ ਵਿਸ਼ਵਾਸ ਹੈ, ਕਿ ਹਰਿਮੰਦਰ ਸਾਹਿਬ ਗੁਰੂ ਅਰਜਨ ਦੇਵ ਜੀ ਦੇ ਸਰਾਪ ਕਾਰਨ ਢਾਹਿਆ ਗਿਆ ਸੀ। ਅੰਧ ਵਿਸ਼ਵਾਸ।)

ਫਿਰ ਸਿੰਘ ਆਪਣਾ ਰਾਜ ਕਾਇਮ ਕਰ ਲੈਣਗੇ।

(ਇਹ ਗੁਰੂ ਜੀ ਦੇ ਮੂੰਹੋਂ ਸਭ ਕੁਛ ਅਖਵਾਇਆ ਹੈ। ਬਹੁਤਾ ਇਹ 'ਸੌ ਸਾਖੀ' ਤੇ ਆਧਾਰਿਤ ਹੈ।)

---

# ਅਸੂ ੩੮

(ਕੰਧ ਲਿਪਣ ਵਾਲਾ)

ਸਾਰੇ ਸਫ਼ੈਦ ਬਸਤਰ ਪਹਿਨ ਕੇ ਗੁਰੂ ਜੀ ਦਰਬਾਰ ਵਿਚ ਆ ਪਹੁੰਚੇ। ਲਾਗੇ ਇਕ ਸਿੱਖ ਕੰਧ ਲਿਪ ਰਿਹਾ ਸੀ। ਉਹ ਹੱਥ ਸਾਫ਼ ਕਰਨ ਲੱਗਾ, ਤਾਂ ਇਕ ਛਿੱਟ ਗੁਰੂ ਜੀ ਦੇ ਬਸਤਰਾਂ ਤੇ ਆ ਪਈ। ਗੁਰੂ ਜੀ ਨੇ ਕਿਹਾ, ਇਸ ਨੂੰ ਇਕ ਥੱਪੜ ਮਾਰੋ।

ਬਹੁਤ ਸਾਰੇ ਸਿੱਖਾਂ ਨੇ ਉਠ ਕੇ ਮਾਰਨਾ ਸ਼ੁਰੂ ਕਰ ਦਿਤਾ। ਏਥੋਂ ਤਕ, ਕਿ ਉਹ ਸਿੱਖ ਬੇਹੋਸ਼ ਹੋ ਗਿਆ।

ਗੁਰੂ ਜੀ ਨੇ ਕਿਹਾ, 'ਅਸਾਂ ਇਕ ਥੱਪੜ ਮਾਰਨ ਵਾਸਤੇ ਕਿਹਾ ਸੀ, ਤੁਸਾਂ ਸਾਰਿਆਂ ਕਿਉਂ ਮਾਰਿਆ? ਤੁਸੀਂ ਕਹੋਗੇ, ਗੁਰੂ ਦਾ ਹੁਕਮ ਮੰਨਿਆਂ ਹੈ। ਤਾਂ ਹੁਣ ਸਾਡਾ ਹੁਕਮ ਹੈ, ਕੋਈ ਇਸ ਨੂੰ ਕੰਨਿਆਂ ਦਾ ਰਿਸ਼ਤਾ ਦੇਵੇ।'

---

1. (ਨਾਦਰ ਨੂੰ ਉਸ ਦੇ ਆਪਣੇ ਆਦਮੀਆਂ ਨੇ ਕਤਲ ਕੀਤਾ ਸੀ। ਨਾਦਰ ਦੇ ਕਾਤਲਾਂ ਨੂੰ ਸ਼ਕਸਤ ਦੇ ਕੇ ਆਹਮਦ ਸ਼ਾਹ ਬਾਦਸਾਹ ਬਣਿਆਂ ਸੀ।)

ਇਹ ਹੁਕਮ ਸੁਣ ਕੇ ਸਾਰੇ ਚੁੱਪ ਕਰ ਗਏ। ਗੁਰੂ ਜੀ ਨੇ ਕਿਹਾ, 'ਗੁਰੂ ਦੇ ਸਾਰੇ ਹੁਕਮ ਮੰਨਣ ਵਾਲਾ ਸਿੱਖ ਹੁੰਦਾ ਹੈ। ਤੁਸਾਂ ਆਪਣੀ ਲੋੜ ਦੇ ਸਿੱਖ ਹੋ। (ਸੌਖਾ ਹੁਕਮ ਮੰਨ ਲਿਆ, ਤੇ ਔਖੇ ਹੁਕਮ ਵਾਰ ਚੁੱਪ ਵੱਟ ਗਏ।)

ਅਜਬ ਸਿੰਘ ਕੰਧਾਰੀ ਉਠਿਆ। ਉਹਨੇ ਕਿਹਾ, 'ਮਹਾਰਾਜ! ਮੇਰੀ ਕੰਨਿਆਂ ਹਾਜ਼ਰ ਹੈ।'

ਗੁਰੂ ਜੀ ਨੇ ਫ਼ੁਰਮਾਇਆ, 'ਸਿੱਖਾ! ਤੂੰ ਨਿਹਾਲ। ਸਿੱਖੀ ਰੱਖ ਲਈ ਉ।'

ਉਸ ਕੰਧ ਲਿੱਪਣ ਵਾਲੇ ਸਿੱਖ ਨੇ ਕਿਹਾ, 'ਮਹਾਰਾਜ! ਮੈਂ ਵਿਆਹ ਨਹੀਂ ਕਰਾ ਸਕਦਾ। ਇਹ ਕੰਨਿਆਂ ਮੇਰੀ ਭੈਣ ਬਰਾਬਰ ਹੋਈ।'

ਉਸ ਕੰਨਿਆਂ ਨੇ ਕਿਹਾ, 'ਮੇਰੇ ਪਿਤਾ ਨੇ ਮੈਨੂੰ ਅਰਪਨ (ਦਾਨ) ਕਰ ਦਿਤਾ ਹੈ, ਹੁਣ ਮੈਂ ਸਾਰੀ ਉਮਰ ਮਹਾਰਾਜ ਦੇ ਹਜ਼ੂਰ ਸੇਵਾ ਕਰਾਂਗੀ, ਹੋਰ ਥਾਂ ਵਿਆਹ ਨਹੀਂ ਕਰਾਵਾਂਗੀ।'

(ਏਥੇ ਗੁਰੂ ਜੀ ਦੇ ਮੂੰਹੋਂ ਇਕ ਕਥਾ ਸ਼ੁਰੂ ਕਰਾ ਦਿਤੀ ਹੈ।)

"ਕੰਨਿਆਂ ਜਨੈ ਕਨੈਤ ਭੇ, ਸੁਨਿ ਸੋ ਅੱਖਯਾਨੇ।੧੪।"

(ਅੱਗੇ ਕਨੈਤ ਜਾਤੀ ਦੀ ਕਥਾ ਹੈ।)

ਜਿਸ ਵੇਲੇ ਕਲਿਜੁਗ ਦੋ ਹਜ਼ਾਰ ਬਰਸ ਬੀਤਿਆ, ਤਾਂ ਰਾਜਾ 'ਨੰਦ' ਬੜਾ ਲੋਭੀ ਹੋਇਆ। ਉਹਨੇ ਪਰਜਾ ਪਾਸੋਂ ਸਾਰਾ ਧਨ ਇਕੱਠਾ ਕਰਕੇ ਧਰਤੀ ਵਿਚ ਦੱਬ ਦਿਤਾ। ਉਸ ਦੇ ਮਰਨ ਪਿਛੋਂ ਕੁਛ ਹੋਰ ਰਾਜੇ ਵੀ ਹੋਏ, ਜੋ ਉਮਰ ਭੋਗ ਕੇ ਮਰ ਗਏ। ਫਿਰ ਬਾਲਕ ਚੰਦ ਰਾਜਾ ਬਣਿਆਂ। ਲੋਕਾਂ ਨੇ ਗ਼ਰੀਬੀ ਕਾਰਨ ਕੰਨਿਆਂ ਵੇਚਣੀਆਂ ਸ਼ੁਰੂ ਕਰ ਦਿਤੀਆਂ। ਬਾਲਕ ਚੰਦ ਦੇ ਸਿਪਾਹੀਆਂ ਨੇ ਫ਼ਰਯਾਦ ਕੀਤੀ, ਕਿ ਸਾਰੇ ਫ਼ੌਜੀ ਕੁਆਰੇ ਫਿਰਦੇ ਹਨ, ਮੁੱਲ ਬਿਨਾਂ ਪਤਨੀ ਨਹੀਂ ਮਿਲਦੀ। ਰਾਜੇ ਨੇ ਹੁਕਮ ਦੇ ਦਿਤਾ, ਜਿਹੜੀ ਲੜਕੀ ਤੁਹਾਡੇ ਪਸੰਦ ਹੋਵੇ, ਜ਼ਬਰਦਸਤੀ ਘਰ ਪਾ ਲਵੋ।

ਫ਼ੌਜੀਆਂ ਨੇ ਮਨ ਚਾਹੀਆਂ ਇਸਤਰੀਆਂ ਘਰ ਪਾ ਲਈਆਂ। ਕਿਸੇ ਇਕ ਨੇ ਇਕ ਤੋਂ ਵੱਧ ਸੰਭਾਲ ਲਈਆਂ, ਤੇ ਕਿਤੇ ਦੋ-ਦੋ, ਤਿੰਨ-ਤਿੰਨ ਭਰਾਵਾਂ ਦੇ ਹਿੱਸੇ ਇਕੋ ਆਈ।

"ਤਜੀ ਮ੍ਰਿਜਾਦਾ ਪ੍ਰਥਮ ਕੀ ਇਹ ਨਈ ਚਲਾਈ।
ਇਕ ਤ੍ਰਿਯ ਕੇ ਪਤਿ ਬਹੁਤ ਭੇ, ਐਸੇ ਠਹਿਰਾਈ।੨੨।"

ਉਹਨਾਂ ਇਸਤਰੀਆਂ ਘਰ ਜੋ ਪੁੱਤਰ ਜਨਮੇਂ, ਉਹ 'ਕਨੈਤ' ਅਖਵਾਏ।

('ਕਨੈਤ' ਰਾਜਪੂਤਾਂ ਵਿਚੋਂ ਹਨ। ਉਹ ਕੰਨਿਆਂ ਨਹੀਂ ਸਨ ਮਾਰਦੇ। ਇਸ ਵਾਸਤੇ ਉਹਨਾਂ ਦਾ ਨਾਮ 'ਕਨੈਤ' ਪੈ ਗਿਆ, ਭਾਵ, ਕੰਨਿਆਂ ਦਾ ਹਿਤ ਚਾਹੁਣ ਵਾਲੇ। ਹੁਣ ਜ਼ਰਾ ਉਪਰਲੀ ਸਾਖੀ ਵੱਲ ਝਾਤੀ ਮਾਰੋ। ਕੀ ਗੁਰੂ ਜੀ ਦੇ ਮੁੱਖ ਤੋਂ ਇਹ ਸਾਖੀ ਸੋਭਦੀ ਹੈ? ਪਤਾ ਨਹੀਂ, ਕਵੀ ਕਿਸ ਆਸ਼ੇ ਨੂੰ ਮੁੱਖ ਰੱਖ ਕੇ ਅਜੇਹੀਆਂ ਸਾਖੀਆਂ ਦੇਂਦੇ ਹਨ। ਇਹ ਤਾਂ ਗੁਰੂ ਦਾ ਜੱਸ ਕਰਨ ਦੀ ਥਾਂ ਗੁਰੂ ਦੀ ਨਿੰਦਿਆ ਹੈ।)

ਉਸ ਕੰਧ ਲਿਪਣ ਵਾਲੇ ਦਾ ਨਾਮ ਕਾਹਨ ਸਿੰਘ ਲਿਖਿਆ ਹੈ। (ਤਵਾਰੀਖ਼ ਖ਼ਾਲਸਾ ਵਿਚ ਇਸ਼ ਦਾ ਲਾਮ ਅਨੰਦ ਸਿੰਘ ਲਿਖਿਆ ਹੈ।) ਗੁਰੂ ਜੀ ਨੇ ਕਾਹਨ ਸਿੰਘ ਨੂੰ ਸਮਝਾ ਕੇ ਉਸ ਕੰਨਿਆਂ ਨਾਲ ਵਿਆਹ ਕਰ ਦਿਤਾ, ਤੇ ਉਹਨਾਂ ਘਰ ਪੰਜ ਪੁੱਤਰ ਹੋਣ ਦਾ ਵਰ ਦਿਤਾ।

ਉਹਨਾਂ ਦੀ ਅੰਸ ਵਿਚੋਂ ਵਸਾਖਾ ਸਿੰਘ ਨੇ ਇਹ ਕਥਾ ਸੁਣਾਈ, ਜੋ ਸੁਜਾਨ ਸਿੰਘ ਨੇ ਤੇ ਪਿਛੋਂ ਸਾਹਿਬ ਸਿੰਘ ਨੇ ਲਿਖੀ।

---

# ਅੰਸੂ ੩੯

(ਮਾਤਾ ਗੁਜਰੀ ਨੂੰ ਦੇਵੀ ਦਾ ਪ੍ਰਸੰਗ ਸੁਣਾਇਆ)

ਗੁਰੂ ਜੀ ਨੂੰ ਹਰ ਸਮੇਂ ਗੰਭੀਰ ਹਾਲਤ ਵਿਚ ਵੇਖ ਕੇ ਇਕ ਦਿਨ ਮਾਤਾ ਗੁਜਰੀ ਜੀ ਕਹਿੰਦੇ ਹਨ,

"ਹੇ ਸੁਤ! ਨਿਤ ਪ੍ਰਤਿ ਹੋਤਿ ਹੈ ਮੇਰੋ ਮਨ ਥੋਰਾ।
ਸੁਖ ਨ ਬਿਲੋਕਯੋ ਮੈਂ ਕਬਹੁ ਕਰਿ ਮੋਹ ਸੁ ਤੋਰਾ।੬।"

(ਅਜੇਹੇ ਨਿਰਾਸ਼ਾਵਾਦੀ ਵਿਚਾਰ ਮਾਤਾ ਗੁਜਰੀ ਦੇ ਨਹੀਂ ਹੋ ਸਕਦੇ। ਕਵੀ ਦੀ ਕਲਪਨਾ ਹੈ।)

(ਇਸ ਅੰਸੂ ਵਿਚ ਦੇਵੀ ਪਰਗਟ ਕਰਨ ਦੀ ਕਹਾਣੀ ਦੁਹਰਾਈ ਗਈ ਹੈ, ਤੇ ਗੁਰੂ ਜੀ ਦੇ ਮੁੱਖੋਂ ਮਾਤਾ ਜੀ ਨੂੰ ਸੁਣਾਈ ਗਈ ਹੈ। ਕੇਸ਼ੋਦਾਸ ਨੂੰ ਸਿੱਖ ਸਰਦਾਰ ਵਜੋਂ ਤਿੰਨਾਂ ਜਨਮਾਂ ਦਾ ਵਰ ਦਿਤਾ, ਤੇ ਤੀਸਰੇ ਜਨਮ ਵਿਚ ਉਹ ਲਾਹੌਰ ਦਾ ਮਹਾਰਾਜਾ [ਰਣਜੀਤ ਸਿੰਘ] ਬਣਿਆਂ। ਲੇਖਕ ਇਹ ਅਸਰ ਪਾਉਣਾ ਚਾਹੁੰਦਾ ਹੈ, ਕਿ ਜੋ ਵੀ ਚੰਗਾ ਬੰਦਾ ਹੋਇਆ ਹੈ, ਉਹ ਪਿਛਲੇ ਜਨਮ ਪੰਡਤ ਹੀ ਸੀ। ਮੈਂ ਇਕ ਨਿੱਜੀ ਗੱਲ ਲਿਖਦਾ ਹਾਂ। ਇਕ ਸਟੇਜ ਉਤੇ ਮੈਂ 'ਸਿੱਖਰਾਜ ਕਿਵੇਂ ਗਿਆ' ਦਾ ਪ੍ਰਸੰਗ ਕਿਹਾ। ਬਾਹਦ ਵਿਚ ਇਕ ਸਾਧੂ ਮਿਲਿਆ। ਉਸ ਨੇ ਮੈਨੂੰ ਪੁਛਿਆ, ਕਿ ਜਨਮ-ਜਾਤੀ ਤੋਂ ਆਪ ਕੌਣ ਹੋ। ਜਦ ਮੈਂ ਦੱਸਿਆ, ਕਿ ਮੇਰਾ ਜਨਮ ਜੱਟ-ਸਿੱਖਾਂ ਦੇ ਘਰ ਹੋਇਆ ਹੈ, ਤਾਂ ਉਸ ਨੇ ਦ੍ਰਿੜ੍ਹਤਾ ਨਾਲ ਕਿਹਾ, 'ਹਮ ਨਹੀਂ ਮਾਨਤੇ, ਆਪ ਪਿਛਲੇ ਜਨਮ ਕੇ ਬ੍ਰਹਿਮਣ ਹੈਂ।' ਭਾਵ, ਪੰਡਤ ਤੋਂ ਬਿਨਾਂ ਕੋਈ ਚੰਗਾ ਪੁਰਸ਼ ਹੋ ਹੀ ਨਹੀਂ ਸਕਦਾ।)

---

# ਅੰਸੂ ੪੦

(ਲੰਗਰ ਬਾਰੇ)

ਸਿੱਖਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਲਾਂਗਰੀ ਸਿੱਖਾਂ ਨੂੰ ਥੋੜਾ ਪ੍ਰਸਾਦਾ ਦੇਂਦਾ ਹੈ। ਕੋਈ ਸਿੱਖ ਦੂਸਰੀ ਵਾਰ ਮੰਗੇ, ਤਾਂ ਅੱਗੋਂ ਬੋਲਦਾ ਹੀ ਨਹੀਂ।

ਗੁਰੂ ਜੀ ਨੇ ਕਿਹਾ, ਕਿ ਇਹ ਪਿਛਲ ਜਨਮ ਦਾ ਮਸੰਦ ਹੈ। ਤੁਸੀਂ ਆਪ ਬਣਾ ਕੇ ਛੱਕੋ। ਸਿੱਖ ਲੰਗਰ ਦਾ ਪ੍ਰਸਾਦ ਜ਼ਰੂਰ ਛਕੇ।

"ਨਹੀਂ ਪ੍ਰਸ਼ਾਦਿ ਦੇਗ ਕੋ ਖਾਇ ।
ਸੋ ਨਹਿ ਗੁਰ ਕੋ ਸਿੱਖ ਕਦਾਇ ।...੫।"

ਵਧੇਰੇ ਜ਼ੋਰ ਇਸ ਗੱਲ 'ਤੇ ਹੈ, ਕਿ ਸਿੱਖ ਹਰ ਤਰਾਂ ਸਿੱਖ ਦੀ ਸੇਵਾ ਕਰੇ ।

ਰਾਗੀਆਂ ਨੇ 'ਬਿਲਾਵਲ' ਦਾ ਸ਼ਬਦ ਗਾਇਆ । ਸੰਗਤ ਨੇ ਉਸ ਦੀ ਬੜੀ ਤਾਰੀਫ਼ ਕੀਤੀ । ਗੁਰੂ ਜੀ ਨੇ ਹੱਸ ਕੇ ਦ੍ਰਿਸ਼ਟਾਂਤ ਦਿਤਾ, 'ਚੌਧਰੀ ਦੀ ਕਹੀ ਗੁਆਚ ਗਈ ਉਸ ਨੇ ਭਿਰਾਈ ਕੋਲੋਂ ਢੰਡੋਰਾ ਕਰਾਇਆ, ਪਰ ਕਹੀ ਨਾ ਲੱਭੀ । ਅੰਤ ਖੋਜ ਕੀਤੀ, ਤਾਂ ਕਹੀ ਢੰਡੋਰਾ ਦੇਣ ਵਾਲੇ ਦੇ ਘਰੋਂ ਹੀ ਲੱਭੀ ।

ਗੁਰੂ ਜੀ ਨੇ ਕਿਹਾ, ਪੰਡਤ, ਰਾਗੀ, ਪ੍ਰਚਾਰਕ, ਜੋਤਸ਼ੀ, ਜੋ ਲੋਕਾਂ ਨੂੰ ਸਮਝਾਉਂਦੇ ਹਨ, ਪਰ ਆਪ ਨਹੀਂ ਕਰਦੇ, ਉਹ ਤਰ ਨਹੀਂ ਸਕਣਗੇ ।

ਇਕ ਵਾਰ ਕਾਲ ਪੈ ਗਿਆ । ਅੰਨ ਕਿਤੇ ਨਾ ਮਿਲੇ । ਬੇਅੰਤ ਲੋਕ ਅਨੰਦਪੁਰ ਆ ਗਏ । ਗੁਰੂ ਕੇ ਲੰਗਰ ਵਿਚੋਂ ਛਕਣ ਲੱਗੇ । ਮਾਤਾ ਗੁਜਰੀ ਜੀ ਵੇਖ ਕੇ ਸੋਚਣ ਲੱਗੇ, ਜੇ ਅੰਨ ਮੁੱਕ ਗਿਆ, ਤਾਂ ਫਿਰ ਕੀ ਕੀਤਾ ਜਾਇਗਾ । ਸੋ ਮਾਤਾ ਜੀ ਨੇ ਲਾਂਗਰੀ ਨੂੰ ਹੁਕਮ ਕੀਤਾ, ਕਿ ਲੰਗਰ ਇਕ ਵਾਰ ਪਕਾਓ, ਤੇ ਸਭ ਨੂੰ ਥੋੜਾ ਥੋੜਾ ਦਿਹੋ ।

ਸਿੱਖਾਂ ਨੇ ਗੁਰੂ ਜੀ ਨੂੰ ਦੱਸਿਆ, ਕਿ ਮਾਤਾ ਜੀ ਨੇ ਲੰਗਰ ਅਠ-ਪਹਿਰਾ ਕਰਾ ਦਿਤਾ ਹੈ, ਤੇ ਕਾਲ ਦੇ ਭੈ ਤੋਂ ਘੱਟ ਵੀ ਕਰ ਦਿਤਾ ਹੈ ।

"ਸੁਨਤਿ ਕ੍ਰੋਧ ਸ੍ਰੀ ਪ੍ਰਭੁ ਕਰਯੋ, ਬਚ ਕਠਨ ਬਖਾਨੇ ।
ਰੀ ਉਜਰੀ ! ਘਰ ਹੋਇ ਜੇ, ਸੰਕੋਚ ਨਾ ਠਨੈ ।੩੫।..."

(ਗੁਰੂ ਜੀ ਵੱਲੋਂ ਮਾਤਾ ਜੀ ਵਾਸਤੇ 'ਉਜਰੀ=ਉੱਜੜੀ' ਸ਼ਬਦ ਵਰਤਣਾ ਲੇਖਕ ਦੀ ਭੁੱਲ ਹੈ । ਸ਼ੋਭਨੀਕ ਨਹੀਂ ਹੈ । ਅੱਗੇ ਹੋਰ ਕੌੜੇ ਸ਼ਬਦ ਹਨ ।)

"ਖੱਤ੍ਰੀ, ਨਾਰੀ, ਦਾਰਦੀ, ਕਾਇਰ ਅਰ ਕੂਰਾ ।
ਬਾਲਕ, ਚਾਕਰ ਨਵੋਂ ਹੋਇ, ਜਿਹ ਧ੍ਰਿਤ ਉਰ ਊਰਾ ।
ਇਨਕੀ ਮੁਖਤਾਰੀ ਬੁਰੀ, ਪਰਖੀ ਅਬ ਸੋਈ ।
ਭਲੀ ਹੇਤਿ ਬਰਜਨ ਕਰਹਿਂ ਲਘੁਤਾ ਤਬ ਹੋਈ ।੩੬।"

(ਦਾਰਦੀ=ਦਲਿੱਦਰੀ । ਕੂਰਾ=ਝੂਠਾ । ਧ੍ਰਿਤ ਉਰ ਊਰਾ=ਜਿਸ ਦੇ ਦਿਲ ਵਿਚ ਹੌਸਲਾ ਨਾ ਹੋਵੇ । ਇਹਨਾਂ ਦੀ ਮੁਖ਼ਤਿਆਰੀ ਮਾੜੀ ਹੈ । ਇਹ ਚੰਗੇ ਕੰਮ ਤੋਂ ਰੋਕ ਦੇਂਦੇ ਹਨ । ਇਸ ਲਈ ਨੀਂਵੇਂ ਹੋਣਾ ਪੈਂਦਾ ਹੈ ।)

(ਗੁਰੂ ਜੀ ਕਹਿੰਦੇ ਹਨ) ਮਾਤਾ ਜੀ ਨੂੰ ਇਹ ਸਲਾਹ ਕੁਛ ਮਾੜਿਆਂ ਬੰਦਿਆਂ ਦਿਤੀ ਹੈ ।

(ਅੱਗੇ ਗੁਰੂ ਜੀ ਵੱਲੋਂ ਬੜੇ ਕਰੜੇ ਭਵਿੱਖ ਵਾਕ ਕਹੈ ਹਨ ।)

**'ਕਰਨ'** ਪਾਂਡਵਾਂ ਦਾ ਭਰਾ ਸੀ, ਜੋ ਉਹਨਾਂ ਹੱਥੋਂ ਮਾਰਿਆ ਗਿਆ । ਕੁੰਤੀ ਨੇ ਦੱਸਿਆ, ਕਿ ਕਰਨ ਤੁਹਾਡਾ ਭਰਾ ਸੀ । ਇਹ ਮੈਨੂੰ ਕੰਵਾਰੀ ਨੂੰ ਸੂਰਜ ਤੋਂ ਪੈਦਾ ਹੋਇਆ ਸੀ । ਯੁਧਿਸ਼ਟਰ ਨੇ ਮਾਂ ਨੂੰ 'ਪਾਪਣ' ਕਹਿ ਕੇ ਸਰਾਪ ਦਿਤਾ । [ਫਿਰ ਹੋਰ

ਮਿਸਾਲਾਂ ਹਨ] ਦਰਜੋਧਨ ਕਾਰਨ ਘਰ ਬਰਬਾਦ ਹੋਇਆ। ਕੇਕੇਈ ਦੇ ਕਾਰਨ ਦਸਰਥ ਦੀ ਮੌਤ ਹੋਈ। [ਫਿਰ ਅੱਗੇ ਭਵਿਖਤ ਵਾਕ ਹਨ।] ਸਿੱਖ ਪਹਾੜੀਆਂ ਨੂੰ ਲੁੱਟਣਗੇ। ਫਿਰ ਸਿੱਖ ਮੁਸਲਮ ਹਕੂਮਤ ਹੱਥੋਂ ਬੜੇ ਕਸ਼ਟ ਝੱਲਣਗੇ। ਇਸਤਰੀਆਂ ਆਚਰਣਹੀਣ ਹੋ ਜਾਣਗੀਆਂ।

'ਈਸੇ ਕੀ ਅਉਲਾਦਿ ਕੋ ਸੌਂਪੇ ਸਿਖ ਨਾਰੀ।
ਹੋਵੈ ਭ੍ਰਿਸ਼ਟਾ ਧਰਮ ਤੇ ਸਭਿ ਲਾਜ ਬਿਸਾਰੀ।੪੪।''

(ਇਹ ਸਭ ਬਨਾਉਟੀ 'ਸੌ ਸਾਖੀ' ਤੋਂ ਲਿਆ ਗਿਆ ਹੈ। ਗੁਰੂ ਜੀ ਦੇ ਆਪਣੇ ਸ਼ਬਦ ਹਨ : "ਤਾਤ ਮਾਤ ਮੁਰ ਅਲਖ ਅਰਾਧਾ।" ਤਾਂ ਕੀ ਅਕਾਲ ਪੁਰਖ ਦੀ ਅਰਾ-ਧਨਾ ਕਰਨ ਵਾਲੇ ਮਾਤਾ ਜੀ ਨੂੰ ਗੁਰੂ ਜੀ ਸਰਾਪ ਦੇ ਸਕਦੇ ਸਨ ? ਫਿਰ ਪੁੱਤਾਂ ਤੋਂ ਪਿਆਰੇ ਸਿੱਖਾਂ ਨੂੰ ਸਰਾਪ ਕਿਉਂ ? ਸਿੱਖ ਇਤਿਹਾਸ ਵਿਚ ਅਜੇਹੀਆਂ ਗੱਲਾਂ ਗਿਣ ਮਿਥ ਕੇ ਪਾਈਆਂ ਗਈਆਂ ਹਨ।)

---

# ਅੰਸੂ ੪੧

(ਸ਼ਹੀਦ)

ਇਕ ਦਿਨ ਮੁਹਕਮ ਸਿੰਘ ਦਯਾ ਸਿੰਘ ਆਦਿ ਨੇ ਗੁਰੂ ਜੀ ਨੂੰ ਪੁੱਛਿਆ, ਕਿ 'ਸ਼ਹੀਦ' ਕੌਣ ਹਨ, ਉਹਨਾਂ ਦੀ ਸ਼ਕਤੀ ਕੀ ਹੈ, ਤੇ ਕਿੱਥੇ ਰਹਿੰਦੇ ਹਨ।

ਇਹਨਾਂ ਕਈ ਅੰਸੂਆਂ ਵਿਚ ਕਵੀ ਜੀ 'ਸੌ ਸਾਖੀ' ਦੇ ਮਗਰ ਚੱਲ ਰਹੇ ਹਨ।

ਗੁਰੂ ਜੀ ਕਹਿੰਦੇ ਹਨ, ਅਸੀਂ ਦਸ ਹਜ਼ਾਰ ਬਰਸ ਤਕ ਸਿੱਖ ਦੀ ਉਡੀਕ ਕਰਦੇ ਹਾਂ, ਕਿ ਉਹ ਸਾਡੇ ਵੱਲ ਆ ਜਾਵੇ। ਅਕਾਲ ਪੁਰਖ ਨੇ ਸਾਨੂੰ ਛਪੰਜਾ ਕਰੋੜ ਸਿੱਖ ਬਖ਼ਸ਼ੇ ਹਨ, ਜਿੰਨ੍ਹਾਂ ਨੂੰ ਅਸਾਂ ਤਾਰਨਾ ਹੈ।

'ਸ਼ਹੀਦਾਂ' ਬਾਰੇ ਗੁਰੂ ਜੀ ਦੱਸਦੇ ਹਨ, ਇਹ ਭੂਤਾਂ, ਪ੍ਰੇਤਾਂ, ਦੈਂਤਾਂ ਤੋਂ ਉਪਰ ਹਨ, ਤੇ ਹਰ ਥਾ ਮੌਜੂਦ ਹਨ। ਜਮਦੂਤ ਵੀ 'ਸ਼ਹੀਦਾਂ' ਦੇ ਹੁਕਮ ਵਿਚ ਚਲਦੇ ਹਨ। ਲੋਕ ਇਹਨਾਂ ਨੂੰ 'ਬੈਤਾਲ' ਕਹਿੰਦੇ ਹਨ।

"ਬੂਝ ਸ਼ਹੀਦਨ ਕੋ ਫਿਰਹਿਂ ਉਰ ਮਹਿਂ ਡਰ ਧਾਰੇ।
ਲੋਕ ਕਹੈਂ 'ਬੈਤਾਲ' ਇਨ੍ਹ, ਲਖ ਭੇਦ ਉਦਾਰੇ।
ਸ਼ਾਸਤ੍ਰਨਿ ਕੋ ਪਠੈਂ ਜੋ, ਸੋ ਇਨ ਕੇ ਨਾਮੂ।
'ਬਿਦਯਾਧਰ' ਭਾਖਤਿ ਸਕਲ ਬਿਲਸਤਿ ਅਭਿਰਾਮੂ।੧੪।"

(ਬੈਤਾਲ=ਵੈਤਾਲ=ਇਕ ਕਿਸਮ ਦੇ ਦੇਵਤੇ, ਜਿੰਨ੍ਹਾਂ ਦਾ ਘਰ ਹਵਾ ਵਿਚ ਹੋਵੇ। ਬਿਦਯਾਧਰ=ਵਿਦਿਯਾਧਰ=ਅਕਾਸ਼ ਵਿਚ ਰਹਿਣ ਵਾਲੇ ਦੇਵਤੇ। ਲੌ, ਸਿੱਖ ਜਿੰਨ੍ਹਾਂ ਨੂੰ 'ਸ਼ਹੀਦ' ਕਹਿੰਦੇ ਹਨ, ਉਹ ਪੁਰਾਤਨ ਸ਼ਾਸਤਰਾਂ ਦੇ ਕਲਪਤ 'ਬੈਤਾਲ' ਤੇ 'ਵਿਦਿਯਾਧਰ' ਜੇ।)

"ਦੇ ਕਰਿ ਇਨ ਕੋ ਭਰਤ ਖੰਡ ਸੁਰ ਸੁਰਗ ਸਿਧਾਰੇ ।
ਬੈਠੇ ਜਾਇ ਨਿਚਿੰਤ ਹੁਇ, ਸਾਂਭੀ ਸਭਿ ਕਾਰੇ ।੧੬।"

(ਸ਼ਹੀਦਾਂ, ਜਾਂ ਬੈਤਾਲ ਨੂੰ ਭਰਤਖੰਡ—ਭਾਰਤ—ਸੌਂਪ ਕੇ ਦੇਵਤੇ ਆਪ ਸੁਰਗ ਵਿਚ ਜਾ ਵੱਸੇ ਹਨ । ਇਹ ਸਿੱਖ ਇਤਿਹਾਸ ਹੈ, ਜਾਂ ਪੁਰਾਣਾਂ ਦੀ ਕਥਾ ?)

ਫਿਰ ਸਿੱਖਾਂ ਨੇ ਪੁੱਛਿਆ, ਇਹ ਕਾਲ ਕਿੰਨਾ ਚਿਰ ਰਹੇਗਾ । ਗੁਰੂ ਜੀ ਨੇ ਫ਼ੁਰਮਾਇਆ। ਛੇਤੀ ਹੀ ਮੀਂਹ ਬਰਸੇਗਾ।

---

# ਅਸੂ ੪੨

(ਸੁਨਿਆਰੇ ਲੜਕੇ ਦਾ ਪ੍ਰਸੰਗ)

ਇਕ ਸੁੰਦਰ ਲੜਕਾ ਸ਼ਰਨ ਆਇਆ। ਗੁਰੂ ਜੀ ਦੇ ਪੁਛਣ ਉਤੇ ਉਸਨੇ ਦੱਸਿਆ, ਕਿ ਮੇਰੇ ਪਿਤਾ ਨੇ ਚਰਨ ਪਾਹੁਲ ਲਈ ਸੀ, ਤੇ ਮੈਂ ਖੰਡੇ ਦੀ ਪਾਹੁਲ (ਅੰਮ੍ਰਿਤ) ਲਈ ਹੈ ਅਸੀਂ ਆਪ ਜੀ ਦੇ ਸਿੱਖ ਸਰਹਿੰਦ ਰਹਿੰਦੇ ਹਾਂ ।

ਗੁਰੂ ਜੀ ਨੇ ਪੁੱਛਿਆ

"ਵਸਦੀ ਸ਼ਹਿਰ ਸਰ੍ਹਿੰਦ ਹੈ ਕੇ ਭਯੋ ਉਜਾਰੇ ।
ਅਪਰਾਧੀ ਹ੍ਵੈ ਹੈਂ ਤੁਰਕ ਬਸਿ ਜਿਸੀ ਮਝਾਰੇ ।
ਸੁਨਿ ਸੁਨਿਯਾਰੇ 'ਪਹਿਲ ਸਿੰਘ' ਕਰ ਜੋਰ ਬਖਾਨਾ ।
ਹੁਇ ਹੈ ਸਕਲ ਪ੍ਰਕਾਰ ਕੋ ਜਿਮ ਗੁਰ ਕੋ ਭਾਨਾ ।੪।"

ਲੜਕੇ ਨੇ ਦੱਸਿਆ, ਮੇਰਾ ਪਿਤਾ ਮਰ ਚੁੱਕਾ ਹੈ ਤੇ ਮਾਤਾ ਨਾਲ ਹੈ । ਗੁਰੂ ਜੀ ਨੇ ਕਿਹਾ, ਹੁਣ ਮਾਤਾ ਸਮੇਤ ਏਥੇ ਹੀ ਰਹੋ ।

ਗੁਰੂ ਜੀ ਨੇ ਉਸ ਸੁਨਿਆਰੇ 'ਪਹਿਲ ਸਿੰਘ' ਤੋਂ ਜ਼ੇਵਰ ਬਣਵਾਏ । ਉਸ ਨੇ ਵਿਚੋਂ ਸੋਨਾ ਕਢ ਲਿਆ ।

(ਅੱਗੇ ਕੁਛ ਮੁਹਾਵਰੇ ਦਿਤੇ ਹਨ ਤੇ ਸਿੱਖੀ ਦੀ ਵੰਡ ਬਰਾਦਰੀਆਂ ਵਿਚ ਕੀਤੀ ਹੈ ਜੋ ਸਿੱਖ ਸਿਧਾਂਤ ਅਨੁਸਾਰ ਠੀਕ ਨਹੀਂ ।)

"ਜੱਟ, ਪੰਜਾਲੀ ਚੱਕ । ਗੁਰੂ ਕਾ ਹਕ । ਕਮਾਇਕੇ ਛੱਕ ।੧੭।"

"ਜੱਟ, ਵਣਜਾਰਾ, ਰੋੜਾ ਸਾਰਾ ।
ਦੋ ਹਿੱਸੇ ਸਿੱਖੀ ਤਿਨ ਧਾਰਾ ।
ਤ੍ਰਿਤੀ ਭਾਗ ਸਭਿ ਮਹਿੰ ਵਰਤਾਈ ।
ਧਰਹਿ ਰਿਦੇ ਸੋ ਪਾਰ ਪਰਾਈ ।੨੦।"

(ਭਾਵ, ਜੱਟ, ਵਣਜਾਰੇ ਤੇ ਅਰੋੜੇ ਇਹ ਪੂਰੇ ਸਿੱਖ ਹਨ । ਦੋ ਹਿੱਸੇ ਸਿੱਖੀ ਇਹਨਾਂ ਦੀ ਹੈ, ਤੇ ਤੀਸਰਾ ਹਿੱਸਾ ਬਾਕੀ ਸਾਰਿਆਂ ਵਿਚ । ਕਿਸੇ ਵਿਰੋਧੀ ਦਮਾਗ਼ ਦੀ ਕਾਢ । ਸਿੱਖਾਂ ਵਿਚ ਫੁੱਟ ਪਾਉਣ ਦਾ ਕੋਝਾ ਯਤਨ । ਪਰ ਗੁਰੂ ਜੀ ਤਾਂ ਕਹਿੰਦੇ ਹਨ । 'ਮਾਨਸ ਕੀ ਜਾਤ ਸਭ ਏਕੈ ਪਹਿਚਾਨਬੋ' । ਅੱਗੇ ਕੁਛ ਹੋਰ ਲੋਕੁਕਤੀਆਂ ਹਨ ।

ਚਾਰ ਸਕਾਰ ਬਿਸਾਹੁ ਨ ਦੀਹ ।
ਸੁਨਿਯਾਰਾ, ਸੌਂਕਣ, ਸੱਪ, ਸੀਂਹ ।...੨੩।"

ਸੁਨਿਆਰਾ, ਸੌਂਕਣ, ਸੱਪ, ਤੇ ਸ਼ੀਂਹ । ਇਹਨਾਂ ਚੌਂਹ ਸੱਸਿਆਂ ਦਾ ਵਿਸਾਹ ਨਹੀਂ ਕਰਨਾ ।

ਅੱਗੇ ਚਾਰ ਕੱਕੇ ਹਨ :

"ਕਾਜ਼ੀ, ਕਾਨੂੰਗੋਇ, ਕਲਾਲ ।
ਚੌਥਾ ਕਸਬੀ ਹੈ ਇਨ ਨਾਲ ।੨੪।"

(ਕਲਾਲ=ਸ਼ਰਾਬ ਵੇਚਣ ਵਾਲਾ । ਕਸਬੀ=ਕਸਾਈ ।)

ਫਿਰ ਚਾਰ ਬੱਬੇ ਹਨ :

"ਬਾਮ੍ਹਣ, ਬਣੀਆਂ, ਬਖ਼ਸ਼ੀ ਹੋਇ ।
ਚਤਰਥ ਬਾਲਤਣ ਹਿਯ ਸੋਇ ।੨੫।"

(ਬਖਸ਼ੀ=ਤਨਖ਼ਾਹ ਵੰਡਣ ਵਾਲਾ । ਬਾਲਤਣ=ਬਾਲ ਉਮਰ ।)

ਚਾਰ ਕੱਕਿਆਂ ਦਾ ਸੰਗ ਨਾ ਕਰੇ ।

"ਕਾਮੀ, ਕਪਟੀ, ਕਲਹੀ, ਕੂਰ ।
ਇਨ ਕੋ ਜਾਨ ਰਹੈ ਨਿਤ ਦੂਰ ।੨੬।"

(ਕਲਹੀ=ਝਗੜਾਲੂ । ਕੂਰ=ਝੂਠਾ ।)

(ਇਹ ਸਭ ਸ਼ਰਾਰਤੀ ਦਮਾਗ਼ ਦੀ ਉਪਜ ਹੈ ਪਰ ਲੇਖਕ ਨੇ ਸਭ ਕੁਛ ਗੁਰੂ ਜੀ ਦੇ ਮੂੰਹੋਂ ਅਖਵਾਇਆ ਹੈ ।)

ਇਕ ਦਿਨ ਸਿੱਖਾਂ ਨੇ ਇਸ ਭਵਜਲ ਤੋਂ ਤਰਨ ਦਾ ਤਰੀਕਾ ਪੁਛਿਆ ਤਾਂ ਗੁਰੂ ਜੀ ਨੇ ਤਿੰਨ ਪ੍ਰਮਾਣ ਦਿਤੇ ।

"ਧੰਧਾ ਧਾਵਤ ਰਹਿ ਗਏ, ਮਨ ਮਹਿ ਸਬਦੁ ਅਨੰਦੁ ।"
(ਉਅੰਕਾਰ ।)

"ਤਾਪ ਪਾਪ ਸਭਿ ਮਿਟੇ ਰੋਗ, ਸੀਤਲ ਮਨੁ ਭਇਆ ।"
(ਬਿਲਾਵਲ ਮ. ੫)

"ਭਾਂਭੀਰੀ ਕੇ ਪਾਤ ਪਾਰਦੋ, ਬਿਨੁ ਪੇਖੇ ਦੂਰਾਇਓ ।"
(ਸੋਰਠ ਮ. ੫)

---

# ਅੰਸੂ ੪੩

(ਅਨਪੜ੍ਹ ਸਿੱਖ)

ਇਕ ਅਨਪੜ੍ਹ ਸਿੱਖ ਨੇ ਮੁਕਤੀ ਦਾ ਰਾਹ ਪੁਛਿਆ । ਗੁਰੂ ਜੀ ਨੇ ਕਿਹਾ, ਗੁਰਬਾਣੀ ਪੜ੍ਹੋ। ਉਸਨੂੰ ਗ੍ਰੰਥੀ ਦੇ ਹਵਾਲੇ ਕਰ ਦਿਤਾ। ਅੱਖਰ ਪੜ੍ਹਨ ਪਿਛੋਂ ਉਸਨੇ ਗੁਰਬਾਣੀ ਪੜ੍ਹਨੀ ਸ਼ੁਰੂ ਕੀਤੀ, ਤੇ ਪਹਿਲੀ ਤੁਕ ਪੜ੍ਹ ਕੇ ਹਟ ਗਿਆ । ਕੁਛ ਸਮੇਂ ਬਾਹਦ ਗੁਰੂ ਜੀ

ਨੇ ਉਸ ਨੂੰ ਪੜ੍ਹਾਈ ਬਾਰੇ ਪੁਛਿਆ, ਤਾਂ ਉਸ ਕਿਹਾ, 'ਜੀ, ਇਕੋ ਤੁਕ ਨਾਲ ਹੀ ਸਾਰੇ ਮਨੋਰਥ ਹੱਲ ਹੋ ਗਏ ਹਨ, ਹੋਰ ਪੜ੍ਹਨ ਦੀ ਲੋੜ ਨਹੀਂ।'

ਇਕ ਦਿਨ ਗੁਰੂ ਜੀ ਨੇ ਸੰਗਤ ਵਿਚ ਪੁੱਛਿਆ, ਕਿ ਭਗਤ ਕਬੀਰ ਜੀ ਦੇ ਸਮੇਂ ਬਾਦਸ਼ਾਹ ਕੌਣ ਸੀ। ਤਾਂ ਕੋਈ ਵੀ ਸਹੀ ਉੱਤਰ ਨਾ ਦੇ ਸੱਕਿਆ।

ਗੁਰੂ ਜੀ ਨੇ ਫ਼ੁਰਮਾਇਆ, 'ਇਹ ਨਾਮ ਸਿਮਰਨ ਦੀ ਮਹਿਮਾ ਹੈ। ਸਮੇਂ ਦੇ ਬਾਦ-ਸ਼ਾਹ ਨੂੰ ਕੋਈ ਨਹੀਂ ਜਾਣਦਾ, ਪਰ ਕਬੀਰ ਜੁਲਾਹੇ ਨੂੰ ਸਾਰੇ ਜਾਣਦੇ ਹਨ।'

---

# ਅੰਸੂ ੪੪

(ਇਕ ਸਿੱਖਣੀ ਲੰਗਰ ਦੀ ਸੇਵਾ)

ਵਿਸਾਖੀ ਦਾ ਮੇਲਾ ਸੀ। ਬੇਅੰਤ ਭੀੜ ਵਿਚ ਗੁਰੂ ਜੀ ਸਿੰਘਾਸਣ 'ਤੇ ਬੈਠੇ ਸਨ। ਇਕ ਸਿੱਖਣੀ ਘੁੰਡ ਕੱਢੀ ਆਵੇ, ਤੇ ਨੇੜੇ ਆ ਕੇ ਫਿਰ ਪਿਛੇ ਪਰਤ ਜਾਵੇ। ਗੁਰੂ ਜੀ ਨੇ ਪਾਸ ਬੁਲਾ ਕੇ ਕਾਰਨ ਪੁਛਿਆ।

ਉਸ ਨੇ ਦੱਸਿਆ, 'ਮੇਰੇ ਪੇਕੇ ਰਾਇਪੁਰ ਹਨ। ਮੇਰੇ ਮਾਪਿਆਂ ਘਰ ਇਕ ਸਾਧੂ ਆ ਟਿਕਿਆ। ਅਸਾਂ ਉਸ ਦੀ ਪੰਜ ਸਾਲ ਸੇਵਾ ਕੀਤੀ। ਮੈਂ ਵੀ ਉਸ ਦੇ ਉਪਦੇਸ਼ ਸੁਣੇ। ਮੈਂ 'ਬਰਸਾਨੇ' ਨੱਗਰ ਵਿਆਹੀ ਗਈ। ਮੇਰਾ ਪਤੀ ਵੀ ਸਿੱਖ ਹੈ। ਚਿੱਤ ਚਾਹੁੰਦਾ ਸੀ ਗੁਰਦੇਵ ਦੇ ਦਰਸ਼ਨ ਕਰਾਂ, ਪਰ ਇਹ ਸੋਚ ਕੇ ਰਹਿ ਜਾਂਦੀ ਸਾਂ, ਕਿ ਪਿੱਛੋਂ ਆਏ ਗਏ ਸਿੱਖ ਦੀ ਸੇਵਾ ਕੌਣ ਕਰੇਗਾ। ਹੁਣ ਵੀ ਏਥੇ ਲੰਗਰ ਦੀ ਸੇਵਾ ਕਰ ਰਹੀ ਹਾਂ। ਭੀੜ ਵੇਖ ਕੇ ਮੁੜ ਜਾਂਦੀ ਸਾਂ। ਤੁਸਾਂ ਹੁਣ ਮੇਹਰ ਕਰ ਕੇ ਬੁਲਾ ਕੇ ਦਰਸ਼ਨ ਦਿਤੇ ਹਨ।'

ਗੁਰੂ ਜੀ ਨੇ ਕਿਹਾ, ਫੇਰ ਆਪਣੇ ਪਤੀ ਨੂੰ ਨਾਲ ਲੈ ਕੇ ਆਵੀਂ।

ਅਗਲੇ ਦਿਨ ਦੋਵੇਂ ਹਾਜ਼ਰ ਹੋਏ। ਗੁਰੂ ਜੀ ਨੇ ਪੁੱਛਿਆ, 'ਹੇ ਸਿੱਖਣੀਏਂ! ਤੂੰ ਕਿਸ ਦੀ ਸਿੱਖਣੀ ਹੈਂ?' ਉਸ ਨੇ ਉਤਰ ਦਿਤਾ, 'ਗੁਰੂ ਸਭ ਕੁਛ ਜਾਣਦੇ ਹਨ।' ਫਿਰ ਸਿੱਖ ਤੇ ਸਵਾਲ ਕੀਤਾ।

"ਕਹੁ ਸਿੱਖਾ। ਸਿੱਖਣੀ ਇਹ ਤੇਰੀ?੩੭।"

ਸਿੱਖ ਨੇ ਉਤਰ ਦਿਤਾ,

"ਤਨ ਮਨ ਧਨ ਗੁਰ ਕੋ ਸਭੈ, ਮਮਤਾ ਛੋਡੀ ਦੂਰ।
ਦੇਹਿ ਸੰਜੋਗੀ ਨਾਰ ਹੈ, ਸਿਖ ਸਿਖਣੀ ਗੁਰ ਧੂਰ।੩੮।"

ਗੁਰੂ ਜੀ ਨੇ ਕਿਹਾ, 'ਤੁਸੀਂ ਪਿਛਲੇ ਜਨਮ ਦੇ ਭਗਤ ਕਬੀਰ ਤੇ ਲੋਈ ਹੋ। ਲੋਈ ਦੇ ਦਿਲ ਵਿਚ ਸੰਤ ਪੁਰਸ਼ਾਂ ਦੀ ਸੇਵਾ ਦੀ ਚਾਹ ਸੀ। ਇਸ ਵਾਸਤੇ ਤੁਹਾਡਾ ਦੋਹਾਂ ਦਾ ਜਨਮ ਹੋਇਆ ਹੈ।'

ਗੁਰੂ ਜੀ ਨੇ ਦੋਹਾਂ ਨੂੰ ਆਪਣੇ ਹੱਥੀਂ ਪ੍ਰਸਾਦਿ ਦਿਤਾ। ਦੋਹਾਂ ਨੇ ਛਕਿਆ, ਤਾਂ ਆਪਣੇ ਪਿਛਲੇ ਜਨਮ ਦੀ ਸਾਰੀ ਸੁੱਧ ਹੋ ਗਈ। ਗੁਰੂ ਜੀ ਦੇ ਕਹਿਣ 'ਤੇ ਉਸ ਨੇ

ਕਬੀਰ ਦੀ ਰਚੀ ਬਾਣੀ ਪੜ੍ਹ ਸੁਣਾਈ।

---

## ਅੰਸੂ ੪੫

(ਪੰਮਾ ਵਜ਼ੀਰ ਦੂਤ ਹੋ ਕੇ ਆਇਆ)

ਰਾਜਿਆਂ ਦਾ ਵਜ਼ੀਰ ਪਰਮਾਨੰਦ ਆਇਆ। ਉਸ ਨੇ ਗੁਰੂ ਜੀ ਅੱਗੇ ਭੇਟਾ ਧਰੀ। ਉਸ ਨੇ ਕਿਹਾ, ਕਿ ਰਾਜਿਆਂ ਨੇ ਮੈਨੂੰ 'ਦੂਤ' ਵਜੋਂ ਆਪ ਪਾਸ ਰਹਿਣ ਵਾਸਤੇ ਭੇਜਿਆ ਹੈ।

ਇਕ ਦਿਨ ਦਰਬਾਰ ਵਿਚ ਪਰਮਾਨੰਦ ਵੀ ਬੈਠਾ ਸੀ, ਮਦਨ ਦਾਸ ਬੈਰਾਗੀ ਵੀ ਤੇ ਹੋਰ ਜੋਗੀ ਸੰਨਿਆਸੀ ਵੀ। ਸਭ ਆਪੋ ਆਪਣੇ ਮੱਤਾਂ ਦੀ ਗੱਲ ਕਰ ਰਹੇ ਸਨ।

ਮਦਨ ਦਾਸ ਬੈਰਾਗੀ ਨੇ ਸਵਾਲ ਕੀਤਾ, 'ਕੜਾਹੇ ਵਿਚ ਬਣਨ ਕਰ ਕੇ ਇਸ ਦਾ ਨਾਮ 'ਕੜਾਹ' ਹੈ। ਇਹ ਹਨੂਮਾਨ ਤੇ ਦੇਵੀ ਦਾ ਪ੍ਰਸਾਦ ਹੈ। ਫਿਰ ਇਹ ਬਾਬੇ ਨਾਨਕ ਨੇ ਕਿਉਂ ਅਪਣਾਇਆ।'

ਗੁਰੂ ਜੀ ਨੇ ਫ਼ੁਰਮਾਇਆ,'ਗੁਰੂ ਨਾਨਕ ਜੀ ਪਾਸ ਇਕ ਸਾਂਈ ਦਾਸ ਬਿਰਾਗੀ ਸੀ। ਉਸ ਨੇ ਪੁਛਿਆ, 'ਆਪ ਕੜਾਹ ਕਿਉਂ ਲੈਂਦੇ ਹੋ।'

ਗੁਰੂ ਨਾਨਕ ਦੇਵ ਜੀ ਇਕ ਵਾਰ ਉੱਤਰੀ ਪਰਬਤਾਂ ਤੇ ਗਏ। ਸਿਧਾਂ ਨੇ ਗੁਰੂ ਜੀ ਪਾਸੋਂ ਭੰਡਾਰਾ ਮੰਗਿਆ। ਕਈ ਸਿਧ ਏਨੇ ਬਿਰਧ ਬਣ ਬੈਠੇ, ਕਿ ਉਹਨਾਂ ਦੇ ਮੂੰਹ ਵਿਚ ਦੰਦ ਨਹੀਂ ਸੀ।

ਗੁਰੂ ਨਾਨਕ ਜੀ ਨੇ ਇਹ ਪ੍ਰਸਾਦ ਬਣਾ ਕੇ ਛਕਾਇਆ, ਜੋ ਸਾਰੇ ਛਕ ਕੇ ਪਰਸੰਨ ਹੋਏ।

(ਏਥੇ ਫਿਰ ਕਰਾਮਾਤ ਜੋੜ ਦਿਤੀ ਹੈ।)

ਵਿਸ਼ਨੂੰ ਨੇ ਖੰਡ ਦਿਤੀ, ਸ਼ਿਵਜੀ ਨੇ ਮੈਦਾ, ਤੇ ਬ੍ਰਹਮਾ ਨੇ ਪਾਣੀ ਤੇ ਘਿਉ ਦਿਤਾ। (ਪ੍ਰਸਾਦ ਤਿਆਰ ਹੋ ਗਿਆ।)

ਇਹ ਵਾਰਤਾ ਸੁਣ ਕੇ ਸਭ ਪਰਸੰਨ ਹੋਏ।

---

## ਅੰਸੂ ੪੬

(ਮੇਲੇ ਤੇ ਸੰਗਤ ਰੋਕ ਰਖੀ)

ਗੁਰੂ ਜੀ ਨੇ ਹੁਕਮ ਦਿਤਾ, ਕਿ ਮੇਲੇ ਤੋਂ ਪਿੱਛੋਂ ਤਿੰਨ ਚਾਰ ਦਿਨ ਸੰਗਤ ਨੂੰ ਰੋਕ ਰਖੋ, ਜਾਣ ਨਾ ਦਿਹੋ। ਸੋ ਸਿੰਘਾਂ ਨੇ ਉਦਾਲੇ ਘੇਰਾ ਪਾ ਲਿਆ। ਘਰਾਂ ਦੇ ਕੰਮਾਂ ਕਾਰਨ ਬਹੁਤ ਲੋਕ ਪਰੇਸ਼ਾਨ ਹੋ ਗਏ।

ਮਾਲਵੇ ਦੇ ਸਿੰਘਾਂ ਨੇ ਇਕ ਸਿੱਖ ਨੂੰ ਸਿੜ੍ਹੀ 'ਤੇ ਪਾ ਲਿਆ, ਤੇ 'ਸੇਵਕ ਕੀ ਓੜਕ ਨਿਬਹੀ ਪ੍ਰੀਤਿ' ਗਾਉਂਦੇ ਲੈ ਤੁਰੇ। ਗੁਰੂ ਜੀ ਨੇ ਉਹਨਾਂ ਨੂੰ ਕੋਲ ਬੁਲਾ ਲਿਆ। ਗੁਰੂ

ਜੀ ਦੇ ਹੁਕਮ ਨਾਲ ਇਕ ਸਿੱਖ ਨੇ ਭੱਠੀ ਵਿਚੋਂ ਬਲਦਾ ਮੁਆਤਾ ਲਿਆ ਕੇ ਸਿੜ੍ਹੀ ਹੇਠ ਧਰ ਦਿਤਾ। ਤਾਂ ਬਨਾਉਟੀ ਮੁਰਦਾ ਉੱਠ ਕੇ ਭੱਜ ਗਿਆ।

ਗੁਰੂ ਜੀ ਨੇ ਕਿਹਾ, 'ਸਿੱਖੀ ਸਿਦਕ ਬਿਨਾਂ ਨਹੀਂ ਨਿਭਦੀ। ਪਖੰਡ ਨੂੰ ਤਿਆਗ ਦਿਹੋ। ਹੁਣ ਸਾਰੇ ਘਰੋ ਘਰੀ ਜਾ ਸਕਦੇ ਹੋ।'

---

# ਅੰਸੂ ੪੭

(ਭਾਈ ਅਨੰਦ ਸਿੰਘ)

ਵਿਸਾਖੀ ਤੇ ਸੰਗਤਾਂ ਇਕੱਠੀਆਂ ਹੋਈਆਂ। ਇਕ ਸਿੱਖ ਜੋੜੇ ਨੇ ਬੇਨਤੀ ਕੀਤੀ, ਕਿ ਸਾਡਾ ਪੁੱਤਰ ਕਮਲਾ ਹੈ, ਉਹ ਆਪਣੀ ਪਤਨੀ ਨਾਲ ਬੋਲਦਾ ਨਹੀਂ, ਤੇ ਕਹਿੰਦਾ ਹੈ, ਮੈਂ ਫ਼ਕੀਰ ਹੋ ਜਾਣਾ ਹੈ।

ਗੁਰੂ ਜੀ ਦੇ ਹੁਕਮ ਨਾਲ ਉਸ ਅਠਾਰਾਂ ਸਾਲ ਦੇ ਲੜਕੇ ਨੂੰ ਸਾਮ੍ਹਣੇ ਬੁਲਾ ਲਿਆ। ਗੁਰੂ ਜੀ ਦੇ ਪੁਛਣ ਤੇ ਉਸ ਨੌਜਵਾਨ ਨੇ ਕਿਹਾ, 'ਮੇਰਾ ਨਾਮ ਅਨੰਦ ਸਿੰਘ ਹੈ, ਤੇ ਗੁਰਬਾਣੀ ਪੜ੍ਹਨ ਨਾਲ ਹੀ ਮੈਨੂੰ ਵੈਰਾਗ ਹੋਇਆ ਹੈ। ਮੈਂ 'ਅਨੰਦ' ਵਿਚ ਪੜ੍ਹਿਆ,

"ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਇਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।"

ਗੁਰੂ ਜੀ ਨੇ ਅਨੰਦ ਸਿੰਘ ਦੇ ਮਾਪਿਆਂ ਨੂੰ ਕਿਹਾ, 'ਤੁਹਾਨੂੰ ਹੋਰ ਪੁੱਤਰ ਬਖ਼ਸ਼ਿਆ। ਤੁਸੀਂ ਇਸ ਨੂੰ ਤੇ ਇਸ ਦੀ ਸਿੰਘਣੀ ਨੂੰ ਏਥੇ ਹੀ ਰਹਿਣ ਦਿਹੋ।'

ਇਕ ਦਿਨ ਗੁਰੂ ਜੀ ਨੇ ਅਨੰਦ ਸਿੰਘ ਨੂੰ ਇਕ ਸਾਖੀ ਸੁਣਾਈ। ਇਕ ਸਾਧੂ ਰਹਿੰਦਾ ਸੀ। ਜੋ ਕੁਛ ਕੋਈ ਦੇ ਜਾਂਦਾ, ਉਹ ਛਕ ਲੈਂਦਾ। ਅੱਠ ਦਿਨ ਕੋਈ ਭੋਜਨ ਲੈ ਕੇ ਨਾ ਆਇਆ। ਸਾਧੂ ਭੋਜਨ ਹਿਤ ਬਜ਼ਾਰ ਵਿਚ ਗਿਆ। ਕਿਸੇ ਸੇਠ ਦੇ ਘਰ ਜੱਗ ਸੀ। ਅਨੇਕਾਂ ਖਾ ਖਾ ਗਏ। ਸਾਧੂ ਬੂਹੇ ਅੱਗੇ ਖਲਾ ਰਿਹਾ। ਉਸ ਨੂੰ ਨਾ ਮਿਲਿਆ, ਤਾਂ ਉਹ ਵਾਪਸ ਆਪਣੇ ਟਿਕਾਣੇ ਆ ਬੈਠਾ। ਦੋ ਦੂਤ ਆਏ। ਉਹਨਾਂ ਕਿਹਾ, ਸਾਨੂੰ ਹੁਕਮ ਹੈ, ਕਿ ਉਸ ਸੇਠ ਦਾ ਘਰ ਸਾੜ ਦਿਹੋ, ਜਿਸ ਨੇ ਸਾਧੂ ਨੂੰ ਭੋਜਨ ਨਹੀਂ ਦਿਤਾ। ਸਾਧੂ ਨੇ ਮੁਆਤਾ ਫੜ ਕੇ ਦੂਤਾਂ ਨੂੰ ਕਿਹਾ, ਮੈਂ ਪਹਿਲਾਂ ਤੁਹਾਨੂੰ ਸਾੜਦਾ ਹਾਂ। ਸੇਠ ਅੰਨ ਦਾ ਦਾਤਾ ਹੈ। ਜੇ ਵਿਸ਼ਨੂੰ ਉਸ ਨੂੰ ਕਹਿੰਦਾ ਤਾਂ ਉਹ ਮੈਨੂੰ ਅੰਨ ਦੇਂਦਾ। ਉਸ ਦਾ ਕੋਈ ਦੋਸ਼ ਨਹੀਂ।

ਗੁਰੂ ਜੀ ਨੇ ਕਿਹਾ ਤਿਆਗੀ ਹੋਣਾ ਹੈ ਤਾਂ ਐਸਾ ਹੋਣਾ ਚਾਹੀਏ।

---

# ਅੰਸੂ ੪੯

(ਅਨੰਦ ਸਿੰਘ ਜਾਰੀ)

ਅੱਗੇ ਗ੍ਰਿਹਸਥ ਬਾਰੇ ਪ੍ਰਮਾਣ ਦੇਂਦੇ ਹਨ :

"ਨਕਿ ਨਥ ਖਸਮ ਹਥ ਕਿਰਤੁ ਧਕੇ ਦੇ।
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ।"
"ਹੁਕਮਿ ਰਜਾਈ ਚਲਣਾ...।"

(ਅੱਗੇ ਸਾਖੀ ਸੁਣਾਉਂਦੇ ਹਨ।) ਜੰਗਲ ਵਿਚ ਇਕ ਬਿਰਛ ਤੇ ਦੋ ਪੰਛੀ (ਕਬੂਤਰ-ਕਬੂਤਰੀ) ਰਹਿੰਦੇ ਸਨ। ਇਕ ਦਿਨ ਇਕ ਸ਼ਕਾਰੀ ਆ ਗਿਆ। ਸ਼ਕਾਰ ਮਿਲਿਆ ਨਾ। ਓਧਰੋਂ ਬਾਰਸ਼ ਤੇ ਹਨੇਰੀ ਆ ਗਈ। ਸ਼ਕਾਰੀ ਭੁੱਖਾ ਤਿਹਾਇਆ ਰਾਤ ਉਸ ਬਿਰਛ ਥੱਲੇ ਬੈਠਾ ਕੰਬ ਰਿਹਾ ਸੀ। ਕਬੂਤਰੀ ਨੇ ਕਿਹਾ, 'ਆਪਾਂ ਗ੍ਰਿਸਤੀ ਹਾਂ। ਆਪਣੇ ਦਵਾਰੇ ਰਾਹੀ ਆਇਆ ਹੈ। ਆਪਣਾ ਫ਼ਰਜ਼ ਬਣਦਾ ਹੈ, ਕਿ ਇਸ ਨੂੰ ਕੁਛ ਖਾਣ ਨੂੰ ਦੇਈਏ।'

ਉਹਨਾਂ ਆਪਣਾ ਸੁੱਕਾ ਆਹਲਣਾ ਹੇਠਾਂ ਸੁਟਿਆ। ਫਿਰ ਕਬੂਤਰ ਨੱਗਰ ਵਿਚੋਂ ਇਕ ਧੁਖਦੀ ਮੇਂਢਣ ਲਿਆਇਆ। ਉਸ ਨਾਲ ਰਾਹੀ ਨੇ ਅੱਗ ਬਾਲ ਲਈ। ਕਬੂਤਰ ਨੇ ਕਿਹਾ, 'ਹੁਣ ਇਸ ਦੀ ਭੁੱਖ ਮਿਟਾਉਣ ਵਾਸਤੇ ਮੈਂ ਅੱਗ ਵਿਚ ਪੈਂਦਾ ਹਾਂ।'

ਕਬੂਤਰੀ ਨੇ ਕਿਹਾ, ਇਹ ਮੇਰਾ ਫ਼ਰਜ਼ ਹੈ।

(ਅੱਗੇ ਇਕ ਦੋਹਾ ਸਿਧਾਂਤ ਵਜੋਂ ਹੈ, ਜਿਸ ਵਿਚ 'ਤੁਲਸੀ' ਜੀ ਦੇ ਵਿਚਾਰ ਪਰਬਲ ਹਨ।)

"ਨਾਰੀ ਨਰਕ ਸਰੀਰ ਹੈ, ਬਿਨਾਂ ਪੁਰਖ ਕਿਹ ਕਾਮ।
ਸਤ ਗਤਿ ਦਾਤਾ ਪੁਰਖ ਹੈ, ਅਵਰਨ ਦਾਤਾ ਰਾਮ।੧੫।"

(ਇਸਤਰੀ ਦਾ ਮੁਕਤੀ-ਦਾਤਾ ਪੁਰਖ-ਪਤੀ ਹੀ ਹੈ।)

"ਪੁਰਖ ਕਹਯੋ, ਘਰ ਤ੍ਰਿਯਾ ਬਿਨ ਸੂਨਾ ਰਹੇ ਦੁਆਰ।
ਪੁਰਖ ਵਹਿਰ ਹੀ ਸੂਰਮਾ, ਅੰਤਰ ਘਰ ਕੇ ਖ੍ਵਾਰ।੧੬।"

ਓਹ ਕਬੂਤਰ ਤੇ ਕਬੂਤਰੀ ਦੋਵੇਂ ਅੱਗ ਵਿਚ ਡਿਗ ਪਏ, ਜੋ ਪਾਂਧੀ ਨੇ ਭੁੰਨ ਕੇ ਖਾਧੇ। ਕਬੂਤਰ ਕਬੂਤਰੀ ਬਬਾਣ 'ਤੇ ਚੜ੍ਹ ਕੇ ਸੁਰਗ ਨੂੰ ਗਏ, ਤੇ ਬੱਧਕ ਨੂੰ ਗਿਆਨ ਹੋ ਗਿਆ, ਕਿ ਮੈਂ ਮਾਣਸ ਜਨਮ ਹਾਂ, ਹੁਣ ਤਪ ਕਰਾਂਗਾ।

ਗੁਰੂ ਜੀ ਅਨੰਦ ਸਿੰਘ ਨੂੰ ਦਸਦੇ ਹਨ, ਕਿ ਭਗਤਾਂ ਵਿਚੋਂ ਸ਼੍ਰੋਮਣੀ ਕਬੀਰ ਸੀ, ਤੇ ਉਹ ਗ੍ਰਿਸਤੀ ਸੀ।

ਅਨੰਦ ਸਿੰਘ ਨੇ ਪ੍ਰਵਾਨ ਕੀਤਾ, ਕਿ ਮੈਂ ਗ੍ਰਿਸਤੀ ਰਹਿ ਕੇ ਆਪ ਦੀ ਸੇਵਾ ਕਰਾਂਗਾ।

ਗੁਰੂ ਜੀ ਨੇ ਕਿਹਾ, 'ਪਿਛਲੇ ਜਨਮ ਤੂੰ ਸਾਡੇ ਘੋੜੇ ਦੀ ਸੇਵਾ ਕਰਿਆ ਕਰਦਾ ਸੈਂ, ਤੇ ਤੇਰਾ ਨਾਮ ਸੂੜ੍ਹੂ ਸੀ। ਤੂੰ ਸੇਵਾ ਵਿਚ ਆਲਸ ਕਰਦਾ ਸੈਂ। ਸਾਡੇ ਮੂੰਹੋਂ ਨਿਕਲ

ਗਿਆ, "ਕਹੁ, ਦਰਿੱਦ੍ਰੀਆ ! ਘਰ ਕਿਮ ਨਿਭੈ ।੩੨।"

ਇਹ ਉਪਦੇਸ਼ ਸੁਣ ਕੇ ਅਨੰਦ ਸਿੰਘ ਸਣੇ ਪਤਨੀ ਅਨੰਦਪੁਰ ਆ ਵੱਸਿਆ, ਤੇ ਗੁਰੂ ਦੀ ਸੇਵਾ ਵਿਚ ਲੱਗ ਗਿਆ ।

(ਪਿਛਲੇ ਜਨਮ ਬਾਰੇ ਬਚਿਤ੍ਰ ਨਾਟਕ ਵਿਚ ਗੁਰੂ ਜੀ ਦਾ ਤਪ ਕਰਨਾ ਲਿਖਿਆ ਹੈ । ਤਾਂ ਉਹ ਕਿਹੜਾ ਜਨਮ ਸੀ ਗੁਰੂ ਜੀ ਦਾ, ਜਦ ਅਨੰਦ ਸਿੰਘ=ਮੂੜ੍ਹ ਗੁਰੂ ਜੀ ਦੇ ਘੋੜੇ ਦੀ ਸੇਵਾ ਕਰਦਾ ਸੀ ? ਪੁਰਾਣਕ ਅਸਰ ਅਧੀਨ ਲੇਖਕ ਕਿਸੇ ਪਿਛਲੇ ਜਨਮ ਦੀ ਕਹਾਣੀ ਜ਼ਰੂਰ ਜੋੜ ਦੇਂਦਾ ਹੈ ।)

---

# ਅੰਸੂ ੪੯

(ਮਾਲਾ ਸਿੰਘ—ਲਾਹੌਰਾ ਸਿੰਘ)

ਗੁਰੂ ਜੀ ਉੱਚੇ ਅਸਥਾਨ 'ਤੇ ਬਿਰਾਜ ਰਹੇ ਸਨ । ਨੇੜੇ ਹੀ ਮਾਲਾ ਸਿੰਘ ਤੇ ਲਾਹੌਰਾ ਸਿੰਘ ਦੇ ਘਰ ਸਨ । ਲਾਹੌਰਾ ਸਿੰਘ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ । ਮਾਲਾ ਸਿੰਘ ਪੈਸਾ ਉਧਾਰਾ ਲੈਣ ਦੇਣ ਦਾ ਕੰਮ ਕਰਦਾ ਸੀ । ਘਾਟਾ ਪੈਣ ਕਰ ਕੇ ਉਹ ਗਰੀਬ ਹੋ ਗਿਆ । ਲਾਹੌਰਾ ਸਿੰਘ ਨੇ ਕਦੇ ਮਾਲਾ ਸਿੰਘ ਤੋਂ ਸੌ ਰੁਪੈ ਲਏ ਸਨ । ਹੁਣ ਮਾਲਾ ਸਿੰਘ ਮੰਗਦਾ ਸੀ, ਤੇ ਲਾਹੌਰਾ ਸਿੰਘ ਟਾਲ-ਮਟੋਲ ਕਰ ਛਡਦਾ ।

ਇਕ ਰਾਤ ਨੂੰ ਮਾਲਾ ਸਿੰਘ ਲਾਹੌਰਾ ਸਿੰਘ ਦੇ ਘਰ ਜਾ ਕੇ ਝਗੜਾ ਕਰਨ ਲੱਗਾ, ਕਿ ਮੇਰੇ ਪੈਸੇ ਦੇਹ । ਲਾਹੌਰਾ ਸਿੰਘ ਅੱਗੋਂ ਗੁਰਬਾਣੀ ਦੇ ਪ੍ਰਮਾਣ ਦੇ ਕੇ ਉਸ ਨੂੰ ਟਾਲਣ ਲੱਗਾ । ਗੁਰੂ ਜੀ ਸਭ ਸੁਣਦੇ ਰਹੇ ।

ਗੁਰੂ ਜੀ ਨੇ ਉੱਚੀ ਆਵਾਜ਼ ਵਿਚ ਗੁਰ-ਵਾਕ ਕਿਹਾ,

"ਹਕ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ।...।"

ਇਹ ਵਾਕ ਸੁਣ ਕੇ ਲਾਹੌਰਾ ਸਿੰਘ ਦਬ ਗਿਆ, ਤੇ ਪੈਸੇ ਵਾਪਸ ਕਰਨ ਦਾ ਵਾਹਦਾ ਕੀਤਾ ।

ਸਵੇਰੇ ਉਠ ਕੇ ਲਾਹੌਰਾ ਸਿੰਘ ਨੇ ਮਾਲਾ ਸਿੰਘ ਦੇ ਸੌ ਰੁਪੈ ਵਾਪਸ ਕਰ ਦਿਤੇ, ਤੇ ਫਿਰ ਗੁਰੂ ਦਰਬਾਰ ਵਿਚ ਗਿਆ ਤੇ ਹਜ਼ੂਰ ਦੇ ਚਰਨੀ ਜਾ ਢੱਠਾ ।

---

# ਅੰਸੂ ੫੦

(ਮੁਕਤਿਨਾਮਾ)

ਗੁਰੂ ਜੀ ਸੰਗਤ ਵਿਚ 'ਮੁਕਤੀ ਨਾਮਾ' ਸੁਣਾਉਂਦੇ ਹਨ । ਸਿੱਖ ਕਿਸੇ ਤੋਂ ਕਰਜ਼ ਨਾ ਲਵੇ, ਜੇ ਲਵੇ, ਤਾਂ ਸਿੱਧੇ ਮੱਥੇ ਵਾਪਸ ਕਰੇ । ਝੂਠ ਨਾ ਕਹੇ, ਨਾ ਸੁਣੇ । ਸਤਿਸੰਗੀ ਹੋਵੇ । ਜਿਸ ਸੱਚ ਨਾਲ ਕਿਸੇ ਦਾ ਨੁਕਸਾਨ ਹੋਵੇ, ਉਸ ਤੋਂ ਸੰਕੋਚ ਕਰੇ । ਇਸ 'ਤੇ ਇਕ ਸਾਖੀ ਸੁਣੋ । ਇਕ ਪੰਡਤ ਬੈਠਾ ਜਾਪ ਕਰ ਰਿਹਾ ਸੀ । ਇਕ ਗਊ ਕਸਾਈਆਂ ਤੋਂ ਭੱਜ

ਕੇ ਆ ਗਈ। ਪੰਡਤ ਨੇ ਹੱਥ ਦੇ ਇਸ਼ਾਰੇ ਨਾਲ ਕਸਾਈਆਂ ਨੂੰ ਦੱਸ ਦਿਤੀ। ਏਹੋ ਜੇਹਾ ਸੱਚ ਤਜ ਦੇਣਾ ਚਾਹੀਦੇ।

ਸਿੱਖ ਜੂਠ ਨਾ ਖਾਵੇ, ਧਨ ਨਾਲ ਪ੍ਰੇਮ ਨਾ ਕਰੇ। ਨੰਗੇ ਸਿਰ ਨਾ ਬੈਠੇ। ਵੰਡ ਕੇ ਖਾਵੇ। (ਰਹਿਤਨਾਮਾ ਹੀ ਹੈ।)

"ਪ੍ਰਜਾ ਸਕਲ ਚਹੁ ਬਰਨਨਿ ਸਹਿਤ।[1]
ਇਨ ਤੇ ਰਾਖੇ ਨਯਾਰੀ ਰਹਿਤ।੧੫।"

ਕੁੱਠਾ (ਹਲਾਲ) ਮਾਸ ਨਾ ਖਾਵੇ। ਠੰਢੇ ਜਲ ਨਾਲ ਨਹਾਵੇ, ਨਾ ਸੁਖਾਵੇ, ਤਾਂ ਜਰਾ ਗਰਮ ਕਰ ਲਵੇ। ਇਸ਼ਨਾਨ ਕੀਤੇ ਬਿਨਾਂ ਖਾਵੇ ਨਹੀਂ। ਜਗਤ-ਜੂਠ (ਮਤਾਕੂ) ਤੋਂ ਦੂਰ ਰਹੇ। ਕਸੁੰਭਾ ਰੰਗ ਨਾ ਪਹਿਨੇ। ਦਿਨੇ ਸੁਰਮਾ ਨਾ ਪਾਵੇ। ਕੱਛ ਇਕ ਲਾਹ ਕੇ ਦੂਸਰੀ ਪਾਵੇ। ਕੱਛ ਬਿਨਾਂ ਰਹੇ ਨਹੀਂ। ਸੌਣ ਸਮੇਂ 'ਸੋਹਿਲਾ' ਪੜ੍ਹੇ। ਅੰਮ੍ਰਿਤ ਛਕੇ, ਤੇ ਰਹਿਤ ਰੱਖੇ। ਸਿੱਖਾਂ ਨੂੰ ਭੋਜਨ ਛਕਾਵੇ। ਸਿੱਖ ਨੂੰ ਕੰਨਿਆਂ ਦੇਵੇ। ਗੁਰ-ਮੰਤਰ ਸਿਮਰੇ ਤੇ ਕਿਰਤ ਕਰੇ। ਪ੍ਰਸਾਦ ਦਾ ਵਰਤਾਵਾ ਇਕੋ ਜੇਹਾ ਵਰਤਾਵੇ। ਚਾਰੇ ਬਰਨ ਭਰਾਵਾਂ ਵਾਂਗ ਰਹਿਣ। ਭੇਖੀਆਂ ਮਗਰ ਨਾ ਲੱਗੇ। ਸਿੱਖ ਦਾ ਅੱਧਾ ਨਾਮ ਨਾ ਸੱਦੇ। ਪਰਾਈ ਇਸਤਰੀ ਨਾਲ ਸੰਬੰਧ ਨਾ ਰੱਖੇ। ਕੇਸਾਂ ਦਾ ਜੂੜਾ ਕਰੇ। ਦਸਵੰਧ ਦੇਵੇ। ਨਾਨਕ, ਦਾਦਕ ਦੀ ਗੋਤ ਛਡ ਕੇ ਸਿੱਖ ਘਰ ਵਿਆਹ ਕਰੇ। ਮੌਤ ਹੋਣ 'ਤੇ ਵੀ ਕੜਾਹ ਕਰੇ। ਰੋਵੇ ਨਹੀਂ।

"ਛਾਪ ਗੁਰੂ ਕੀ ਗੁਰ ਸਮ ਜਾਨੈ।
ਗੁਰ ਸਮ ਅਦਬ ਕੇਸ ਕੋ ਠਾਨੈ।੩੮।"

(ਕੇਸ ਗੁਰੂ ਦੀ ਮੋਹਰ ਹੈ।)

ਤੁਰਕ ਦਾ ਵਿਸਾਹ ਨਾ ਕਰੇ। ਮੋਨੇ ਹੱਥੋਂ ਪ੍ਰਸਾਦ ਨਾ ਛਕੇ।

ਪੱਥਰ [ਮੂਰਤੀ] ਨਾ ਪੂਜੇ। ਬਰਨ-ਆਸ਼੍ਰਮ ਨਾ ਮੰਨੇ।

ਇਸ 'ਮੁਕਤੀਨਾਮੇ' ਤੇ ਚੱਲਣ ਵਾਲੇ ਦੀ ਗੁਰੂ ਸਹਾਇਤਾ ਕਰੇਗਾ।

---

## ਅੰਸੂ ੫੧

(ਮੋਮਨੀ ਵੱਸ ਸਿੱਖਣੀ)

ਇਕ ਵਣਜਾਰਾ ਸਿੱਖ ਬੜਾ ਘਬਰਾਇਆ ਹੋਇਆ ਆਇਆ। ਉਸ ਨੇ ਦੱਸਿਆ, 'ਮੇਰੀ ਭਾਣਜੀ ਨੂੰ ਮੁਸਲਮਾਨੀ ਚੰਬੜੀ ਹੋਈ ਹੈ। ਉਹ ਕਹਿੰਦੀ ਹੈ, ਮੈਂ ਵੀ ਮੁਸਲਮਾਨੀ ਬਣ ਜਾਣਾ ਹੈ।' ਗੁਰੂ ਜੀ ਨੇ ਕਿਹਾ, "ਉਸ ਨੂੰ ਮੁਕਤਸਰ ਇਸ਼ਨਾਨ ਕਰਾਓ ਤੇ ਉਸ ਦੇ ਕੋਲ 'ਮੁਕਤੀਨਾਮਾ' ਪੜ੍ਹੋ। ਫਿਰ 'ਵਾਹਿਗੁਰੂ ਜੀ ਹੋਇ ਸਹਾਇ।' ਲਿਖ ਕੇ, ਉਸ ਦੇ ਸਿਰ 'ਤੇ ਬੰਨ੍ਹੋ, ਜਾਂ ਗਲ ਵਿਚ ਪਾਓ।"

"ਪਰਯੋ ਭੂਤ ਕੋ ਸਾਯਾ ਜੋਇ।
ਸਕਲ ਬਿਨਾਸੀ ਹੋਵੈ ਸੋਇ।..੧੨।"

(ਤਾਂ ਕੀ ਗੁਰੂ ਜੀ ਵੀ ਭੂਤ ਪ੍ਰੇਤ ਮੰਨਦੇ ਸਨ ?)

ਇਕ ਦਿਨ ਗੁਰੂ ਜੀ ਪਿੰਡ 'ਜੰਮਣ ਖੇੜੇ' ਵੱਲ ਸ਼ਕਾਰ ਗਏ। ਓਹਾ ਵਣਜਾਰੇ ਤੇ ਉਹ ਸਿੱਖਣੀ ਮਿਲੀ। ਸਿੱਖਣੀ ਨੇ ਚਰਨ ਪਰਸੇ। ਗੁਰੂ ਜੀ ਨੇ ਉਸ ਸਿੱਖਣੀ ਨੂੰ ਕਿਹਾ, 'ਸੱਤਵੇਂ ਜਨਮ ਨੂੰ ਸੰਗਤ ਸਿੰਘ ਦੀ ਪਤਨੀ ਬਣੇਗੀ ਤੇ ਤੇਰੀ ਅੰਸ ਸਿੱਖ ਹੋਵੇਗੀ।'

ਇਕ ਦਿਨ ਗੁਰੂ ਜੀ ਦੇ ਹਜ਼ੂਰ ਰਾਗੀ 'ਗੋਪੀ ਚੰਦ' ਦੀ ਵਾਰ ਗਾ ਰਹੇ ਸਨ। ਸੰਗਤਾਂ 'ਤੇ ਬਹੁਤ ਪ੍ਰਭਾਵ ਪਿਆ।

ਇਕ ਸਿੱਖ ਨੇ ਇਤਰਾਜ਼ ਕੀਤਾ, ਕਿ ਅੰਮ੍ਰਿਤ ਵੇਲੇ ਰਾਗੀਆਂ ਨੇ ਗੁਰਬਾਣੀ ਦੀ ਥਾਂ 'ਗੋਪੀ ਚੰਦ' ਦੀ ਵਾਰ ਕਿਉਂ ਗਾਈ ਹੈ।

ਗੁਰੂ ਜੀ ਨੇ ਕਿਹਾ,

"ਗੋਪੀ ਚੰਦ ਧੰਨ ਬੈਰਾਗੀ।
ਚੌਦਾਂ ਸੈ ਰਾਨੀ ਜਿਨ ਤਯਾਗੀ।...੩੩।"

ਉਹ ਰਾਜ ਛੱਡ ਕੇ ਜੋਗੀ ਹੋ ਗਿਆ ਤੇ ਤਪ ਸਾਧਿਆ। ਆਮ ਸਿੱਖ ਇਕ ਅੰਨ੍ਹੀ ਰਾਣੀ ਵੀ ਨਹੀਂ ਤਿਆਗ ਸਕਦਾ।

"ਇਸ ਬਿਧਿ ਕੀਨਿ ਜੋ ਸ਼ੁਭ ਮਤਿ ਬਾਨੀ।
ਗੁਰਬਾਨੀ ਕੇ ਲਖਹੁ ਸਮਾਨੀ।...੩੯।"

(ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ, ਕਿ 'ਗੁਰੂ ਬਾਣੀ' ਤੋਂ ਵੱਖਰੀ ਹੋਰ ਬਾਣੀ ਕੱਚੀ ਹੈ। ਕਵੀ ਜੀ ਗੋਪੀ ਚੰਦ ਦੀ ਵਾਰਤਾ ਨੂੰ ਗੁਰਬਾਣੀ ਦਾ ਦਰਜਾ ਦੇਂਦੇ ਹਨ, ਜੋ ਦਰੁਸਤ ਨਹੀਂ।)

ਗੁਰੂ ਜੀ ਨੇ ਕਿਹਾ, ਅਸੀਂ ਵੀ ਬਵੰਜਾ ਕਵੀਆਂ ਤੋਂ 'ਮਹਾਭਾਰਤ' ਆਦਿ ਪੁਰਾਤਨ ਗ੍ਰੰਥਾਂ ਦਾ ਅਨੁਵਾਦ ਕਰਾ ਰਹੇ ਹਾਂ। ਸਿੱਖਾਂ ਦੇ ਭਲੇ ਵਾਸਤੇ। ਉਹ 'ਵਿੱਦਿਆ ਸਾਗਰ' ਗ੍ਰੰਥ ਵਿਚ ਇਕੱਤਰ ਕਰ ਰਹੇ ਹਾਂ।"

# ਤੀਜੀ ਰੁਤ ਸਮਾਪਤ

# ਚੌਥੀ ਰੁਤ

## ਅੰਸੂ ੧

(ਮੰਗਲ—ਖ਼ਾਲਸੇ ਦਾ ਚੜ੍ਹਨਾ)

ਪਹਿਲੇ ਛੰਦ ਵਿਚ ਅਕਾਲ ਪੁਰਖ ਦੀ ਅਰਾਧਨਾ ਹੈ, ਦੂਸਰੇ ਵਿਚ ਦਸ ਗੁਰੂ ਸਾਹਿਬਾਨ ਨੂੰ ਨਮਸਕਾਰ, ਤੇ ਤੀਸਰੇ ਚੌਥੇ ਛੰਦ ਵਿਚ ਸਾਰਦਾ ਦੇਵੀ ਨੂੰ ਨਮਸਕਾਰ ਹੈ। ਅੱਗੇ ਸਾਖੀ ਸ਼ੁਰੂ ਹੋ ਜਾਂਦੀ ਹੈ।

ਸਿੱਖਾਂ ਨੇ ਬੇਨਤੀ ਕੀਤੀ, ਕਿ ਹੁਣ ਨੇੜੇ ਘੋੜਿਆਂ ਵਾਸਤੇ ਘਾਹ ਪੱਠਾ ਨਹੀਂ ਮਿਲਦਾ। ਗੁਰੂ ਜੀ ਨੇ ਕਿਹਾ, ਹੋਰ ਥਾਂਵਾਂ ਤੋਂ, ਜਿੱਥੋਂ ਮਿਲੇ ਲੈ ਆਓ।

ਭੀਮ ਚੰਦ ਦੇ ਪਿੰਡਾਂ ਵੱਲ ਸਿੰਘ ਚੜ੍ਹ ਪਏ। ਜੋ ਨਮਰਤਾ ਨਾਲ ਦੁੱਧ, ਦਹੀਂ ਤੇ ਪੱਠੇ ਹਾਜ਼ਰ ਕਰ ਦੇਂਦੇ, ਸਿੰਘ ਅੱਗੇ ਲੰਘ ਜਾਂਦੇ। ਜਿਹੜੇ ਪਿੰਡ ਅੱਗੇ ਅੜਦੇ, ਸਿੰਘ ਲੁੱਟ ਮਾਰ ਕਰ ਲੈਂਦੇ। ਰੋਜ਼ ਲੜਾਈ ਝਗੜਾ ਹੁੰਦਾ। ਕਈ ਫੱਟੜ ਹੁੰਦੇ, ਕਈ ਮਾਰੇ ਜਾਂਦੇ। ਕਈ ਪਿੰਡ ਇਸ ਤਰਾਂ ਉੱਜੜ ਗਏ।

---

## ਅੰਸੂ ੨

(ਸ਼ੰਕਰ ਵਰਣ)

(ਉਪਰਲੇ ਅੰਸੂ ਵਿਚ ਐਸਾ ਪਰਗਟ ਕੀਤਾ ਹੈ, ਜਿਵੇਂ ਗੁਰੂ ਜੀ ਜਾਣ ਬੁਝ ਕੇ ਹਿੰਦੂ ਰਾਜਿਆਂ ਨਾਲ ਲੜਨਾ ਚਾਹੁੰਦੇ ਸਨ।)

ਰਾਜਿਆਂ ਇਕੱਠਿਆਂ ਹੋ ਕੇ ਸਲਾਹ ਕੀਤੀ, ਕਿ ਹੁਣ ਗੁਰੂ ਨਾਲ ਲੜਿਆਂ ਬਿਨਾਂ ਚਾਰਾ ਨਹੀਂ। ਸੋ ਰਾਜਿਆਂ ਦੀਆਂ ਫ਼ੌਜਾਂ ਨਾਲ ਸਿੰਘਾਂ ਦੀਆਂ ਥਾਂ ਥਾਂ ਝੜਪਾਂ ਹੋਣ ਲਗੀਆਂ।

ਗੁਰੂ ਜੀ ਨੇ ਇਕ ਸਾਖੀ ਸੁਣਾਈ! ਇਕ ਵਾਰ 'ਜਮ' ਨੇ ਮਨ ਵਿਚ ਧਾਰੀ, ਕਿ ਮੈਂ ਕਿਸੇ ਦੀ ਜਾਨ ਨਹੀਂ ਲੈਣੀ। ਸੋ, ਆਬਾਦੀ ਬਹੁਤ ਵਧ ਗਈ। ਪੁਰਸ਼ ਹੰਕਾਰੀ ਹੋ

ਗਏ। ਦੇਵਤਿਆਂ ਦੀ ਪੂਜਾ ਹਟ ਗਈ। ਉਹ ਬ੍ਰਹਮਾ ਪਾਸ ਜਾ ਫ਼ਰਯਾਦੀ ਹੋਏ।

ਬ੍ਰਹਮਾ ਨੇ ਭਰੋਸਾ ਦੁਆਇਆ। ਏਨੇ ਤਕ ਜਮ ਦਾ ਤਪ ਪੂਰਾ ਹੋ ਗਿਆ। ਜਮ ਨੇ ਸ਼ਿਵਾਂ ਦਾ ਧਿਆਨ ਕਰ ਕੇ ਲੋਕਾਂ ਨੂੰ ਭਸਮ ਕਰਨਾ ਸ਼ੁਰੂ ਕਰ ਦਿਤਾ। ਫਿਰ ਕਾਲ ਪੈ ਗਿਆ। ਲੋਕ ਘਰ ਛੱਡ ਕੇ ਪੱਛਮ ਨੂੰ ਨੱਸ ਉਠੇ। ਦਰਿਆ ਸਿੰਧ (ਅਟਕ) ਤੋਂ ਪਾਰ ਚਲੇ ਗਏ। ਇਕ ਗੰਧ੍ਰਬ ਜਲਾਲ ਨੇ ਜਲਾਲਾਬਾਦ (ਅਫ਼ਗ਼ਾਨਸਤਾਨ) ਵਸਾਇਆ ਸੀ। ਕੁਛ ਲੋਕ ਜਲਾਲਾਬਾਦ ਤੇ ਕੁਛ ਕੰਧਾਰ ਜਾ ਵੱਸੇ। ਪਾਂਡਵਾਂ ਦੇ ਯੁੱਧ ਸਮੇਂ ਦਰਜੋਧਨ ਦਾ ਮਾਮਾ ਸਕੁਨੀ ਗੰਧਰਬ (ਅਫ਼ਗ਼ਾਨਸਤਾਨ) ਤੋਂ ਫ਼ੌਜ ਲੈ ਕੇ ਆਇਆ। ਜਿਹੜੇ ਉਸ ਲੜਾਈ ਤੋਂ ਬਚੇ, ਉਹ ਆਪਸ ਵਿਚ ਵਿਆਹ ਸ਼ਾਦੀਆਂ ਕਰਨ ਲਗ ਪਏ। ਸੋ ਸਾਰੇ 'ਸ਼ੰਕਰ ਵਰਣ'[1] ਹੋ ਗਿਆ।

---

# ਅੰਸੂ ੩

(ਮੋਮਨ ਸ਼ਰਫ਼)

ਰਾਜਾ 'ਮੋਮਨ ਸ਼ਰਫ਼' ਦਾ ਰਾਜ ਬੜਾ ਤਕੜਾ ਸੀ। ਉਸ ਦੇ ਪੁੱਤਰ ਨੇ ਕੁਛ ਅਨਿਆਇ ਕੀਤਾ, ਤਾਂ ਮੋਮਨ ਸ਼ਰਫ਼ ਨੇ ਉਸ ਨੂੰ ਘਰੋਂ ਕਢ ਦਿਤਾ। ਉਹ ਆਮ ਲੋਕਾਂ ਵਿਚ ਰਹਿਣ ਲੱਗਾ। ਲੋਕ ਉਸ ਨੂੰ 'ਸ਼ਾਹਜ਼ਾਦਾ' ਕਹਿੰਦੇ। ਉਸ ਦੇ ਘਰ ਬੜੀ ਸੁੰਦਰ ਕੰਨਿਆਂ ਹੋਈ।

ਇਕ ਸਮੇਂ ਮੋਮਨ ਸ਼ਰਫ਼ ਉਸ ਨੱਗਰ ਵਿਚ ਆਇਆ, ਤੇ ਉਸ ਲੜਕੀ ਨੂੰ ਵੇਖ ਕੇ ਭਰਮ ਪਿਆ। ਅਖੀਰ ਲਾਲਚ ਦੇ ਕੇ ਉਸ ਲੜਕੀ ਨੂੰ (ਜੋ ਉਸਦੀ ਪੋਤਰੀ ਸੀ)ਘਰ ਪਾ ਲਿਆ। ਉਸ ਵਿਚੋਂ ਔਲਾਦ ਹੋਈ।

ਬਿਦਯਾਧਰ (ਗੰਧਰਬ) ਦੀ ਲੜਕੀ ਵਿਚੋਂ ਪੋਟਲ ਖ਼ਾਂ ਜਨਮਿਆਂ। ਸ਼ੇਖ਼ ਸ਼ਰਫ਼ ਮੁਗ਼ਲ ਦੀ ਲੜਕੀ 'ਸ਼ੇਖ਼ਰਾ' ਵਿਚੋਂ 'ਸ਼ੇਖ਼ ਸੰਮਨ' ਹੋਇਆ।

ਸ਼ਾਹਜ਼ਾਦੇ ਦੀ ਲੜਕੀ 'ਸਜਾਤੀ' ਵਿਚੋਂ ਪੁੱਤਰ ਹੋਇਆ। ਫਿਰ ਮੋਮਨ ਸ਼ਰਫ਼ ਨੂੰ ਪਤਾ ਲੱਗਾ, ਕਿ ਇਹ ਤਾਂ ਮੇਰੀ ਪੋਤਰੀ ਹੈ। ਉਹ ਬਹੁਤ ਸ਼ਰਮਸਾਰ ਹੋਇਆ।

ਸ਼ਰਫ਼ ਹਦਾਇਤ ਇਕ ਸਾਂਈ ਲੋਕ ਸੀ। ਮੋਮਨ ਸ਼ਰਫ਼ ਨੇ ਉਸ ਪਾਸ ਜਾ ਕੇ ਆਪਣੇ ਪਾਪ ਦਾ ਇਕਬਾਲ ਕੀਤਾ, ਕਿ ਮੈਥੋਂ ਗ਼ਲਤੀ ਨਾਲ ਹੋਇਆ ਹੈ। ਫ਼ਕੀਰ ਨੇ ਕਿਹਾ, ਸਜਾਤੀ ਵਿਚੋਂ ਪੁੱਤਰ ਹੋਵੇਗਾ। ਉਸ ਦੀ ਔਲਾਦ ਨੂੰ ਲੋਕ ਸੱਯਦ ਕਹਿਣਗੇ।

(ਇਸ ਸਾਖੀ ਦਾ ਸਿੱਖ ਇਤਿਹਾਸ ਨਾਲ ਕੀ ਸਬੰਧ ? ਫਿਰ ਇਸ ਤੋਂ ਸਿੱਖਿਆ ਕੀ ਮਿਲਦੀ ਹੈ ? ਅਖਵਾਈ ਵੀ ਗੁਰੂ ਜੀ ਦੇ ਮੂੰਹੋਂ ਹੈ।)

ਗੁਰੂ ਜੀ ਕਹਿੰਦੇ ਹਨ, ਜਿਵੇਂ ਉਹ ਨੱਸ ਕੇ ਜਾਣ ਵਾਲੇ ਪਾਂਡਵਾਂ ਦੇ ਯੁੱਧ ਵਿਚ ਮਾਰੇ ਗਏ ਹਨ, ਮੈਂ ਸਿੰਘਾਂ ਕੋਲੋਂ ਉਹਨਾਂ ਪਠਾਣਾਂ ਤੇ ਮੁਗ਼ਲਾਂ ਨੂੰ ਮਰਵਾਵਾਂਗਾ।

---

1. ਵੱਖ ਵੱਖ ਕੌਮਾਂ ਤੇ ਵਰਣਾਂ ਦੀ ਮਿਲਵੀਂ ਅੰਸ।

ਓਧਰ ਰਾਜੇ ਵੀ ਫ਼ੌਜਾਂ ਲੈ ਕੇ ਅਨੰਦਪੁਰ ਦੇ ਨੇੜੇ ਆ ਉਤਰੇ। ਅਗਲੇ ਦਿਨ ਗੁਰੂ ਜੀ ਵੀ ਪਹਾੜੀਆਂ ਵੱਲ ਸ਼ਕਾਰ ਚੜ੍ਹ ਪਏ।

---

# ਅੰਸੂ ੪

(ਬਲੀਆ ਚੰਦ ਤੇ ਆਲਮ ਚੰਦ)

ਸਿੱਖ ਸ਼ਕਾਰ ਖੇਡ ਰਹੇ ਸਨ, ਜਾਂ ਬਲੀਆ ਚੰਦ ਤੇ ਆਲਮ ਚੰਦ ਨੇ ਉਹਨਾਂ ਤੇ ਹਮਲਾ ਕਰ ਦਿਤਾ। ਗੁਰੂ ਜੀ ਵਿਚ ਨਹੀਂ ਸਨ। ਸੋ ਸਿੰਘ ਮੈਦਾਨ ਵਿਚੋਂ ਕੁਛ ਪਿੱਛੇ ਹਟਣ ਲੱਗੇ। ਪਹਾੜੀਏ ਸਗੋਂ ਮਗਰ ਪੈ ਗਏ। ਸਿੰਘਾਂ ਦਾ ਕਾਫ਼ੀ ਨੁਕਸਾਨ ਹੋਇਆ।

ਏਨੇ ਤਕ ਗੁਰੂ ਜੀ ਵੀ ਆ ਗਏ। ਨੱਸਦੇ ਹੋਏ ਸਿੰਘ ਵੀ ਮੁੜ ਕੇ ਡਟ ਖਲੇ। ਇਕ ਪਾਸੇ ਆਲਮ ਸਿੰਘ ਤੇ ਉਦੇ ਸਿੰਘ ਤੇ ਇਕ ਪਾਸੇ ਦੋਵੇਂ ਪਹਾੜੀ ਰਾਜੇ। ਬੜਾ ਘਮਸਾਣ ਮੱਚਿਆ। ਆਲਮ ਸਿੰਘ ਦੇ ਵਾਰ ਨਾਲ ਆਲਮ ਚੰਦ ਦਾ ਹੱਥ ਕੱਟਿਆ ਗਿਆ। ਸੋ, ਰਾਜਾ ਪਿੜ ਵਿਚੋਂ ਨੱਸ ਉਠਿਆ।

ਉਦੇ ਸਿੰਘ ਦੇ ਟਾਕਰੇ 'ਤੇ ਬਲੀਆ ਚੰਦ ਸੀ। ਰਾਜੇ ਦੀ ਲੱਤ ਵਿਚ ਗੋਲੀ ਲੱਗੀ, ਤਾਂ ਉਹ ਵੀ ਪਿੜ ਵਿਚੋਂ ਨਸ ਗਿਆ।

ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਮੈਂ ਉਸ ਸਮੇਂ ਗੁਰੂ ਜੀ ਦੇ ਸਾਥ ਸਾਂ।

(ਏਥੇ ਲੇਖਕ ਕਰਾਮਾਤੀ ਗੱਲ ਲਿਖਦਾ ਹੈ।)

"ਚਮੂੰ ਅਕਾਸ਼ੀ[1] ਸਭਿ ਚਲਿ ਗਈ।
ਅੰਤਰ ਧਯਾਨ ਬਿਲੋਕਤਿ ਭਈ ।੩੭।"

ਸਿੰਘ ਜਿੱਤ ਕੇ ਵਾਪਸ ਮੁੜੇ ਤੇ ਸ਼ਹੀਦਾਂ ਦਾ ਸਸਕਾਰ ਕੀਤਾ।

---

# ਅੰਸੂ ੫

(ਰਾਜਿਆਂ ਦੀ ਸਲਾਹ)

ਰਾਜਿਆਂ ਸਲਾਹ ਕੀਤੀ, ਕਿ ਹੁਣ ਤਾਂ ਸਿੱਖ ਥੋੜੇ ਹਨ, ਜਦ ਵਧੇਰੇ ਹੋ ਗਏ, ਤਾਂ ਸਾਡਾ ਰਾਜ ਨਹੀਂ ਰਹੇਗਾ। ਸੋ ਸਾਰਿਆਂ ਸਲਾਹ ਕਰ ਕੇ ਦਿੱਲੀ ਵਕੀਲ ਭੇਜਿਆ। ਔਰੰਗਜ਼ੇਬ ਦੱਖਣ ਵਿਚ ਸੀ। ਦਿੱਲੀ ਉਸ ਦਾ ਇਕ ਅਫ਼ਸਰ ਰਹਿੰਦਾ ਸੀ। ਰਾਜਿਆਂ ਦਾ ਵਕੀਲ ਉਸ ਨੂੰ ਮਿਲਿਆ ਤੇ ਰਾਜਿਆਂ ਵੱਲੋਂ ਨਜ਼ਰਾਨੇ ਪੇਸ਼ ਕੀਤੇ। ਨਾਲ ਹੀ ਕਿਹਾ, ਕਿ ਜੇ ਤੁਸੀਂ ਸਾਡੀ ਮਦਦ ਨਾ ਕੀਤੀ, ਤਾਂ ਗੁਰੂ ਸਾਡਾ ਰਾਜ ਖੋਹ ਲਵੇਗਾ। ਫਿਰ ਤੁਹਾਨੂੰ ਵੀ ਸੰਭਾਲਣਾ ਔਖਾ ਹੋ ਜਾਵੇਗਾ।

ਦਿੱਲੀ ਵਾਲੇ ਅਫ਼ਸਰ ਨੇ ਸਾਰੀ ਵਾਰਤਾ ਬਾਦਸ਼ਾਹ ਨੂੰ ਲਿਖ ਭੇਜੀ।

---

1, ਸ਼ਹੀਦੀ ਫ਼ੌਜ. ਗੁਪਤ ਫ਼ੌਜ।

ਇਧਰ ਅਨੰਦਪੁਰ ਬਥੇਰੀਆਂ ਸੰਗਤਾਂ ਤੇ ਬੇਅੰਤ ਚੜ੍ਹਾਵਾ ਆਉਂਦਾ। ਕਾਜ਼ੀ ਸਲਾਰਦੀਨ ਬੜਾ ਨੇਕ ਆਦਮੀ ਸੀ। ਉਹ ਗੁਰੂ ਜੀ ਦੇ ਦਰਸ਼ਨ ਨੂੰ ਆਇਆ। ਉਸ ਨੇ ਸਵਾਲ ਕੀਤਾ, 'ਖ਼ੁਦਾ ਨੇ ਸਭ ਦੇ ਲੇਖਾਂ ਦਾ ਫ਼ੈਸਲਾ ਪਹਿਲਾਂ ਹੀ ਕਰ ਛਡਿਆ ਹੈ। ਫਿਰ ਆਪ ਅਸੀਸ [ਵਰ] ਦੇਂਦੇ ਹੋ, ਇਸ ਦਾ ਕੀ ਭਾਵ ?

ਗੁਰੂ ਜੀ ਨੇ ਕਾਗ਼ਜ਼ ਉਤੇ ਮੋਹਰ ਲਾ ਕੇ ਵਿਖਾਈ, ਤੇ ਕਿਹਾ, ਜਿਵੇਂ ਇਸ ਦੇ ਪੁੱਠੇ ਅੱਖਰ ਸਿੱਧੇ ਹੋ ਗਏ ਹਨ, ਏਸੇ ਤਰਾਂ ਗੁਰੂ ਪੀਰ ਅੱਗੇ ਮੱਥਾ ਟੇਕਣ ਨਾਲ ਪੁੱਠੇ ਲੇਖ ਸਿੱਧੇ ਹੋ ਜਾਂਦੇ ਹਨ।

ਕਾਜ਼ੀ ਸੁਣ ਕੇ ਸੰਤੁਸ਼ਟ ਹੋ ਗਿਆ, ਤੇ ਗੁਰੂ ਜੀ ਨੂੰ ਨਮਸਕਾਰ ਕੀਤੀ।

---

# ਅੰਸੂ ੬

(ਨਗਾਹੇ ਦਾ ਮੁਰੀਦ)

ਆਗਰੇ ਦੀ ਇਕ ਇਸਤਰੀ—ਨਾਮ ਭਾਗਣ—ਨੇ ਕਿਹਾ, 'ਮੇਰਾ ਪਤੀ ਸਰਕਾਰੀ ਅਫ਼ਸਰ ਸੀ। ਮੇਰੇ ਘਰ ਸੱਤ ਕੰਨਿਆਂ ਹੋਈਆਂ। ਅੱਠਵਾਂ ਬਾਲ ਹੋਣ ਵਾਲਾ ਸੀ। ਮੇਰਾ ਪਤੀ ਮਰ ਗਿਆ। ਸਰਕਾਰ ਨੇ ਮੇਰੀ ਸਾਰੀ ਜਾਇਦਾਦ ਕਬਜ਼ੇ ਕਰ ਲਈ। ਮੇਰੇ ਘਰ ਲੜਕਾ ਹੋ ਪਿਆ, ਤਾਂ ਸਾਰੀ ਜਾਇਦਾਦ ਮੈਨੂੰ ਮਿਲ ਗਈ। ਇਕ ਮਰਦ ਦੇ ਕਾਰਨ ਸਭ ਕੁਛ ਮਿਲ ਗਿਆ।''

''ਮਰਦ ਬਿਨਾ ਸ਼ੱਮਸ ਦਸਤਾਰ।
ਇਨ ਬਿਨ ਔਰਤ ਪਰਹਿ ਨਿਹਾਰ।੨੧।''

(ਦਾੜ੍ਹੀ ਤੇ ਦਸਤਾਰ ਬਿਨਾਂ ਮਰਦ ਔਰਤ ਜਾਪਦਾ ਹੈ।)

ਭਾਗਣ ਕਹਿੰਦੀ ਹੈ, ਮੈਂ ਪੁੱਤਰ (ਮਰਦ) ਦਾ ਮੂੰਹ ਕਦੇ ਨਹੀਂ ਫਿਟਕਾਰਿਆ।

ਸਰਦੀ ਰੁੱਤ ਸ਼ੁਰੂ ਹੋ ਗਈ। ਇਕ ਵਣਜਾਰੇ ਨੇ ਆ ਕੇ ਦੋ ਹਜ਼ਾਰ ਭੇਟਾ ਧਰੀ। ਗੁਰੂ ਜੀ ਦੇ ਪੁੱਛਣ 'ਤੇ ਉਸ ਨੇ ਦੱਸਿਆ, 'ਮੈਂ ਮੁਲਤਾਨ ਦੇ ਰਹਿਣ ਵਾਲਾ ਨਗਾਹੇ ਦਾ ਮੁਰੀਦ ਸਾਂ। ਏਧਰ ਮਾਲ ਵੇਚਣ ਆਇਆ ਸਾਂ। ਮਾਲ ਨਾ ਵਿਕਿਆ। ਅੰਤ ਮੈਂ ਗੁਰੂ ਜੀ ਦੇ ਨਾਮ 'ਤੇ ਸੁੱਖਣਾ ਸੁੱਖੀ, ਤਾਂ ਮਾਲ ਵਿਕ ਗਿਆ। ਇਸ ਲਈ ਇਹ ਦਸਵੰਧ ਹਾਜ਼ਰ ਹੈ।'

ਗੁਰੂ ਜੀ ਨੇ ਕਿਹਾ, 'ਤੂੰ ਨਗਾਹੇ ਦਾ ਮੁਰੀਦ ਹੈਂ, ਸੋ ਭੇਟਾ ਉਸੇ ਅੱਗੇ ਧਰ।'

ਸਿੱਖ ਨੇ ਕਿਹਾ, 'ਮੁਰੀਦ ਸਾਂ, ਪਰ ਹੁਣ ਮੈਂ ਆਪ ਜੀ ਦੀ ਸ਼ਰਣ ਆ ਗਿਆ ਹਾਂ' ਉਸ ਨੇ ਅੰਮ੍ਰਿਤ ਛਕ ਲਿਆ, ਤੇ ਗੁਰੂ ਜੀ ਨੇ ਭੇਟਾ ਪਰਵਾਨ ਕਰ ਲਈ।

---

# ਅੰਸੂ ੭

(ਕੋਮਲ ਹੱਥਾਂ ਵਾਲਾ ਲੜਕਾ)

ਇਕ ਦਿਨ ਸੰਗਤ ਵਿਚ ਬੈਠਿਆਂ ਗੁਰੂ ਜੀ ਨੇ ਆਪਣੇ ਗੜਵਈ ਜ਼ਾਲਮ ਸਿੰਘ ਨੂੰ ਪੁਕਾਰਿਆ, ਕਿ ਪਿਆਸ ਲੱਗੀ ਹੈ, ਠੰਢਾ ਪਾਣੀ ਲਿਆਓ। ਇਕ ਸੁੰਦਰ ਲੜਕੇ ਨੇ ਕਿਹਾ, 'ਅੱਗਿਆ ਹੋਵੇ, ਤਾਂ ਮੈਂ ਜਲ ਲੈ ਆਵਾਂ।' ਗੁਰਦੇਵ ਨੇ ਇਸ਼ਾਰਾ ਕੀਤਾ ਤੇ ਉਹ ਜਲ ਲੈ ਆਇਆ। ਉਸ ਦੇ ਕੋਮਲ ਹੱਥਾਂ ਵੱਲ ਵੇਖ ਕੇ ਗੁਰੂ ਜੀ ਨੇ ਪੁਛਿਆ, 'ਤੂੰ ਕੀ ਕੰਮ ਕਰਦਾ ਹੈਂ ?' ਉਸ ਨੇ ਉਤਰ ਦਿਤਾ, 'ਮਹਾਰਾਜ ! ਅੱਜ ਪਹਿਲੇ ਦਿਨ ਹਜ਼ੂਰ ਵਾਸਤੇ ਪਾਣੀ ਦਾ ਕਟੋਰਾ ਲਿਆਂਦਾ ਹੈ। ਹੋਰ ਮੈਂ ਕਦੇ ਕੋਈ ਕੰਮ ਨਹੀਂ ਕੀਤਾ।'

ਗੁਰੂ ਜੀ ਨੇ ਪਾਣੀ ਡੋਹਲ ਦਿਤਾ, ਤੇ ਕਿਹਾ, 'ਕੁ-ਸਿੱਖ ਦੇ ਹੱਥਾਂ ਦਾ ਪਾਣੀ ਪੀਣ ਜੋਗ ਨਹੀਂ।'

ਉਸ ਨੇ ਗੁਰੂ ਜੀ ਦੇ ਚਰਨ ਫੜ ਕੇ ਕਿਹਾ, 'ਮੈਂ ਆਪ ਜੀ ਦਾ ਅੰਮ੍ਰਿਤਧਾਰੀ ਸਿਖ ਹਾਂ। ਭੁੱਲ ਬਖਸ਼ ਦਿਹੋ।'

ਗੁਰੂ ਜੀ ਨੇ ਕਿਹਾ, 'ਸੰਗਤ ਦੀ ਸੇਵਾ ਬਿਨਾਂ ਹੱਥ ਪਵਿੱਤਰ ਨਹੀਂ ਹੁੰਦੇ। ਸੋ ਸੇਵਾ ਕਰਿਆ ਕਰ।'

ਉਹ ਸਿੱਖ ਸੰਗਤ ਦੀ ਸੇਵਾ ਕਰਨ ਲੱਗ ਪਿਆ, ਤੇ ਗੁਰੂ ਜੀ ਦੀ ਖ਼ੁਸ਼ੀ ਪ੍ਰਾਪਤ ਕੀਤੀ।

ਭਾਈ ਰਾਮ ਕੁਇਰ ਜੀ ਕਹਿੰਦੇ ਹਨ, ਇਹ ਕਥਾ ਸੰਮਤ ੧੭੬੧ ਬਿ. ਜੇਠ ਦੇ ਮਹੀਨੇ ਦੀ ਹੈ।

ਭੀਮ ਚੰਦ ਆਦਿ ਰਾਜਿਆਂ ਦੀ ਅਰਜ਼ੀ ਦੇ ਉਤਰ ਵਿਚ ਬਾਦਸ਼ਾਹ ਨੇ ਲਿਖਿਆ, ਪਹਿਲਾਂ ਧਨ ਦਿਹੋ, ਫਿਰ ਮਦਦ ਮਿਲੇਗੀ।

ਰਾਜਿਆਂ ਨੇ ਇਕ ਲੱਖ ਇਕੱਠਾ ਕਰ ਕੇ ਦਿੱਲੀ ਭੇਜਿਆ। ਫਿਰ ਲੱਗੇ ਮਦਦ ਦੀ ਉਡੀਕ ਕਰਨ।

ਦੀਨਾ ਬੇਗ ਤੇ ਪੈਂਡੇ ਖਾਂ (ਪੈਂਦੇ ਖ਼ਾਂ) ਦਸ ਹਜ਼ਾਰ ਫ਼ੌਜ ਲੈ ਕੇ ਚੜ੍ਹੇ।

ਭੀਮ ਚੰਦ ਕਹਿਲੂਰੀ, ਬੀਰ ਸਿੰਘ ਜਸਪਾਲ (ਜਸਵਾਲ), ਮਦਨ ਪਾਲ ਸਿਰਮੌਰ, ਆਦਿ ਅੱਗੇ ਵਧ ਕੇ ਮੁਗ਼ਲ ਜਰਨੈਲਾਂ ਨੂੰ ਰੋਪੜ ਕੋਲ ਜਾ ਮਿਲੇ।

---

# ਅੰਸੂ ੮

(ਦੀਨਾ ਬੇਗ ਤੇ ਪੈਂਦੇ ਖ਼ਾਂ ਨਾਲ ਯੁਧ)

ਮੁਸਲਮ ਫ਼ੌਜ ਨਾਲ ਇਹ ਪਹਿਲਾ ਜੰਗ ਸੀ। ਘਮਸਾਣ ਦਾ ਜੰਗ ਸ਼ੁਰੂ ਹੋ ਗਿਆ। ਗੁਰੂ ਜੀ ਵੀ ਨੀਲੇ 'ਤੇ ਅਸਵਾਰ ਹੋ ਕੇ ਮੈਦਾਨ ਵਿਚ ਆ ਗਏ। ਸਿੱਖਾਂ ਨੇ ਦੁਸ਼ਮਣ ਨੂੰ ਨਾਲੇ ਦੇ ਪਾਰ ਹੀ ਰੋਕ ਲਿਆ।

ਪੈਂਦੇ ਖ਼ਾਂ ਨੇ ਵੰਗਾਰਿਆ, ਕਿ ਗੁਰੂ ਜੀ ਆਪ ਮੇਰੇ ਸਾਮ੍ਹਣੇ ਆਉਣ। ਇਹ ਵੰਗਾਰ ਸੁਣ ਕੇ ਗੁਰੂ ਜੀ ਆਪ ਸਾਮ੍ਹਣੇ ਆ ਗਏ। ਗੁਰੂ ਜੀ ਨੇ ਕਿਹਾ, 'ਤੂੰ ਸਾਨੂੰ ਵੰਗਾ-ਰਿਆ ਹੈ, ਸੋ ਪਹਿਲਾਂ ਵਾਰ ਕਰ ਲੈ।' ਪੈਂਦੇ ਖ਼ਾਂ ਨੇ ਮੱਥੇ ਦੀ ਸਿਸਤ ਲੈ ਕੇ ਤੀਰ ਚਲਾਇਆ, ਜੋ ਗੁਰੂ ਜੀ ਦੇ ਕੰਨ ਕੋਲ ਛੁਹ ਕੇ ਨਿਕਲ ਗਿਆ।

ਗੁਰੂ ਜੀ ਦੇ ਵੰਗਾਰਨ ਤੇ ਪੈਂਦੇ ਨੇ ਦੂਸਰਾ ਤੀਰ ਚਲਾਇਆ, ਜੋ ਗੁਰੂ ਜੀ ਦੀ ਦਸਤਾਰ ਦੇ ਦਮਾਲੇ ਨੂੰ ਛੁਹ ਕੇ ਲੰਘ ਗਿਆ।

---

## ਅੰਸੂ ੯

(ਪੈਂਦੇ ਖ਼ਾਂ ਮਰਿਆ)

ਆਪਣੀ ਵਾਰੀ ਗੁਰੂ ਜੀ ਨੇ ਤੀਰ ਚਲਾਇਆ, ਜੋ ਪੈਂਦੇ ਖ਼ਾਂ ਦੇ ਕੰਨ ਵਿਚਦੀ ਨਿਕਲ ਗਿਆ। ਗੁਰੂ ਜੀ ਤਲਵਾਰ ਧੂਹ ਕੇ ਉਹਦੇ ਸਿਰ 'ਤੇ ਜਾ ਖਲੇ। ਪੈਂਦੇ ਨੇ ਕਿਹਾ, 'ਗੁਰੂ ਜੀ! ਰੱਖ ਲਵੋ।' ਗੁਰੂ ਜੀ ਨੇ ਕਿਹਾ, ਹੁਣ ਸਮਾਂ ਬੀਤ ਗਿਆ ਹੈ। ਗੁਰੂ ਜੀ ਨੇ ਤਲਵਾਰ ਨਾਲ ਉਸ ਦਾ ਸਿਰ ਉਤਾਰ ਲਿਆ।

ਇਸ ਜੰਗ ਵਿਚ ਦੀਨਾ ਬੇਗ ਵੀ ਜ਼ਖ਼ਮੀ ਹੋ ਕੇ ਨੱਸ ਗਿਆ। ਤਾਂ ਰਾਜੇ ਵੀ ਪਿੜ ਛਡ ਕੇ ਨੱਸ ਗਏ। ਸਿੱਖਾਂ ਦੇ ਹੱਥ ਦੁਸ਼ਮਣ ਦਾ ਬਹੁਤ ਸਾਮਾਨ ਆਇਆ।

---

## ਅੰਸੂ ੧੦

(ਸਤਿਗੁਰ ਮਹਿਮਾ)

ਪੁਰਾਣੇ ਚਰਨ-ਪਾਹੁਲ ਵਾਲੇ ਸਿੱਖ ਖੰਡੇ ਦੀ ਪਾਹੁਲ ਵਾਲਿਆਂ ਨਾਲ ਕਈ ਥਾਂਈਂ ਝਗੜਾ ਕਰਦੇ ਸਨ। ਫਿਰ ਵੀ ਅੰਮ੍ਰਿਤਧਾਰੀ ਸਿੰਘ ਵਧਦੇ ਜਾਂਦੇ ਸਨ। ਗੁਰੂ ਜੀ ਅਨੰਦਪੁਰ ਵਿਚ ਕਈ ਕਿਸਮ ਦੇ ਹਥਿਆਰ ਵੀ ਤਿਆਰ ਕਰਾਉਂਦੇ ਸਨ। ਸਿੱਖਾਂ ਦੀ ਚੜ੍ਹਤ ਵੇਖ ਕੇ ਹਜ਼ਾਰਾਂ ਸਿੱਖ ਹੋਰ ਬਣ ਗਏ। ਗੁਰੂ ਜੀ ਦੀ ਮਹਿਮਾ ਹਰ ਪਾਸੇ ਖਿੱਲਰ ਗਈ।

---

## ਅੰਸੂ ੧੧

(ਭੀਮ ਚੰਦ ਦੀ ਧਮਕੀ)

ਹਰੀ ਚੰਦ ਹੰਡੂਰੀਏ ਤੇ ਭੀਮ ਚੰਦ ਨੇ ਸਲਾਹ ਕਰ ਕੇ ਸਾਰੇ ਰਾਜਿਆਂ ਨੂੰ ਲਿਖਿਆ ਕਿ ਗੁਰੂ ਦੇ ਵਿਰੁੱਧ ਸਾਰੇ ਇਕੱਠੇ ਹੋ ਜਾਓ। ਜੋ ਸਾਥ ਨਹੀਂ ਦੇਵੇਗਾ, ਉਸ ਨੂੰ ਦੁਸ਼ਮਣ ਸਮਝਿਆ ਜਾਵੇਗਾ।

ਬਹੁਤ ਸਾਰੇ ਰਾਜੇ ਭੀਮ ਚੰਦ ਪਾਸ ਇਕੱਠੇ ਹੋ ਗਏ। ਫ਼ੈਸਲਾ ਇਹ ਹੋਇਆ, ਕਿ

ਸਾਰੇ ਰਲ ਕੇ ਗੁਰੂ ਉਤੇ ਚੜ੍ਹਾਈ ਕਰਨ ।

ਸੋ ਸਭ ਰਾਜੇ ਫ਼ੌਜਾਂ ਲੈ ਕੇ ਚੜ੍ਹ ਪਏ । ਕੁਛ ਦੂਰ ਡੇਰਾ ਕਰ ਕੇ ਦੂਤ ਹੱਥ ਗੁਰੂ ਜੀ ਵੱਲ ਪੱਤਰ ਭੇਜਿਆ ।

ਗੁਰੂ ਜੀ ਦੀਵਾਨ ਵਿਚ ਬੈਠੇ ਸਨ, ਜਾਂ ਰਾਜਿਆਂ ਦੇ ਦੂਤ ਨੇ ਪੱਤਰ ਆ ਪੇਸ਼ ਕੀਤਾ । ਲਿਖਿਆ ਸੀ, ਤੁਸੀਂ ਸਾਡੇ ਇਲਾਕੇ ਵਿਚ ਵਸਦੇ ਹੋ । ਸੋ ਜਾਂ ਹਰ ਸਾਲ ਧਨ (ਕਰ, ਖ਼ਰਾਜ) ਦੇਣਾ ਮੰਨੋ, ਜਾਂ ਅਨੰਦਪੁਰ ਛੱਡ ਜਾਹੋ । ਨਹੀਂ ਤਾਂ ਸਾਰੇ ਰਾਜੇ ਫ਼ੌਜਾਂ ਲੈ ਕੇ ਆ ਗਏ ਹਨ, ਸਭ ਕੁਛ ਉਜਾੜ ਦਿਆਂਗੇ ।'

---

# ਅੰਸੂ ੧੨

(ਫ਼ੌਜਾਂ ਦੀ ਚੜ੍ਹਾਈ)

ਗੁਰੂ ਜੀ ਨੇ ਉਤਰ ਦਿਤਾ, 'ਮੈਦਾਨਿ ਜੰਗ ਵਿਚ ਹੀ ਧਨ ਦੇਵਾਂਗੇ । ਅਸੀਂ ਜੰਗ ਲਈ ਤਿਆਰ ਹਾਂ ।'

ਅਗਲੇ ਦਿਨ ਰਾਜਿਆਂ ਨੇ ਚੜ੍ਹਾਈ ਕਰ ਦਿਤੀ । ਗੁੱਜਰਾਂ ਦਾ ਆਗੂ ਜਮਤੁੱਲਾ ਵੀ ਨਾਲ ਚੜ੍ਹਿਆ । ਭੀਮ ਚੰਦ, ਰਾਜਾ ਕਟੋਚ, ਜੱਸੋਵਾਰੀਆ ਕੇਸਰੀ ਚੰਦ, ਰਾਜਾ ਹੰਡੂਰੀ, ਰਾਜਾ ਕੁੱਲੂ, ਰਾਜਾ ਜੰਮੂੰ, ਗੁਲੇਰੀਆ, ਡਢਵਾਲੀਆ, ਗੜ੍ਹਵਾਲੀਆ, ਚੰਦੇਰੀਆ, ਨੂਰਪੁਰੀਆ, ਮੰਡੀ ਵਾਲਾ, ਚੰਬੇ ਦਾ, ਆਦਿ ਸਾਰੇ ਪਹਾੜੀ ਰਾਜੇ ਚੜ੍ਹ ਆਏ ।

ਓਧਰ ਗੁਰੂ ਜੀ ਨੇ ਕਿਹਾ, 'ਜੋ ਰਣ ਵਿਚ ਸ਼ਹੀਦ ਹੋਵੇਗਾ, ਗੁਰੂ ਦੋਹੀਂ ਜਹਾਨੀ ਉਸ ਦੀ ਸਹਾਇਤਾ ਕਰੇਗਾ ।'

ਸਾਰੇ ਚਿੱਠੀਆਂ ਭੇਜ ਕੇ ਗੁਰੂ ਜੀ ਨੇ ਸਿੰਘ ਬੁਲਾ ਲਏ । ਦੁਨੀ ਚੰਦ ਮਾਝੇ ਦੇ ਸਿੱਖ ਲੈ ਕੇ ਆਇਆ । ਬਖ਼ਸ਼ ਸਿੰਘ ਤੇ ਗੁਰਬਖ਼ਸ਼ ਸਿੰਘ ਭੈਰੋਵਾਲ ਤੋਂ ਆਏ । ਦਯਾਲ ਸਿੰਘ ਸੁਰਸਿੰਘ, ਸੇਵਾ ਸਿੰਘ 'ਮੱਟੂ' ਮਝੈਲ, ਆਦਿ ਦੁਨੀ ਚੰਦ ਨਾਲ ਪੰਜ ਸੌ ਆਏ । ਹੋਰ ਇਲਾਕਿਆਂ ਦੇ ਸਿੰਘ ਵੀ ਬੇਅੰਤ ਆਏ ।

---

# ਅੰਸੂ ੧੩

(ਜੰਗ ਆਰੰਭ)

ਪਹਾੜੀ ਰਾਜੇ ਚੜ੍ਹ ਆਏ, ਤਾਂ ਅੱਗੋਂ ਸਿੰਘ ਵੀ ਤਿਆਰ ਹੋ ਗਏ । ਗੁਰੂ ਜੀ ਦੇ ਦੋ ਕਿਲ੍ਹੇ ਮਜ਼ਬੂਤ ਸਨ : ਲੋਹਗੜ੍ਹ ਤੇ ਫਤੇਗੜ੍ਹ । ਸ਼ੇਰ ਸਿੰਘ ਤੇ ਨਾਹਰ ਸਿੰਘ ਨੂੰ ਲੋਹਗੜ੍ਹ ਦੀ ਸਰਦਾਰੀ ਸੌਂਪੀ । ਉਹਨਾਂ ਦੇ ਮਾਤਹਿਤ ਪੰਜ ਸੌ ਸਿੰਘ ਸਨ । 'ਅਗਮਪੁਰੇ' ਵਾਲੇ ਪਾਸੇ ਮਝੈਲ ਖਲੇ ਸਨ । ਉਦੇ ਸਿੰਘ ਨੂੰ ਸਾਰੀਂ ਪਾਸੀਂ ਧਿਆਨ ਰਖਣ ਦਾ ਹੁਕਮ ਹੋਇਆ । ਸਭ ਨੂੰ ਹੁਕਮ ਹੋਇਆ, ਕਿ ਅੱਗੇ ਨਹੀਂ ਵਧਣਾ, ਆਪਣੇ ਟਿਕਾਣੇ 'ਤੇ

ਤੰਗੜੇ ਰਹਿਣਾ ਹੈ ।

ਇਸ ਜੰਗ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਵੀ ਸੌ ਸਿੰਘਾਂ ਦੀ ਸਰਦਾਰੀ ਸੰਭਾਲ ਕੇ ਲੜਿਆ । ਉਦੇ ਸਿੰਘ ਉਸ ਦੇ ਨਾਲ ਸੀ ।

ਭੀਮ ਚੰਦ ਨੇ ਅੱਗੇ ਵਧ ਕੇ ਧਾਵਾ ਬੋਲ ਦਿਤਾ ।

---

## ਅੰਸੂ ੧੪

(ਜੰਗ ਜਾਰੀ)

ਬਾਬਾ ਅਜੀਤ ਸਿੰਘ ਨੂੰ ਆਪਣੇ ਵਿਚ ਵੇਖ ਕੇ ਸਿੰਘਾਂ ਦੇ ਹੌਸਲੇ ਵਧ ਗਏ । ਜਸਵਾਲੀਏ ਤੇ ਉਦੇ ਸਿੰਘ ਦਾ ਟਾਕਰਾ ਹੋਇਆ । ਪਹਿਲੀ ਮੁਠਭੇੜ ਵਿਚ ਹੀ ਪਹਾੜੀਏ ਮਾਰ ਖਾ ਕੇ ਪਿੱਛੇ ਹਟ ਗਏ ।

ਫਿਰ ਭੀਮ ਚੰਦ ਨੇ ਜਮਤੁੱਲਾ ਨੂੰ ਵੰਗਾਰ ਕੇ ਅੱਗੇ ਕੀਤਾ । ਬੜਾ ਘਮਸਾਣ ਯੁੱਧ ਹੋਇਆ ।

---

## ਅੰਸੂ ੧੫

(ਜਮਤੁੱਲਾ ਮਰਿਆ)

ਇਕ ਪਾਸਿਓਂ ਕੇਸਰੀ ਚੰਦ ਤੇ ਇਕ ਪਾਸਿਓਂ ਜਮਤੁੱਲਾ ਨੇ ਹਮਲਾ ਕੀਤਾ । ਇਸ ਝੜਪ ਵਿਚ ਸਾਹਿਬ ਸਿੰਘ ਦੀ ਗੋਲੀ ਨਾਲ ਜਮਤੁੱਲਾ ਮਾਰਿਆ ਗਿਆ ।

---

## ਅੰਸੂ ੧੬

(ਜੰਗ ਜਾਰੀ)

ਜਮਤੁੱਲਾ ਦੀ ਲੋਥ ਚੁੱਕਣ ਵਾਸਤੇ ਵੈਰੀ ਨੇ ਬੜਾ ਜ਼ੋਰ ਲਾਇਆ, ਪਰ ਸਿੰਘਾਂ ਨੇ ਲੋਥ ਨਾ ਉਠਾਉਣ ਦਿਤੀ । ਰਾਤ ਪਈ, ਤਾਂ ਦੋਹਾਂ ਧਿਰਾਂ ਨੇ ਆਰਾਮ ਕੀਤਾ ।

---

## ਅੰਸੂ ੧੭

(ਜੰਗ ਜਾਰੀ)

ਰਾਜੇ ਮਿਲ ਕੇ ਸਲਾਹ ਕਰਨ ਲੱਗੇ, ਕਿ ਜੇ ਏਹਾ ਹਾਲ ਰਿਹਾ, ਤਾਂ ਸਾਰੀ ਸੈਨਾ ਖੁਪ ਜਾਇਗੀ । ਮੰਡੀ ਦੇ ਰਾਜੇ ਨੇ ਸਲਾਹ ਦਿਤੀ, ਕਿ ਗੁਰੂ ਨਾਲ ਸੁਲ੍ਹਾ ਕਰਨ ਵਿਚ ਹੀ ਭਲਾ ਹੈ । ਪਰ ਬਾਕੀ ਰਾਜੇ ਨਾ ਮੰਨੇ । ਅੰਤ ਫੈਸਲਾ ਹੋਇਆ, ਕਿ ਅਨੰਦਪੁਰ ਨੂੰ ਚੁਫੇਰੇ ਘੇਰਾ ਪਾ ਲਿਆ ਜਾਵੇ ।

ਸਾਰਾ ਦਿਨ ਫਿਰ ਲੜਾਈ ਹੁੰਦੀ ਰਹੀ।

---

# ਅੰਸੂ ੧੮

(ਜੰਗ ਜਾਰੀ)

"ਢਰੇ ਦੁਪਹਿਰੇ ਖਾਲਸੇ ਕੀਨਸਿ ਬਿਜੀਆ ਪਾਨ।...੧।"

(ਲਉ। ਕਵੀ ਜੀ ਨੇ ਸਾਰੇ ਖ਼ਾਲਸੇ ਨੂੰ ਸੁੱਖਾ ਪਿਆ ਦਿਤਾ ਹੈ।)

ਇਸ ਦਿਨ ਦੀ ਲੜਾਈ ਵਿਚ ਬਾਬਾ ਅਜੀਤ ਸਿੰਘ ਜੀ ਬੜੀ ਬਹਾਦਰੀ ਨਾਲ ਲੜੇ।

---

# ਅੰਸੂ ੧੯

(ਜੰਗ ਜਾਰੀ)

ਇਸ ਅੰਸੂ ਵਿਚ ਵੀ ਜੰਗ ਦਾ ਹੀ ਵਰਣਨ ਹੈ।

---

# ਅੰਸੂ ੨੦

(ਜੰਗ ਜਾਰੀ)

ਸਿੰਘਾਂ ਨੇ ਰਾਤ ਭੀਮ ਚੰਦ ਦੇ ਮੋਰਚੇ 'ਤੇ ਹੱਲਾ ਕਰ ਕੇ ਵੈਰੀ ਦਾ ਬਹੁਤ ਨੁਕਸਾਨ ਕੀਤਾ। ਪਹਾੜੀ ਘਬਰਾ ਗਏ। ਰਾਜੇ ਮਿਲ ਕੇ ਫਿਰ ਸਲਾਹੀਂ ਕਰਨ ਲੱਗੇ।

---

# ਅੰਸੂ ੨੧

(ਜੰਗ ਜਾਰੀ)

(ਅੰਸੂ ਦੇ ਛੇਵੇਂ ਛੰਦ ਵਿਚ ਕਵੀ ਜੀ ਬੜੀ ਨੰਗੀ ਗਾਹਲ ਲਿਖ ਗਏ ਹਨ।) ਭੀਮ ਚੰਦ ਦੇ ਮੂੰਹੋਂ ਗਾਹਲ ਸੁਣ ਕੇ ਕੇਸਰੀ ਚੰਦ ਚਮਕ ਉਠਿਆ। ਉਹਨੇ ਕਿਹਾ, 'ਲਓ, ਮੈਂ ਭਲਕੇ ਹੀ ਮਸਤ ਹਾਥੀ ਭੇਜ ਕੇ ਲੋਹਗੜ੍ਹ ਦਾ ਦਰਵਾਜ਼ਾ ਤੋੜ ਦੇਂਦਾ ਹਾਂ।'

ਰਾਜਾ ਮੰਡੀ ਨੇ ਫਿਰ ਕਿਹਾ, 'ਤੁਸੀਂ ਗੁਰੂ ਨਾਨਕ ਦੀ ਗੱਦੀ ਨੂੰ ਜਿੱਤ ਨਹੀਂ ਸਕੋਗੇ। ਹੁਣ ਵੀ ਸੁਲ੍ਹਾ ਕਰ ਲਵੋ।'

ਕੇਸਰੀ ਚੰਦ ਨੇ ਤਮਕ ਕੇ ਕਿਹਾ, 'ਇਹ ਤਾਂ ਗੁਰੂ ਦਾ ਪੱਖੀ ਜਾਪਦਾ ਹੈ। ਜੇ ਮੈਂ ਕੱਲ੍ਹ ਲੋਹਗੜ੍ਹ ਨਾ ਤੋੜ ਦਿਆਂ, ਤਾਂ ਮੈਨੂੰ ਸਾਰੇ ਪਾਪ ਲੱਗਣ।

ਰਾਜਿਆਂ ਨੇ ਸਾਰੀ ਫ਼ੌਜ ਇਕ ਥਾਂ ਇਕੱਠੀ ਕਰ ਲਈ।

---

# ਅੰਸੂ ੨੨

(ਦੁਨੀ ਚੰਦ ਦਾ ਡਰਨਾ)

ਸੂੰਹੇਂ ਨੇ ਆ ਕੇ ਗੁਰੂ ਜੀ ਨੂੰ ਖ਼ਬਰ ਦਿਤੀ, ਕਿ ਭਲਕੇ ਕੇਸਰੀ ਚੰਦ ਦਾ ਮਸਤ ਹਾਥੀ ਲੋਹਗੜ੍ਹ ਦੇ ਦਰਵਾਜ਼ੇ 'ਤੇ ਹਮਲਾ ਕਰੇਗਾ। ਸਿੱਖਾਂ ਨੇ ਕਿਹਾ, 'ਮਹਾਰਾਜ! ਉਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ।'

ਏਨੇ ਤਕ ਦੁਨੀ ਚੰਦ ਮਸੰਦ ਵੀ ਪਾਸ ਆ ਗਿਆ। ਉਹ ਕੱਦ-ਕਾਠ ਦਾ ਬੜਾ ਤਕੜਾ ਤੇ ਸਰੀਰ ਦਾ ਭਾਰਾ ਸੀ।

ਗੁਰੂ ਜੀ ਨੇ ਹੱਸ ਕੇ ਕਿਹਾ, 'ਰਾਜਿਆਂ ਦੇ ਹਾਥੀ ਦਾ ਟਾਕਰਾ ਗੁਰੂ ਕਾ ਹਾਥੀ ਦੁਨੀ ਚੰਦ ਕਰੇਗਾ।' ਇਹ ਕਹਿ ਕੇ ਗੁਰੂ ਜੀ ਜਾ ਬਿਰਾਜੇ।

ਇਹ ਹੁਕਮ ਸੁਣ ਕੇ ਦੁਨੀ ਚੰਦ ਬਹੁਤ ਡਰ ਗਿਆ। ਉਹਨੇ ਸੋਚਿਆ, ਸਾਰੇ ਸਿੱਖ ਵੀ ਦੁਖੀ ਹਨ। ਉਹਨਾਂ ਨਾਲ ਸਲਾਹ ਕਰ ਕੇ, ਜਿਵੇਂ ਹੋਵੇ, ਬਚ ਨਿਕਲਨ ਦਾ ਯਤਨ ਕਰੀਏ।

ਦੁਨੀ ਚਦ ਸਭ ਤੋਂ ਪਹਿਲਾਂ ਦਯਾ ਸਿੰਘ ਕੋਲ ਗਿਆ। ਦੁਨੀ ਚੰਦ ਨੇ ਕਿਹਾ, 'ਇਸ ਤਰਾਂ ਤਾਂ ਸਾਰੇ ਮਾਰੇ ਜਾਵਾਂਗੇ। ਰਾਤੋ ਰਾਤ ਦੂਤ ਭੇਜ ਕੇ ਭੀਮ ਚੰਦ ਨਾਲ ਸੁਲ੍ਹਾ ਕਰ ਲੈਣੀ ਚਾਹੀਦੀ ਹੈ। ਗੁਰੂ ਜੀ ਇਹ ਸ਼ਰਤ ਮੰਨਣ, ਤਾਂ ਕੋਲ ਰਹਿਣਾ ਚਾਹੀਦਾ ਹੈ।'

ਦਯਾ ਸਿੰਘ ਨੇ ਹੌਸਲਾ ਦਿਤਾ, ਕਿ ਗੁਰੂ ਸਮਰੱਥ ਹੈ, ਤੁਸੀਂ ਕਿਸੇ ਗੱਲੋਂ ਡਰੋ ਨਾ।

ਫਿਰ ਦੁਨੀ ਚੰਦ ਵਾਰੀ ਵਾਰੀ ਧਰਮ ਸਿੰਘ, ਸਾਹਿਬ ਸਿੰਘ, ਮੁਹਕਮ ਸਿੰਘ, ਉਦੇ ਸਿੰਘ ਆਦਿ ਸਾਰੇ ਨਾਮਵਰ ਜਰਨੈਲਾਂ ਪਾਸ ਗਿਆ। ਤੇ ਸਭ ਨੂੰ ਰਾਜਿਆਂ ਨਾਲ ਸੁਲ੍ਹਾ ਕਰ ਲੈਣ ਵਾਸਤੇ ਪ੍ਰੇਰਿਆ। ਹਰ ਇਕ ਸਾਮ੍ਹਣੇ ਏਹਾ ਸ਼ਰਤ ਰੱਖੀ

"ਆਛੀ ਬਾਤ ਮੇਲ ਕਰਿਵਾਵਹੁ।
ਨਾਂਹਿਤ ਗੁਰ ਕੋ ਤਯਾਗ ਪਲਾਵਹੁ।੩੮।"

---

# ਅੰਸੂ ੨੩

(ਦੁਨੀ ਚੰਦ ਦਾ ਨੱਸਣਾ)

ਉਦੇ ਸਿੰਘ ਵੀ ਬਹੁਤ ਹੌਸਲਾ ਦਿਤਾ, ਪਰ ਦੁਨੀ ਚੰਦ ਨੇ ਦਿਲ ਨਾ ਧਰਿਆ।

ਦੁਨੀ ਚੰਦ ਨੇ ਭਾਈ ਰਾਮ ਕੁਇਰ (ਗੁਰਬਖ਼ਸ਼ ਸਿੰਘ) ਪਾਸ ਦਿਲ ਦੀ ਸਾਫ਼ ਕਹਿ ਦਿਤੀ, ਕਿ ਮੈਂ ਗੁਰੂ ਦੀ ਏਨੀ ਸੇਵਾ ਕੀਤੀ ਹੈ, ਤੇ ਉਹ ਮੈਨੂੰ ਹਾਥੀ ਤੋਂ ਮਰਵਾਉਣਾ ਚਾਹੁੰਦੇ ਹਨ। ਮੈਂ ਹੁਣ ਧੀਰ ਮੱਲ ਪਾਸ ਚਲਾ ਜਾਵਾਂਗਾ। ਗੁਰੂ ਬਨਾਉਣਾ ਤਾਂ ਸਾਡੇ ਹੱਥ ਹੈ।

ਭਾਈ ਰਾਮ ਕੁਇਰ ਨੇ ਵੀ ਬੜਾ ਸਮਝਾਇਆ, ਪਰ ਡੋਲਿਆ ਹੋਇਆ ਦੁਨੀ ਚੰਦ ਸਮਝਿਆ ਨਾ। ਉਹ ਆਪਣੇ ਸਾਥੀਆਂ ਨੂੰ ਪ੍ਰੇਰਨ ਲੱਗਾ।

ਪਹਾੜੀਆਂ ਨੇ ਪਿਛਲੇ ਪਾਸਿਓਂ ਘੇਰਾ ਉਠ ਲਿਆ ਸੀ। ਦੁਨੀ ਚੰਦ ਕੇ ਉਸ ਪਾਸਿਓਂ ਉਤਰਨ ਲੱਗੇ। ਕੁਛ ਆਦਮੀ ਰੱਸੇ ਦੇ ਆਸਰੇ ਕਿਲ੍ਹੇ ਦੀ ਕੰਧ ਉਤੋਂ ਥੱਲੇ ਉਤਰ ਗਏ। ਦੁਨੀ ਚੰਦ ਉਤਰਨ ਲੱਗਾ, ਤਾਂ ਰੱਸਾ ਟੁੱਟ ਕੇ ਉਹ ਡਿਗ ਪਿਆ। ਤੇ ਇਕ ਲੱਤ ਟੁੱਟ ਗਈ। ਉਹਦੇ ਸਾਥੀ ਮੰਜੇ 'ਤੇ ਪਾ ਕੇ ਉਸ ਨੂੰ ਲੈ ਤੁਰੇ।

---

# ਅੰਸੂ ੨੪

(ਦੁਨੀ ਚੰਦ ਦੀ ਮੌਤ)

ਦੁਨੀ ਚੰਦ ਦੇ ਸਾਥੀ ਉਸ ਨੂੰ ਚੁਕ ਕੇ ਅੰਮ੍ਰਿਤਸਰ ਲੈ ਗਏ। ਉਹ ਸ਼ਰਮ ਦਾ ਮਾਰਿਆ ਅੰਦਰੇ ਪਿਆ ਰਹੇ। ਇਕ ਰਾਤ ਉਹ ਸੱਪ ਲੜ ਕੇ ਮਰ ਗਿਆ।

ਫਿਰ ਦੁਨੀ ਚੰਦ ਦੇ ਪੋਤਰੇ ਸਰੂਪ ਸਿੰਘ ਤੇ ਅਨੂਪ ਸਿੰਘ ਸ਼ਰਧਾਵਾਨ ਮਝੈਲਾਂ ਨੂੰ ਨਾਲ ਲੈ ਕੇ ਗੁਰੂ ਜੀ ਵੱਲ ਤੁਰ ਪਏ, ਦਾਦੇ ਦੀ ਕੀਤੀ ਭੁੱਲ ਬਖ਼ਸ਼ਾਉਣ ਵਾਸਤੇ।

ਉਧਰ ਰਾਜਿਆਂ ਨੇ ਕੇਸਰੀ ਚੰਦ ਦੇ ਮਸਤ ਹਾਥੀ ਨੂੰ ਸ਼ਰਾਬ ਨਾਲ ਰੱਜਾ ਦਿਤਾ। ਉਹਦੇ ਮੱਥੇ ਅੱਗੇ ਫ਼ੌਲਾਦੀ ਤਵੀਆਂ ਬੀੜ ਦਿਤੀਆਂ ਤੇ ਸੁੰਡ ਨਾਲ ਤਲਵਾਰ ਬੰਨ੍ਹ ਦਿਤੀ।

ਇਹ ਸਾਰੀ ਖ਼ਬਰ ਸਿੱਖਾਂ ਨੇ ਮਹਾਰਾਜ ਤਕ ਪੁਚਾ ਦਿਤੀ।

---

# ਅੰਸੂ ੨੫

(ਬਚਿਤ੍ਰ ਸਿੰਘ ਨੂੰ ਹੁਕਮ)

ਰਾਤ ਨੂੰ ਗੁਰੂ ਜੀ ਬਿਰਾਜਦੇ ਸਨ, ਤਾਂ ਪੰਜੀ ਸਿੰਘ ਉਹਨਾਂ ਪਾਸ ਪਹਿਰੇ 'ਤੇ ਰਹਿੰਦੇ ਸਨ। ਉਹਨਾਂ ਵਿਚ ਇਕ ਰਾਜਪੂਤ ਬਚਿੱਤ੍ਰ ਸਿੰਘ ਵੀ ਸੀ। ਉਹ ਬਹੁਰੰਗਾਂ ਵਾਲੀ ਪੋਸ਼ਾਕ ਪਹਿਨਦਾ ਸੀ। ਇਸ ਲਈ ਗੁਰੂ ਜੀ ਉਸ ਨੂੰ 'ਬਹੁਰੂਪੀਆ' ਕਿਹਾ ਕਰਦੇ ਸਨ।

ਗੁਰੂ ਜੀ ਨੇ ਕਿਹਾ, ਰਾਜਿਆਂ ਦਾ ਹਾਥੀ ਆ ਰਿਹਾ ਹੈ, ਤਾਂ ਸਾਡਾ ਸ਼ੇਰ ਬਚਿੱਤ੍ਰ ਸਿੰਘ ਉਸ ਨੂੰ ਮਾਰ ਭਜਾਇਗਾ।

ਬਚਿੱਤ੍ਰ ਸਿੰਘ ਸੁਣਦੇ ਸਾਰ ਤਿਆਰ ਹੋ ਗਿਆ।

ਗੁਰੂ ਜੀ ਨੇ ਦੋ ਅਨੋਖੇ ਬਰਛੇ ਕਿਤੋਂ ਸਤਾਰਾਂ ਹਜ਼ਾਰ ਦੇ ਮੰਗਾਏ ਸਨ। ਉਹਨਾਂ ਵਿਚੋਂ ਇਕ ਮਹਾਰਾਜ ਨੇ ਬਚਿੱਤ੍ਰ ਸਿੰਘ ਨੂੰ ਬਖ਼ਸ਼ਿਆ। ਗੁਰੂ ਜੀ ਨੇ ਆਪਣੀ ਅਫ਼ੀਮ ਮੰਗਾਵਾ ਕੇ ਬਚਿੱਤ੍ਰ ਸਿੰਘ ਨੂੰ ਦਿਤੀ। ਬਚਿੱਤ੍ਰ ਸਿੰਘ ਰੋਜ਼ ਪੰਜ ਮਾਸੇ ਅਫ਼ੀਮ ਖਾਂਦਾ ਸੀ। ਉਸ ਦਿਨ ਗੁਰੂ ਜੀ ਨੇ ਸਵਾਈ (ਵਧੇਰ) ਦਿਤੀ।

"ਮ੍ਰਾਸੇ ਪੰਜ ਭਖਤਿ ਸੋ ਪੂਰਬ, ਤਿਸੁ ਤੇ ਦਈ ਸਵਾਈ ।
ਦੂਰ ਵਲਾਇਤ ਤੇ ਜੋ ਆਵਤਿ ਅਤਿ ਮਾਦਕ ਬਡਿਆਈ ।੨੯।"

(ਐਨੀ ਅਫ਼ੀਮ ਖਾਣ ਵਾਲੇ ਵਿਚ ਲੜਨ ਦੀ ਹਿੰਮਤ ਕਿੱਥੇ ਹੁੰਦੀ ਹੈ । ਸੁੱਖਾ ਤੇ ਅਫ਼ੀਮ ਆਦਮੀ ਨੂੰ ਕਾਇਰ ਤੇ ਕੁਮਜ਼ੋਰ ਬਣਾ ਦੇਂਦੇ ਹਨ ।)

ਬਚਿੱਤ੍ਰ ਸਿੰਘ ਨੇ ਗੁਰੂ ਜੀ ਦੇ ਚਰਨ ਛੋਹੇ, ਤਾਂ ਹਜ਼ੂਰ ਨੇ ਥਾਪੀ ਦੇ ਕੇ ਤੋਰਿਆ ।

ਇਕ ਲੱਖ ਸਤਵੰਜਾ ਹਜ਼ਾਰ ਫ਼ੌਜ ਲੈ ਕੇ ਕੇਸਰੀ ਚੰਦ ਅੱਗੇ ਵਧਿਆ । ਗੁਰੂ ਜੀ ਨੇ ਕਿਹਾ, 'ਹੁਣ ਕੋਈ ਸੂਰਮਾ ਕੇਸਰੀ ਚੰਦ ਦਾ ਸਿਰ ਲਿਆਉਣ ਵਾਸਤੇ ਅੱਗੇ ਵਧੇ ।

ਇਹ ਬੀੜਾ ਉਦੇ ਸਿੰਘ ਨੇ ਚੁਕਿਆ । ਗੁਰੂ ਜੀ ਨੇ ਉਦੇ ਸਿੰਘ ਨੂੰ ਦੂਸਰਾ ਬਰਛਾ, ਇਕ ਤਲਵਾਰ ਤੇ ਵਧੀਆ ਘੋੜਾ ਬਖਸ਼ਿਆ । ਉਦੇ ਸਿੰਘ ਨੂੰ ਵੀ ਅਫ਼ੀਮ ਤੇ ਸੁੱਖਾ ਛਕਾ ਕੇ ਤੋਰਿਆ ।

---

# ਅੰਸੂ ੨੬

(ਬਚਿੱਤ੍ਰ ਸਿੰਘ ਤੇ ਹਾਥੀ ਦਾ ਜੰਗ)

ਕੇਸਰੀ ਚੰਦ ਮਸਤ ਹਾਥੀ ਨੂੰ ਅੱਗੇ ਲਾ ਕੇ ਤੁਰ ਪਿਆ । ਉਸ ਦੇ ਪਿੱਛੇ ਬੇਅੰਤ ਫ਼ੌਜ ਸੀ । ਓਧਰ ਸਿੰਘ ਵੀ ਤਿਆਰ ਖਲੇ ਸਨ ।

ਹਾਥੀ ਦਰਵਾਜ਼ੇ ਦੇ ਨੇੜੇ ਪੁੱਜਾ, ਤਾਂ ਬਚਿੱਤ੍ਰ ਸਿੰਘ ਨੇ ਉਸ ਦੇ ਮੱਥੇ ਵਿਚ ਬਰਛਾ ਮਾਰਿਆ, ਜੋ ਤਵੀਆਂ ਚੀਰ ਕੇ ਚੋਖਾ ਅੰਦਰ ਧਸ ਗਿਆ । ਹਾਥੀ ਚੀਕਾਂ ਮਾਰਦਾ ਪਿਛੇ ਮੁੜ ਪਿਆ । ਬਚਿੱਤ੍ਰ ਸਿੰਘ ਨੇ ਪਿਛੋਂ ਹੋਰ ਨੇਜ਼ਾ ਮਾਰਿਆ । ਬਹੁਤ ਸਾਰੇ ਪਹਾੜੀਏ ਹਾਥੀ ਦੇ ਪੈਰਾਂ ਥੱਲੇ ਆ ਕੇ ਮਰ ਗਏ, ਤੇ ਕੁਛ ਉਸ ਦੀ ਸੁੰਡ ਨਾਲ ਬੱਧੀ ਤਲਵਾਰ ਦੀ ਭੇਟਾ ਹੋ ਗਏ ।

---

# ਅੰਸੂ ੨੭

(ਕੇਸਰੀ ਚੰਦ ਦਾ ਮਰਨਾ)

ਕੁਛ ਹਾਥੀ ਦੇ ਮਾਰੇ ਪਹਾੜੀਏ ਨੱਸ ਤੁਰੇ ਸਨ, ਤੇ ਕੁਛ ਸਿੱਖਾਂ ਦਾ ਨਸ਼ਾਨਾ ਬਣ ਗਏ । ਐਨ ਰਣ ਤੱਤੇ ਵਿਚੋਂ ਉਦੇ ਸਿੰਘ ਕੇਸਰੀ ਚੰਦ 'ਤੇ ਜਾ ਪਿਆ । ਤਲਵਾਰ ਨਾਲ ਉਸ ਦਾ ਸਿਰ ਲਾਹ ਲਿਆ ਤੇ ਨੇਜ਼ੇ ਤੇ ਟੰਗ ਕੇ ਕਿਲ੍ਹੇ ਵਿਚ ਆ ਵੜਿਆ ।

ਪਹਾੜੀਆਂ ਦੇ ਪੈਰ ਹੱਲ ਗਏ । ਪਿੱਛੋਂ ਸਿੰਘਾਂ ਨੇ ਵਾਢ ਧਰ ਲਈ । ਪਹਾੜੀਆਂ ਦਾ ਬਹੁਤ ਨੁਕਸਾਨ ਹੋਇਆ । ਰਾਜਿਆਂ ਦੇ ਹੌਸਲੇ ਟੁਟ ਗਏ ।

---

# ਅੰਸੂ ੨੮

(ਭੀਮ ਚੰਦ ਦਾ ਸ਼ੋਕ)

ਉਦੇ ਸਿੰਘ ਨੇ ਕੇਸਰੀ ਚੰਦ ਦਾ ਸਿਰ ਹਜ਼ੂਰ ਦੇ ਪੈਰਾਂ ਵਿਚ ਜਾ ਰਖਿਆ। ਗੁਰੂ ਜੀ ਨੇ ਜੁੱਤੀ ਦੀ ਠੋਕਰ ਮਾਰ ਕੇ ਕਿਹਾ, 'ਸਿੰਘਾਂ ਦਾ ਵੈਰੀ ਮਾਰਿਆ ਗਿਆ।'

ਸਾਰੇ ਸਿੰਘ ਇਕੱਠੇ ਹੋ ਗਏ, ਤੇ ਬੜੇ ਉਤਸ਼ਾਹ ਨਾਲ ਜੰਗ ਦੀ ਵਾਰਤਾ ਸੁਨਾ-ਉਣ ਲੱਗੇ।

ਓਧਰ ਭੀਮ ਚੰਦ ਨੇ ਕੇਸਰੀ ਚੰਦ ਦਾ ਬੜਾ ਸ਼ੋਕ ਕੀਤਾ। ਸਾਰੇ ਰਾਜੇ ਹਿਰਾਸੇ ਹੋਏ ਸਨ। ਘੁਮੰਡ ਚੰਦ ਕਟੋਚੀ ਦਾ ਅਜੇ ਮਾਣ ਨਹੀ ਸੀ ਟੁੱਟਾ। ਸੋ ਅਗਲੇ ਦਿਨ ਫੇਰ ਜੰਗ ਕਰਨ ਦਾ ਫ਼ੈਸਲਾ ਹੋ ਗਿਆ।

---

# ਅੰਸੂ ੨੯

(ਜੰਗ ਜਾਰੀ)

ਘੁਮੰਡ ਚੰਦ ਕਟੋਚ ਬੜੇ ਹੰਕਾਰ ਨਾਲ ਅੱਗੇ ਵਧਿਆ। ਉਸ ਦੇ ਟਾਕਰੇ ਤੇ ਆਲਮ ਸਿੰਘ ਆ ਗਿਆ। ਆਲਮ ਸਿੰਘ ਦੀ ਗੋਲੀ ਨਾਲ ਘੁਮੰਡ ਚੰਦ ਦਾ ਘੋੜਾ ਮਰ ਗਿਆ। ਪਰ ਉਸ ਨੇ ਹੌਂਸਲਾ ਨਾ ਹਾਰਿਆ। ਸਿੰਘ ਆਪਣਾ ਨੁਕਸਾਨ ਹੁੰਦਾ ਵੇਖ ਕੇ ਕਿਲ੍ਹੇ ਵਿਚ ਆ ਵੜੇ। ਲੜਾਈ ਜਾਰੀ ਰਹੀ। ਅੰਤ ਘੁਮੰਡ ਚੰਦ ਬੁਰੀ ਤਰਾਂ ਜ਼ਖ਼ਮੀ ਹੋ ਗਿਆ। ਤਾਂ ਪਹਾੜੀਏ ਪਿੱਛੇ ਹਟ ਗਏ।

---

# ਅੰਸੂ ੩੦

(ਖਾਲਸੇ ਦੀ ਜਿੱਤ)

ਪਹਾੜੀਏ ਪਿੜ ਛਡ ਕੇ ਤੁਰੇ, ਤਾਂ ਪਿਛੋਂ ਸਿੰਘਾਂ ਨੇ ਉਹਨਾਂ 'ਤੇ ਹਮਲਾ ਕਰ ਦਿਤਾ। ਪਰ ਗੁਰੂ ਜੀ ਨੇ ਪਿੱਛੋਂ ਹੁਕਮ ਭਜ ਦਿਤਾ, ਕਿ ਨੱਸ ਤੁਰੇ ਵੈਰੀ ਦਾ ਪਿੱਛਾ ਨਹੀਂ ਕਰਨਾ। ਸੋ ਸਿੰਘ ਵਾਪਸ ਆ ਗਏ।

ਫਿਰ ਗੁਰੂ ਜੀ ਸਿੱਖਾਂ ਦਾ ਹੌਂਸਲਾ ਵਧਾਉਂਦੇ ਕਹਿੰਦੇ ਹਨ :

"ਸ੍ਰੀ ਅਸਕੇਤ ਕਾਲਕਾ ਮਾਈ।
ਹੁਇ ਹੈ ਤੁਮਰੇ ਸਦਾ ਸਹਾਈ।੪੪।"

(ਫ਼ਤਹਿ ਹੋਈ ਹੈ, ਤਾਂ ਲੇਖਕ ਨੂੰ 'ਕਾਲਕਾ ਮਾਈ' ਯਾਦ ਆ ਗਈ ਹੈ। ਪੱਕੀ ਸ਼ਰਧਾ।)

---

# ਅੰਸੂ ੩੧

(ਭਾਈ ਆਸਾ ਸਿੰਘ)

(ਏਥੇ ਬਾਈ ਧਾਰ ਦੇ ਰਾਜਿਆਂ ਦੀ ਫ਼ੌਜ ਦੀ ਗਿਣਤੀ ਤਿੰਨ ਲਖ ਲਿਖੀ ਹੈ।)

ਭੀਮ ਚੰਦ ਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਰਿਸ਼ਵਤ ਦਿੱਤੀ ਤੇ ਤੁਹਫ਼ੇ ਵਜੋਂ ਹਾਥੀ ਭੇਜੇ। ਨਾਲ ਲਿਖਿਆ, ਕਿ ਸਾਨੂੰ ਪੂਰੀ ਤਰਾਂ ਹਰਾ ਕੇ ਗੁਰੂ ਤੇਰੇ ਵੱਲ ਹੋਵੇਗਾ।

ਭੀਮ ਚੰਦ ਨੇ ਦਿੱਲੀ ਤੇ ਦੱਖਣ ਵਿਚ ਔਰੰਗਜ਼ੇਬ ਪਾਸ ਵੀ ਅਰਜ਼ੀ ਭੇਜੀ। ਸਾਰੇ ਹਾਲਾਤ ਵਿਚਾਰ ਕੇ ਬਾਦਸ਼ਾਹ ਨੇ ਵਜ਼ੀਰ ਖ਼ਾਨ ਨੂੰ ਲਿਖ ਦਿਤਾ, ਕਿ ਭੀਮ ਚੰਦ ਦੀ ਮਦਦ ਕਰੋ।

ਓਧਰ ਗੁਰੂ ਜੀ ਨੇ ਅਨੰਦਪੁਰ ਨੂੰ ਹੋਰ ਸਵਾਰਨਾ ਸ਼ੁਰੂ ਕਰ ਦਿਤਾ। ਜੰਗ ਵਿਚ ਜੋ ਨੁਕਸਾਨ ਹੋਇਆ ਸੀ, ਠੀਕ ਕਰ ਲਿਆ। ਨਾਲ ਹੀ ਜੰਗੀ ਸਾਮਾਨ ਵੀ ਤਿਆਰ ਕਰਨਾ ਸ਼ੁਰੂ ਕਰ ਦਿਤਾ। ਏਥੋਂ ਤਕ, ਕਿ ਤੋਪ ਤਕ ਵੀ ਢਾਲ ਲਈ।

ਗੁਰੂ ਜੀ ਵਾਸਤੇ ਜੋ ਫ਼ੌਲਾਦੀ ਤੀਰ ਬਣਦੇ, ਉਹਨਾਂ ਉਤੇ ਇਕ ਮੋਹਰ ਬਰਾਬਰ ਸੋਨਾ ਵੀ ਲਗਦਾ ਸੀ।

ਭਾਈ ਆਸਾ ਸਿੰਘ ਗੁਰੂ ਘਰ ਦਾ ਮੁਸੱਦੀ (ਮੁਣਸ਼ੀ) ਸੀ। ਹੁੰਡੀ ਲਿਖਣੀ ਉਸ ਦੇ ਜ਼ਿੰਮੇ ਸੀ। ਇਕ ਗਰੀਬ ਸਿੱਖ ਨੇ ਆਸਾ ਸਿੰਘ ਕੋਲ ਆ ਕੇ ਬੇਨਤੀ ਕੀਤੀ, ਕਿ ਮੇਰੀ ਕੰਨਿਆਂ ਵਿਆਹੁਣ ਯੋਗ ਹੈ, ਮੈਨੂੰ ਪੰਜ ਸੌ ਰੁਪੈ ਦੀ ਹੁੰਡੀ ਲਿਖ ਦਿਹੋ। ਤਰਸ ਖਾ ਕੇ ਆਸਾ ਸਿੰਘ ਨੇ ਇਕ ਸਿੱਖ ਦੇ ਨਾਮ ਪੰਜ ਸੌ ਦੀ ਹੁੰਡੀ ਲਿਖ ਦਿਤੀ। ਉਸ ਸਹਾ-ਇਤਾ ਨਾਲ ਉਸ ਗਰੀਬ ਸਿੱਖ ਨੇ ਕੰਨਿਆਂ ਦਾ ਵਿਆਹ ਕਰ ਲਿਆ।

ਛੇ ਮਹੀਨੇ ਪਿੱਛੋਂ ਉਹ ਸਿੱਖ ਦਰਸ਼ਨ ਹਿਤ ਆਇਆ। ਉਸ ਨੇ ਗੁਰੂ ਜੀ ਨੂੰ ਕਿਹਾ, ਕਿ ਆਪ ਦੀ ਹੁੰਡੀ ਗਈ ਸੀ, ਸੋ ਮੈਂ ਪੰਜ ਸੌ ਦੇ ਦਿਤਾ ਸੀ।

ਗੁਰੂ ਜੀ ਨੇ ਕਿਹਾ, ਆਸਾ ਸਿੰਘ ਨੇ ਇਹ ਸਾਥੋਂ ਪੁਛੇ ਬਿਨਾਂ ਕਿਉਂ ਲਿਖ ਦਿਤਾ। ਗੁਰਦੇਵ ਨਾਰਾਜ਼ ਹੋ ਗਏ। ਕਿਸੇ ਸਿੱਖ ਤੋਂ ਇਹ ਖ਼ਬਰ ਸੁਣ ਕੇ ਆਸਾ ਸਿੰਘ ਆਪਣੇ ਘਰ ਜਾ ਲੁਕਿਆ।

ਕੁਛ ਦਿਨ ਪਿੱਛੋਂ ਆਸਾ ਸਿੰਘ ਨੇ ਆਪਣੇ ਵੱਲੋਂ ਇਹ ਬੇਨਤੀ ਲਿਖ ਭੇਜੀ, 'ਕਲਮੋਵਾਚ'

"ਮੁਖ ਕਾਰਾ ਮੇਰੋ ਕਰੈ, ਕਰਤਿ ਨ ਪਰਉਪਕਾਰ।
ਤਿਸ ਕੌ ਮੈਂ ਫਿਰ ਕਰੌਂਗੀ, ਪਲਟਾ ਇਹ ਦਰਬਾਰ ।੪੮।
ਫਟ ਛਾਤੀ ਦੋ ਟੂਕ ਭਈ, ਰੁਦਨ ਕਰਤਿ ਲਿਖ ਜਾਤਿ।
ਪਰ ਸ੍ਵਾਰਥ ਉਪਕਾਰ ਬਿਨ ਮੋਹਿ ਨ ਉਪਜਤਿ ਸ਼ਾਂਤਿ ।੪੯।"

ਗੁਰੂ ਜੀ ਨੇ ਖ਼ੁਸ਼ ਹੋ ਕੇ ਆਸਾ ਸਿੰਘ ਨੂੰ ਬੁਲਾ ਕੇ ਸਿਰੋਪਾਉ ਦਿਤਾ, ਤੇ ਫਿਰ

ਪਹਿਲੀ ਸੇਵਾ ਸੌਂਪ ਦਿਤੀ।

ਗੁਰ ਜੀ ਇਕ ਪਾਸ ਲਿਖਾਰੀ ਸੀ,ਨਾਮ'ਸੈਣਾ' । ਉਸ ਤੋਂ ਕੋਈ ਭੁੱਲ ਹੋ ਗਈ,ਤਾਂ ਉਹ ਘਰ ਭੱਜ ਗਿਆ । ਗੁਰੂ ਜੀ ਨੇ ਬੁਲਾ ਭੇਜਿਆ, ਤਾਂ ਉਸ ਨੇ ਅੱਗੋਂ ਇਹ ਦੋਹਰਾ ਲਿਖ ਭੇਜਿਆ।

"ਜਬ ਤੇ ਪ੍ਰਭੁ ਤੇ ਬੀਛੁਰੇ ਕੀਯੋ ਕ੍ਰਿਸ਼ਿ ਕੋ ਠਾਟ ।
ਬ੍ਰਿਖਭਨਿ ਸੰਗਤਿ ਹਮ ਕਰੀ, ਭਏ ਜਾਟ ਕੇ ਜਾਟ ।੫੫।"

(ਕ੍ਰਿਸ਼ੀ=ਖੇਤੀ । ਬ੍ਰਿਖਭ=ਬਲਦ ।)

---

# ਅੰਸੂ ੩੨

(ਸ਼ਸਤਰਾਂ ਦੀ ਸਫ਼ਾਈ—ਦੁਸਹਿਰਾ)

ਨੌਰਾਤਿਆਂ ਪਿਛੋਂ ਚੰਡੀ ਦੀ ਪੂਜਾ ਕੀਤੀ, ਤੇ ਫਿਰ ਸਾਰੇ ਸ਼ਸਤਰਾਂ ਦੀ ਸਫਾਈ ਦਾ ਹੁਕਮ ਦਿਤਾ । ਸਿੰਘਾਂ ਨੇ ਅਸਲਾਹ ਖ਼ਾਨੇ ਵਿਚੋਂ ਕਢ ਕੇ ਸਾਰੇ ਸ਼ਸਤਰ ਮਾਂਜੇ ਤੇ ਸਾਫ਼ ਕੀਤੇ !

ਰਾਮ ਸਿੰਘ ਮਾਰਵਾੜੀ ਤੇਗ ਤੇ ਪੈਰ ਧਰ ਕੇ ਉਸ ਨੂੰ ਸਾਫ਼ ਕਰ ਰਿਹਾ ਸੀ । ਗੁਰੂ ਜੀ ਨੇ ਕਿਹਾ, ਤੇਗ ਪੂਜਣਯੋਗ ਹੈ, ਤੂੰ ਪੈਰ ਧਰ ਕੇ ਬੇਅਦਬੀ ਕਿਉਂ ਕਰ ਰਿਹਾ ਹੈਂ । ਰਾਮ ਸਿੰਘ ਤੇਗ ਸਿਰ 'ਤੇ ਧਰ ਕੇ ਬੈਠ ਰਿਹਾ । ਗੁਰੂ ਜੀ ਨੇ ਪੁੱਛਿਆ, ਤਾਂ ਉਸ ਨੇ ਉੱਤਰ ਦਿਤਾ, ਹਜ਼ੂਰ ਦਾ ਹੁਕਮ ਮੰਨ ਕੇ ਇਸ ਦਾ ਅਦਬ ਕਰ ਰਿਹਾ ਹਾਂ ।

ਗੁਰੂ ਜੀ ਨੇ ਹੱਸ ਕੇ ਕਿਹਾ, ਹੱਛਾ, ਤੂੰ ਪਹਿਲਾਂ ਵਾਂਗ ਹੀ ਸੇਵਾ ਕਰ ।

ਨੌਰਾਤਿਆਂ ਵਿਚ ਸ਼ਸਤਰਾਂ ਦੀ ਪੂਜਾ ਕੀਤੀ ਗਈ।

"ਊਚੇ ਥਲ ਟਿਕਾਇ ਸਭ ਆਯੁੱਧ ਪੂਜਾ ਸੌਜ ਮੰਗਾਈ।
ਲਗੇ ਨੌਰਾਤੇ ਸਗਲੇ ਪੂਜਨ ਚੰਡਿ ਕਾਲਕਾ ਮਾਈ ।੧੭।"

(ਫਿਰ ਇਹ ਸ਼ਸਤਰਾਂ ਦੀ ਪੂਜਾ ਹੋਈ, ਜਾਂ ਚੰਡਿਕਾ ਦੀ ?)

(ਅੱਗੇ ਦੇਵੀ ਦੀ ਉਸਤਤ ਹੈ ।)

---

# ਅੰਸੂ ੩੩

(ਮਾਤਾ ਜੀ ਨੂੰ ਸੰਤ ਦਰਸ਼ਨ)

ਇਕ ਦਿਨ ਮਾਤਾ ਗੁਜਰੀ ਜੀ ਪਾਠ ਕਰ ਰਹੇ ਸਨ । ਗੁਰੂ ਜੀ ਪਾਸ ਬੈਠੇ ਸਨ । ਮਾਤਾ ਜੀ ਨੇ ਇਸ ਤੁਕ ਦਾ ਅਰਥ ਪੁਛਿਆ।

"ਤੈਸਾ ਸੁਵਰਨੁ, ਤੈਸੀ ਉਸੁ ਮਾਟੀ ।
ਤੈਸਾ ਅੰਮ੍ਰਿਤੁ, ਤੈਸੀ ਬਿਖੁ ਖਾਟੀ ।"

ਗੁਰੂ ਜੀ ਨੇ ਕਿਹਾ, ਕੱਲ੍ਹ ਦੱਸਾਂਗੇ ।

ਓਸੇ ਸਮੇਂ ਬੁੱਢਾ ਜੀ ਦੀ ਅੰਸ ਵਿਚੋਂ ਭਾਈ ਰਾਮ ਕੁਇਰ ਜੀ ਨੇ ਵਿਚਾਰਿਆ, 'ਗੁਰੂ ਜੀ ਨੇ ਯਾਦ ਕੀਤਾ ਹੈ, ਸੋ ਰਮਦਾਸ ਤੋਂ ਇਸੇ ਸਮੇਂ ਅਨੰਦਪੁਰ ਪੁੱਜਣਾ ਹੈ।' ਉਹ ਤੜਕਸਾਰ ਘੋੜੇ ਤੇ ਅਸਵਾਰ ਹੋ ਕੇ ਤੁਰ ਪਏ ।

ਓਧਰ ਮਾਤਾ ਗੁਜਰੀ ਜੀ ਪ੍ਰਸਾਦ ਤਿਆਰ ਕਰ ਕੇ ਲੱਗੇ ਉਡੀਕਣ। ਦੁਪਹਿਰ ਹੋ ਗਈ। ਮਾਤਾ ਜੀ ਨੇ ਭੋਜਨ ਪਰੋਸ ਦਿਤਾ। ਏਸੇ ਸਮੇਂ ਭਾਈ ਰਾਮ ਕੁਇਰ ਜੀ ਆਪਣੀ ਸੰਗਤ ਨਾਲ ਆ ਹਾਜ਼ਰ ਹੋਏ। ਉਹਨਾਂ ਪਹਿਲਾਂ ਗੁਰੂ ਜੀ ਦੇ ਚਰਨ ਪਰਸੇ, ਫਿਰ ਮਾਤਾ ਗੁਜਰੀ ਜੀ ਨੂੰ ਜਾ ਨਮਸਕਾਰ ਕੀਤੀ। ਮਾਤਾ ਜੀ ਨੇ ਅੱਗੇ ਪ੍ਰਸਾਦ ਧਰ-ਦਿਆਂ ਪੁਛਿਆ, ਅੱਜ ਕਿਥੋਂ ਚੱਲੇ ਓ। ਤਾਂ ਭਾਈ ਰਾਮ ਕੁਇਰ ਨੇ ਉਤਰ ਦਿਤਾ।

"ਤਹਾਂ ਰਖੇ, ਰਾਖੇ ਗੁਰ ਜਹਾਂ।
ਜਹਾਂ ਪਠਾਵਹਿ, ਜਾਵਹਿ ਤਹਾਂ ।੪੨।"

---

# ਅੰਸੂ ੩੪

(ਕੜਾਹ ਦੀ ਲੁੱਟ)

ਇਕ ਦਿਨ ਮਹਾਰਾਜ ਨੇ ਇਕ ਹਜ਼ਾਰ ਰੁਪੈ ਦਾ ਕੜਾਹ ਪ੍ਰਸਾਦ ਤਿਆਰ ਕਰ ਕੇ ਸੰਗਤ ਨੂੰ ਹੁਕਮ ਦਿਤਾ, ਕਿ ਲੁੱਟ ਲਓ।

ਇਹ ਕਹਿ ਕੇ ਗੁਰੂ ਜੀ ਅੰਦਰ ਚਲੇ ਗਏ। ਸਭ ਸੰਗਤ ਉਠ ਕੇ ਕੜਾਹ ਪ੍ਰਸਾਦ ਲੁੱਟਣ ਪੈ ਗਈ। ਪਰ ਭਾਈ ਰਾਮ ਕੁਇਰ ਜੀ ਤੇ ਉਹਨਾਂ ਦੀ ਸੰਗਤ ਬੈਠੀ ਰਹੀ। ਉਹਨਾਂ ਲੁੱਟ ਵਿਚ ਹਿੱਸਾ ਨਹੀਂ ਲਿਆ।

ਅਗਲੇ ਦਿਨ ਗੁਰੂ ਜੀ ਨੇ ਰਾਮ ਕੁਇਰ ਨੂੰ ਪੁੱਛਿਆ, 'ਤੁਸਾਂ ਕੜਾਹ ਕਿਉਂ ਨਹੀਂ ਲੁੱਟਿਆ, ਜਦ ਕਿ ਸਾਡੀ ਆੱਗਿਆ ਸੀ। ਫਿਰ ਤੁਸਾਂ ਇਹ ਦੰਭ ਕਿਉਂ ਰਚਾ-ਇਆ ? ਤੁਹਾਡੀ ਸੰਗਤ ਵਿਚ ਬਹੁਤ ਪਖੰਡ ਹੋਵੇਗਾ।' (ਭਾਵ, ਗੁਰੂ ਜੀ ਨੇ ਰਾਮ ਕੁਇਰ ਨੂੰ ਵੀ ਸਰਾਪ ਦੇ ਦਿੱਤਾ।)

ਰਾਮ ਕੁਇਰ ਜੀ ਨੇ ਬੇਨਤੀ ਕੀਤੀ, 'ਮੇਰੇ ਜਿਉਂਦਿਆਂ ਨਾ ਹੋਵੇ, ਮੇਰੇ ਪੋਤਰੇ ਦੇ ਸਮੇਂ ਹੋਵੇ।'

ਰਾਮ ਕੁਇਰ ਦਾ ਪੋਤਰਾ ਕੁਕਰਮੀ ਹੋ ਗਿਆ।

---

# ਅੰਸੂ ੩੫

(ਭਾਈ ਰਾਮ ਕੁਇਰ)

ਇਕ ਦਿਨ ਇਕ ਭਾਰੀ (ਸ਼ਕਤੀਸ਼ਾਲੀ) ਧਨੁਖ ਵੇਖ ਕੇ ਰਾਮ ਕੁਇਰ ਨੇ ਸੋਚਿਆ, ਸ਼ਾਇਦ ਇਹ ਗੁਰੂ ਜੀ ਨਾ ਚਲਾ ਸੱਕਣ। ਗੁਰੂ ਜੀ ਰਾਮ ਕੁਇਰ ਨੂੰ ਨਾਲ ਲੈ ਕੇ ਬਾਹਰ ਗਏ, ਤੇ ਉਸੇ ਧਨੁਖ ਨਾਲ ਤੀਰ ਚਲਾਉਣ ਲੱਗੇ। ਰਾਮ ਕੁਇਰ ਦਾ ਸ਼ੰਕਾ ਦੂਰ

ਹੋ ਗਿਆ। ਉਹਨਾਂ ਗੁਰੂ ਜੀ ਨੂੰ ਸਮਰੱਥ ਮੰਨਿਆਂ।

ਏਨੇ ਤਕ ਹਾਥੀ ਆ ਗਿਆ। ਮਹਾਵਤ ਨੇ ਬਿਠਾ ਦਿਤਾ। ਗੁਰੂ ਜੀ ਰਾਮ ਕੁਇਰ ਦੇ ਮੋਢੇ ਤੇ ਹੱਥ ਧਰ ਕੇ ਚੜ੍ਹਨ ਲੱਗੇ, ਤਾਂ ਉਹਨਾਂ ਇਉਂ ਮਹਿਸੂਸ ਕੀਤਾ, ਜਿਵੇਂ ਲੱਖਾਂ ਮਣ ਭਾਰ ਪੈ ਗਿਆ ਹੋਵੇ। ਗੁਰੂ ਜੀ ਨੇ ਜ਼ੋਰ ਦੇ ਕੇ ਰਾਮ ਕੁਇਰ ਜੀ ਨੂੰ ਆਪਣੇ ਪਾਸ ਬਿਠਾ ਲਿਆ। ਰਾਮ ਕੁਇਰ ਨੇ ਕਿਹਾ, 'ਆਪ ਸਮਰੱਥ ਹੋ। ਆਪ ਦੀ ਕਿਰਪਾ ਨਾਲ ਹੀ ਕੋਈ ਮਾਯਾ ਤੋਂ ਬਚ ਸਕਦਾ ਹੈ।'

ਗੁਰੂ ਜੀ ਸਾਰੇ ਸਿੱਖਾਂ ਨੂੰ ਉਪਦੇਸ਼ ਕਰਦੇ, ਕਿ ਕੇਸ ਰੱਖੋ, ਤੇ ਅੰਮ੍ਰਿਤ ਛਕੋ। ਸਿੱਖਾਂ ਨੇ ਇਕ ਦਿਨ ਸਵਾਲ ਕੀਤਾ,

"ਰਾਮ ਕੁਇਰ ਜੀ ਸਿੱਖ ਵਿਸ਼ੇਸ਼।
ਕਯੋਂ ਨਹਿੰ ਧਾਰਤਿ ਹੈਂ ਸਿਰ ਕੇਸ਼।੩੫।"

ਗੁਰੂ ਜੀ ਨੇ ਕਿਹਾ, 'ਲੋਕਾਂ ਦੇ ਕੇਸ ਬਾਹਰ ਨੂੰ ਵਧਦੇ ਹਨ। ਇਹਨਾਂ ਦੇ ਅੰਦਰ ਨੂੰ ਵਧਦੇ ਹਨ।'

(ਕਵੀ ਜੀ ਨੇ ਕਿੰਨਾ ਭੁਲੇਖਾ ਪਾ ਦਿਤਾ ਹੈ। ਕੀ ਰਾਮ ਕੁਇਰ ਜੀ ਕੇਸਾਧਾਰੀ ਨਹੀਂ ਸਨ? ਗੁਰ ਬਿਲਾਸ ਵਿਚ ਲਿਖਿਆ ਹੈ, "ਰਾਮ ਕੁਇਰ ਤੇ ਕ੍ਰਿਪਾ ਨਿਧਿ, ਗੁਰਬਖ਼ਸ਼ ਸਿੰਘ ਕਰ ਲੀਨ।" ਇਸ ਦਾ ਅਰਥ ਹੈ, ਰਾਮ ਕੁਇਰ ਜੀ ਨੇ ਅੰਮ੍ਰਿਤ ਛਕਿਆ, ਤਾਂ ਗੁਰਬਖ਼ਸ਼ ਸਿੰਘ ਨਾਮ ਪਿਆ। ਪਿਛੇ ਕਵੀ ਸੰਤੋਖ ਸਿੰਘ ਜੀ ਵੀ ਉਹਨਾਂ ਦਾ ਨਾਮ ਗੁਰਬਖ਼ਸ਼ ਸਿੰਘ ਲਿਖ ਆਏ ਹਨ। ਵੇਖੋ ਰਾਸ ਇਕ, ਅੰਸੂ ੨, ਅੰਕ ੨੮। ਫਿਰ ਉਹਨਾਂ ਦੇ ਸ਼ਿਰ ਤੇ ਕੇਸ ਕਿਉਂ ਨਹੀਂ ਸਨ? ਬਹੁਤ ਵਡਾ ਭੁਲੇਖਾ ਹੈ ਲੇਖਕ ਨੂੰ।)

---

## ਅੰਸੂ ੩੬

(ਜੋਗਾ ਸਿੰਘ)

ਪਿਸ਼ਾਵਰ ਵਾਸੀ ਜੋਗਾ ਸਿੰਘ ਗੁਰੂ ਜੀ ਪਾਸ ਰਹਿੰਦਾ ਸੀ। ਕਈ ਸਾਲਾਂ ਪਿੱਛੋਂ ਉਸ ਦੇ ਮਾਤਾ ਪਿਤਾ ਆਏ। ਗੁਰੂ ਜੀ ਦੀ ਆਗਿਆ ਨਾਲ ਉਹ ਵਿਆਹ ਵਾਸਤੇ ਜੋਗਾ ਸਿੰਘ ਨੂੰ ਨਾਲ ਲੈ ਗਏ।

ਮਗਰੇ ਗੁਰੂ ਜੀ ਨੇ ਹੁਕਮਨਾਮਾ ਦੇ ਕੇ ਇਕ ਸਿੱਖ ਤੋਰ ਦਿਤਾ। ਤੇ ਹੁਕਮ ਕੀਤਾ, 'ਫੇਰੇ ਲੈਣ ਲੱਗਿਆਂ ਇਹ ਇਕ ਲਾਂਵ ਲੈ ਲਵੇ, ਤਾਂ ਸਾਡਾ ਹੁਕਮਨਾਮਾ ਦੇ ਦੇਣਾ।'

ਜੋਗਾ ਸਿੰਘ ਨੇ ਪਹਿਲੀ ਲਾਂਵ ਪੂਰੀ ਕੀਤੀ, ਤਾਂ ਸਿੱਖ ਨੇ 'ਹੁਕਮਨਾਮਾ' ਦੇ ਦਿਤਾ, 'ਪਹਿਲਾਂ ਇਹ ਪੜ੍ਹ ਲਵੋ।'

ਲਿਖਿਆ ਸੀ, 'ਜੋ ਕੰਮ ਵੀ ਕਰ ਰਿਹਾ ਹੈਂ, ਵਿਚੇ ਛਡ ਕੇ ਅਗਲਾ ਕਦਮ ਸਾਡੇ ਵੱਲ ਉਠਾਉਣਾ।'

ਜੋਗਾ ਸਿੰਘ ਨੇ ਹੁਕਮਨਾਮਾ ਮਾਪਿਆਂ ਨੂੰ ਪੜ੍ਹ ਸੁਣਾਇਆ। ਮਾਪਿਆਂ ਕਿਹਾ, ਫੇਰੇ ਲੈ ਕੇ ਹੁਣੇ ਚਲਾ ਜਾਈਂ।

ਜੋਗਾ ਸਿੰਘ ਨੇ ਕਿਹਾ,

"ਸਿਖ ਅਰੁ ਸਤੀ ਸਮਾਨ ਪਛਾਨੋ।
ਨੈਕ ਮੁਰੇ ਮਨ ਧਰਮ ਸੁ ਹਾਨੋ।੧੬।"

'ਮੇਰੇ ਪਟਕੇ ਨਾਲ ਫੇਰੇ ਦੇ ਲਿਓ।' ਇਹ ਕਹਿੰਦਾ ਜੋਗਾ ਸਿੰਘ ਉਸੇ ਵੇਲੇ ਤੁਰ ਪਿਆ।

ਇਸ ਕਰਨੀ ਦਾ ਜੋਗਾ ਸਿੰਘ ਦੇ ਮਨ ਵਿਚ ਹੰਕਾਰ ਹੋ ਗਿਆ। ਉਹ ਹੁਸ਼ਿਆਰ-ਪੁਰ ਪੁੱਜਾ, ਤਾਂ ਇਕ ਵੇਸਵਾ ਤੇ ਮੋਹਤ ਹੋ ਗਿਆ।

ਜਾਣੀ ਜਾਣ ਗੁਰੂ ਜੀ ਪਹਿਰੇਦਾਰ ਦਾ ਰੂਪ ਧਾਰ ਕੇ ਵੇਸਵਾ ਦੇ ਦਵਾਰੇ ਜਾ ਖਲੇ। ਪਹਿਰ ਰਾਤ ਬੀਤੀ, ਜੋਗਾ ਸਿੰਘ ਗਿਆ, ਪਰ ਪਹਿਰੇਦਾਰ ਨੂੰ ਵੇਖ ਕੇ ਮੁੜ ਗਿਆ।

ਅੱਧੀ ਰਾਤ ਫਿਰ ਜੋਗਾ ਸਿੰਘ ਗਿਆ, ਪਰ ਪਹਿਰੇਦਾਰ ਅਜੇ ਵੀ ਖਲਾ ਸੀ। ਲਾਚਾਰ ਜੋਗਾ ਸਿੰਘ ਵਾਪਸ ਮੁੜ ਗਿਆ।

ਰਾਤ ਪਹਿਰ ਰਹਿ ਗਈ। ਜੋਗਾ ਸਿੰਘ ਫਿਰ ਜਾ ਪਹੁੰਚਾ। ਪਹਿਰੇਦਾਰ ਅਜੇ ਵੀ ਖਲਾ ਸੀ। ਜੋਗਾ ਸਿੰਘ ਨੂੰ ਚੈਨ ਕਿੱਥੇ। ਸੂਰਜ ਚੜ੍ਹਨ ਤੋਂ ਕੁਛ ਸਮਾਂ ਪਹਿਲਾਂ ਚੌਥੀ ਵਾਰ ਜੋਗਾ ਸਿੰਘ ਗਿਆ। ਪਰ ਪਹਿਰੇਦਾਰ ਨੂੰ ਵੇਖ ਕੇ ਮੁੜ ਗਿਆ।

ਦਿਨ ਚੜ੍ਹ ਆਇਆ। ਜੋਗਾ ਸਿੰਘ ਨੂੰ ਆਪਣੇ ਆਪ ਦਾ ਗਿਆਨ ਹੋਇਆ, ਤਾਂ ਉਹ ਆਪਣੇ ਕਰਮ 'ਤੇ ਪਛਤਾਉਣ ਲਗਾ।

ਜੋਗਾ ਸਿੰਘ ਅਨੰਦਪੁਰ ਜਾ ਕੇ ਗੁਰੂ ਜੀ ਦੇ ਚਰਨਾਂ ਤੇ ਜਾ ਡਿੱਗਾ। ਗੁਰੂ ਜੀ ਨੇ ਕਿਹਾ, ਜੇ ਅਸੀਂ ਆਪਣੇ ਸਿੱਖ ਦੀ ਸਹਾਇਤਾ ਨਾ ਕਰਦੇ, ਤਾਂ ਹੋਰ ਕੌਣ ਕਰਦਾ।

ਫਿਰ ਗੁਰੂ ਜੀ ਨੇ ਜੋਗਾ ਸਿੰਘ ਨੂੰ ਕੁਛ ਸਮੇਂ ਵਾਸਤੇ ਵਾਪਸ ਘਰ ਭੇਜ ਦਿਤਾ।

---

# ਅੰਸੂ ੩੭

(ਗਊ ਦੀ ਕਸਮ ਤੇ ਅਨੰਦਪੁਰ ਛਡਣਾ)

ਭੀਮ ਚੰਦ ਦੇ ਬੁਲਾਏ ਫਿਰ ਸਾਰੇ ਰਾਜੇ ਉਸ ਕੋਲ ਇਕੱਠੇ ਹੋਏ। ਅਨੰਦਪੁਰ ਛੁਡਾਉਣ ਬਾਰੇ ਸੋਚਣ ਲੱਗੇ। ਘੁਮੰਡ ਚੰਦ ਨੇ ਕਿਹਾ, 'ਤੁਹਾਡਾ ਵਜ਼ੀਰ ਪੰਮਾ ਕਹਿੰਦਾ ਸੀ, ਮੈਂ ਅਨੰਦਪੁਰ ਖ਼ਾਲੀ ਕਰਾ ਸਕਦਾ ਹਾਂ, ਹੁਣ ਉਸ ਨੂੰ ਕਹੋ।'

ਪੰਮੇ ਨੇ ਕਿਹਾ, ਗੁਰੂ ਜੀ ਗਊ ਦੀ ਆਣ ਮੰਨ ਲੈਣਗੇ। ਹੁਕਮ ਕਰੋ, ਤਾਂ ਮੈਂ ਜਾਂਦਾ ਹਾਂ। ਹੋਰ ਕੋਈ ਚਾਰਾ ਨਹੀਂ।

ਰਾਜਿਆਂ ਦੀ ਸਲਾਹ ਨਾਲ ਪੰਮਾ ਆਟੇ ਦੀ ਗਊ ਬਣਾ ਕੇ ਰਾਤ ਗਿਆ। ਕਿਲ੍ਹੇ

ਦੇ ਬੂਹੇ ਅੱਗੇ ਚੌਕ ਪੂਰ ਕੇ ਵਿਚ ਗਊ ਤੇ ਚਿੱਠੀ ਰਖ ਕੇ ਚੋਰੀ ਚੋਰੀ ਵਾਪਸ ਚਲਾ ਗਿਆ।

ਸਵੇਰੇ ਸਿੱਖਾਂ ਵੇਖਿਆ, ਤਾਂ ਗੁਰੂ ਜੀ ਨੂੰ ਜਾ ਦੱਸਿਆ। ਚਿੱਠੀ ਵਿਚ ਲਿਖਿਆ ਸੀ,'ਆਪ ਕੁਛ ਦਿਨ ਅਨੰਦਪੁਰ ਛਡ ਜਾਵੋ,ਤਾਂ ਕਿ ਰਾਜਿਆਂ ਦੀ ਰਹਿ ਆ ਜਾਵੇ। ਫਿਰ ਆਪ ਨੇ ਅਨੰਦਪੁਰ ਆ ਵੱਸਣਾ। ਆਪ ਜੀ ਨੂੰ ਗਊ ਦੀ ਆਣ ਹੈ।'

ਗਊ ਦੀ ਆਣ (ਸੌਗੰਧ) ਗੁਰੂ ਜੀ ਤੋੜ ਨਾ ਸਕੇ, ਤੇ ਓਸੇ ਵੇਲੇ ਤਿਆਰੀ ਦਾ ਹੁਕਮ ਦੇ ਦਿਤਾ।

ਦਯਾ ਸਿੰਘ, ਉਦੇ ਸਿੰਘ ਆਦਿ ਨੇ ਬੇਨਤੀ ਕੀਤੀ, ਕਿ ਇਸ ਤਰਾਂ ਅਨੰਦਪੁਰ ਛਡ ਕੇ ਜਾਣਾ ਠੀਕ ਨਹੀਂ।

ਗੁਰੂ ਜੀ ਨੇ ਕਿਹਾ, 'ਵੈਰੀ ਨੇ ਇਕ ਕਿਸਮ ਦੀ ਹਾਰ ਮੰਨ ਲਈ ਹੈ। ਇਸ ਵਾਸਤੇ ਉਹਨੇ ਗਊ ਦੀ ਕਸਮ ਰਖੀ ਹੈ।'

"ਜੇ ਹਮ ਧੇਨੁ ਸਪਥ ਨਹਿੰ ਮਾਨੇ, ਆਨ ਕੌਨ ਤਬ ਮਾਨੇ।...੪੫।"

(ਤਾਂ ਕੀ ਗੁਰੂ ਜੀ ਵਾਸਤੇ ਗਊ ਦੀ ਕਸਮ ਮੰਨਣੀ ਜ਼ਰੂਰੀ ਸੀ ?)

ਅਨੰਦਪੁਰ ਛੱਡਣ ਦਾ ਹੁਕਮ ਦੇ ਦਿਤਾ।

---

## ਅੰਸੂ ੩੮

(ਅਨੰਦਪੁਰ ਛਡਣਾ ਤੇ ਜੰਗ)

ਅਨੰਦਪੁਰ ਛਡ ਕੇ ਗੁਰੂ ਜੀ 'ਨਿਰਮੋਹ' ਜਾ ਉਤਰੇ। ਸਾਰੇ ਰਾਜਿਆਂ ਨੇ ਚੁਫੇ-ਰਿਓਂ ਹਮਲਾ ਕਰ ਦਿਤਾ। ਬੜਾ ਘਮਸਾਣ ਦਾ ਜੰਗ ਹੋਇਆ। ਬੜੀ ਸਖ਼ਤ ਲੜਾਈ ਪਿਛੋਂ ਰਾਜੇ ਹਾਰ ਕੇ ਪਿੱਛੇ ਹਟ ਗਏ।

---

## ਅੰਸੂ ੩੯

(ਮੈਦਾਨ ਵਿਚ ਡੇਰਾ)

ਰਾਜਿਆਂ ਨੇ ਫਿਰ ਸਰਹਿੰਦ ਮਦਦ ਵਾਸਤੇ ਆਪਣਾ ਦੂਤ ਭੇਜਿਆ। ਉਸ ਦਿਨ ਜੰਗ ਬੰਦ ਰਿਹਾ।

---

## ਅੰਸੂ ੪੦

(ਤੋਪ ਦੇ ਗੋਲੇ ਤੋਂ ਬਚਾਓ)

ਤਿਆਰ ਹੋ ਕੇ ਗੁਰੂ ਜੀ ਪਲੰਘ ਤੇ ਸਜੇ ਬੈਠੇ ਸਨ। ਰਾਜਿਆਂ ਨੇ ਦੂਰਬੀਨ ਨਾਲ

ਗੁਰੂ ਜੀ ਨੂੰ ਤਕਿਆ ।

ਇਕ ਮੁਸਲਮਾਨ ਤੋਪਚੀ ਨੇ ਕਿਹਾ, 'ਮੈਂ ਤੋਪ ਦੇ ਗੋਲੇ ਨਾਲ ਗੁਰੂ ਜੀ ਨੂੰ ਹੁਣੇ ਉਡਾ ਦੇਂਦਾ ਹਾਂ ।' ਭੀਮ ਚੰਦ ਨੇ ਉਸ ਨੂੰ ਪੰਜ ਹਜ਼ਾਰ ਨਕਦ ਤੇ ਇਕ ਪਿੰਡ ਇਨਾਮ ਦੇਣ ਦਾ ਵਾਅਦਾ ਕੀਤਾ ।

ਅਗਲੇ ਦਿਨ ਗੁਰੂ ਜੀ ਫਿਰ ਓਸੇ ਅਸਥਾਨ ਤੇ ਪਲੰਘ ਉਤੇ ਆ ਬੈਠੇ । ਸੂਹੇਂ ਨੇ ਅਰਜ਼ ਕੀਤੀ, ਕਿ ਵੈਰੀ ਨੇ ਹਜ਼ੂਰ 'ਤੇ ਗੋਲਾ ਚਲਾਉਣ ਵਾਸਤੇ ਤੋਪ ਤਿਆਰ ਕੀਤੀ ਹੈ । ਹਜ਼ੂਰ ਇਸ ਥਾਂ ਨਾ ਬੈਠਣ ।

ਗੁਰੂ ਜੀ ਨੇ ਕਿਹਾ,'ਅਕਾਲ ਪੁਰਖ ਦੇ ਰੰਗ ਵੇਖੋ ।'

ਦੁਸ਼ਮਣ ਦਾ ਗੋਲਾ ਆਇਆ । ਗੁਰਦੇਵ ਪਾਸ ਖਲਾ ਇਕ ਸਿੱਖ ਸ਼ਹੀਦ ਹੋ ਗਿਆ । ਗੁਰੂ ਜੀ ਨੇ ਤੀਰ ਚਲਾਇਆ, ਜੋ ਤੋਪਚੀ ਦੇ ਮੱਥੇ ਵਿਚ ਲੱਗਾ । ਉਸ ਦਾ ਭਾਈ ਕੋਲ ਖਲਾ ਸੀ । ਦੂਸਰੇ ਤੀਰ ਨਾਲ ਗੁਰੂ ਜੀ ਨੇ ਉਸ ਨੂੰ ਮਾਰ ਦਿਤਾ। ਫਿਰ ਤੋਪ ਦੇ ਨੇੜੇ ਕੋਈ ਨਾ ਜਾਏ । ਓਸੇ ਥਾਂ 'ਤੇ ਦੋਹਾਂ ਦੀਆਂ ਕਬਰਾਂ ਹਨ, ਜਿਸ ਥਾਂ ਨੂੰ 'ਸਿਆਹੀ ਟਿੱਬੀ' ਕਹਿੰਦੇ ਹਨ ।

---

# ਅੰਸੂ ੪੧

(ਵਜ਼ੀਰ ਖ਼ਾਂ ਦਾ ਆਉਣਾ)

ਓਧਰੋਂ ਬਾਦਸ਼ਾਹ ਦਾ ਹੁਕਮ ਵਜ਼ੀਰ ਖ਼ਾਂ ਨੂੰ ਪੁੱਜ ਗਿਆ, ਕਿ ਗੁਰੂ ਦੇ ਟਾਕਰੇ 'ਤੇ ਜਾਉ ।

ਇਕ ਪਾਸਿਓਂ ਫ਼ੌਜ ਲੈ ਕੇ ਵਜ਼ੀਰ ਖ਼ਾਂ ਆ ਗਿਆ, ਤੇ ਇਕ ਪਾਸੇ ਰਾਜੇ ਖਲੇ ਸਨ । ਗੁਰੂ ਜੀ ਨੇ ਹੁਕਮ ਦਿਤਾ, ਸਿੱਖ ਮੋਰਚਿਆਂ ਵਿਚ ਬੈਠ ਕੇ ਲੜਨ, ਅੱਗੇ ਨਹੀਂ ਵਧਣਾ ।

ਇਕ ਪਾਸਿਓਂ ਰਾਜਿਆਂ ਤੇ ਇਕ ਪਾਸਿਓਂ ਵਜੀਦ ਖ਼ਾਂ (ਕਵੀ ਜੀ ਵਜ਼ੀਰ ਖ਼ਾਂ ਨੂੰ ਵਜੀਦ ਖ਼ਾਂ ਹੀ ਲਿਖਦੇ ਹਨ) ਨੇ ਧਾਵਾ ਬੋਲ ਦਿਤਾ । ਸਿੰਘਾਂ ਨੇ ਬੜਾ ਡਟ ਕੇ ਟਾਕਰਾ ਕੀਤਾ । ਸਾਰਾ ਦਿਨ ਘੋਰ ਯੁੱਧ ਪਿੱਛੋਂ ਰਾਤ ਨੂੰ ਦੋਹਾਂ ਧਿਰਾਂ ਆਰਾਮ ਕੀਤਾ ।

---

# ਅੰਸੂ ੪੨

(ਰਾਇ ਬਿਸਾਲੀ)

ਵਜ਼ੀਰ ਖ਼ਾਂ ਨੇ ਪੁਛਿਆ, ਕਿ ਤੁਹਾਡਾ ਵੈਰ ਕਿਸ ਗੱਲੋਂ ਪਿਆ ।

ਭੀਮ ਚੰਦ ਨੇ ਉਤਰ ਦਿਤਾ, 'ਗੁਰੂ ਜੀ ਨੇ ਸਾਨੂੰ ਸਿੱਖ ਬਣਨ ਵਾਸਤੇ ਕਿਹਾ । ਨਾਲ ਹੀ ਸਾਨੂੰ ਕਿਹਾ, ਕਿ ਅਸਾਂ ਗੁਰੂ ਤੇਗ ਬਹਾਦਰ ਦਾ ਮੁਗਲਾਂ ਤੋਂ ਵੈਰ ਲੈਣਾ ਹੈ, ਸਾਡਾ ਸਾਥ ਦਿਹੋ । ਮੁਗਲਾਂ ਨੂੰ ਮਾਰ ਕੇ ਮੈਂ ਤੁਹਾਨੂੰ ਰਾਜ ਦਿਆਂਗਾ । ਅਸੀਂ ਬਾਦਸ਼ਾਹ

ਦੇ ਵਫ਼ਾਦਾਰ ਹਾਂ । ਅਸਾਂ ਇਹ ਗੱਲ ਨਾ ਮੰਨੀ । ਏਸੇ ਕਾਰਨ ਵੈਰ ਪੈ ਗਿਆ ।

ਸਤਲੁਜ ਦੇ ਦੂਸਰੇ ਪਾਸੇ 'ਬਿਸਾਲੀ' ਨਗਰ ਹੈ । ਓਥੋਂ ਦਾ ਰਾਜਾ ਗੁਰੂ ਜੀ ਦੀ ਸ਼ਰਣ ਆਇਆ, ਕਿ ਆਪ ਮੇਰੇ ਪਾਸ ਚੱਲ ਕੇ ਦਰਸ਼ਨ ਦਿਹੋ । ਗੁਰੂ ਜੀ ਨੇ ਫ਼ੁਰਮਾਇਆ ਚੱਲ ਕੇ ਪ੍ਰਬੰਧ ਕਰੋ, ਅਸੀਂ ਆਵਾਂਗੇ ।

---

# ਅੰਸੂ ੪੩

(ਜੰਗ)

ਗੁਰੂ ਜੀ ਨੇ ਪਰਵਾਰ ਰਾਜੇ ਨਾਲ ਬਿਸਾਲੀ ਨੂੰ ਤੋਰ ਦਿਤਾ, ਤੇ ਆਪ ਫ਼ੌਜ ਸਣੇ ਪਿੱਛੇ ਲੱਗ ਤੁਰੇ । ਵੈਰੀ ਨੇ ਚੁਫੇਰਿਓਂ ਧਾਵਾ ਬੋਲ ਦਿਤਾ । ਸਿੰਘ ਲੜਦੇ ਲੜਦੇ ਅੱਗੇ ਤੁਰੇ ਜਾਂਦੇ । ਵੈਰੀ ਦਾ ਬਹੁਤ ਨੁਕਸਾਨ ਹੋਇਆ । ਇਸ ਤਰਾਂ ਸਤਲੁਜ ਕੰਢੇ ਜਾ ਪੁੱਜੇ ।

---

# ਅੰਸੂ ੪੪

(ਸਾਹਿਬ ਚੰਦ ਸ਼ਹੀਦ)

ਸਤਲੁਜ ਕੰਢੇ ਲੜਾਈ ਪੂਰੇ ਜ਼ੋਰ 'ਤੇ ਪਹੁੰਚ ਗਈ । ਵੈਰੀ ਨੇ ਚੁਫੇਰਿਓਂ ਹਮਲਾ ਕਰ ਦਿਤਾ । ਘੇਰੇ ਵਿਚ ਆ ਕੇ ਏਥੇ ਗੁਰੂ ਕਾ ਜਰਨੈਲ ਸਾਹਿਬ ਚੰਦ ਸ਼ਹੀਦ ਹੋ ਗਿਆ। ਗੁਰੂ ਜੀ ਨੇ ਆਪ ਹੱਲਾ ਕਰ ਕੇ ਸਾਹਿਬ ਚੰਦ ਦੀ ਲੋਥ ਉਠਾ ਲਿਆਂਦੀ । ਏਥੇ ਬੜਾ ਘਮਸਾਣ ਦਾ ਯੁੱਧ ਹੋਇਆ । ਵੈਰੀ ਮਾਰ ਖਾ ਕੇ ਪਿੱਛੇ ਹਟ ਗਿਆ । ਗੁਰੂ ਜੀ ਦਰਿਆ ਪਾਰ ਹੋ ਗਏ ।

---

# ਅੰਸੂ ੪੫

(ਬਿਸਾਲੀ ਪੁੱਜੇ)

ਦਰਿਆ ਪਾਰ ਕਰਨ ਲਗਿਆਂ ਸਖ਼ਤ ਜੰਗ ਹੋਇਆ । ਵੈਰੀ ਹਾਰ ਕੇ ਪਿੱਛੇ ਹਟ ਗਏ, ਤੇ ਸਿੱਖ ਦਰਿਆਓਂ ਪਾਰ ਹੋ ਗਏ ।

ਭੀਮ ਚੰਦ ਨੇ ਇਕ ਹਾਥੀ ਤੇ ਬਹੁਤ ਸਾਰਾ ਨਜ਼ਰਾਨਾ ਦੇ ਕੇ ਵਜ਼ੀਰ ਖ਼ਾਨ ਨੂੰ ਓਥੋਂ ਵਿਦਿਆ ਕਰ ਦਿਤਾ ।

ਓਧਰ ਸਿੱਖਾਂ ਨੇ ਦਰਿਆਓਂ ਪਾਰ ਰਾਤ ਗੁਜ਼ਾਰੀ । ਬਿਸਾਲੀ ਦਾ ਰਾਜਾ ਆਪ ਆ ਕੇ ਗੁਰੂ ਜੀ ਨੂੰ ਬਿਸਾਲੀ ਲੈ ਗਿਆ । ਗੁਰੂ ਜੀ ਦਾ ਡੇਰਾ ਆਪਣੇ ਘਰ ਕਰਵਾਇਆ ।

---

# ਅੰਸੂ ੪੬

(ਬਿਸਾਲੀ ਡੇਰਾ)

ਇਕ ਦਿਨ ਸਿੱਖ ਦਰਿਆਓਂ ਪਾਰ ਸ਼ਕਾਰ ਖੇਡਣ ਗਏ। ਅੱਗੇ ਭੀਮ ਚੰਦ ਦੇ ਲੋਕਾਂ ਨਾਲ ਮੁਠਭੇੜ ਹੋ ਗਈ। ਪਹਾੜੀਏ ਹਾਰ ਕੇ ਨੱਸ ਗਏ। ਸਿੱਖ ਵੈਰੀ ਦਾ ਡੇਰਾ ਲੁੱਟ ਕੇ ਬਿਸਾਲੀ ਚਲੇ ਗਏ।

---

# ਅੰਸੂ ੪੭

(ਭਿੰਬੌਰ ਦੇ ਰਾਜੇ ਨਾਲ ਮੇਲ)

ਇਕ ਦਿਨ ਗੁਰੂ ਜੀ ਸ਼ਕਾਰ ਖੇਡਦੇ ਬਿੰਭੌਰ ਦੇ ਇਲਾਕੇ ਵਿਚ ਚਲੇ ਗਏ। ਰਾਜੇ ਨੂੰ ਪਤਾ ਲਗਾ, ਤਾਂ ਉਹ ਸਣੇ ਵਜ਼ੀਰਾਂ ਹਾਜ਼ਰ ਹੋਇਆ। ਸ਼ਰਧਾ ਨਾਲ ਰਾਜਾ ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਉਸ ਨੇ ਪ੍ਰੇਮ ਭਾਵ ਨਾਲ ਗੁਰੂ ਜੀ ਤੇ ਸਿੱਖਾਂ ਦੀ ਸੇਵਾ ਕੀਤੀ।

---

# ਅੰਸੂ ੪੮

(ਕਲਮੋਟ ਨੂੰ ਘੇਰਨਾ)

ਕੁਛ ਸਿੱਖਾਂ ਨੇ ਆ ਕੇ ਖ਼ਬਰ ਦਿਤੀ, ਕਿ ਕਲਮੋਟ ਦੇ ਰੰਘੜਾਂ ਤੇ ਗੁੱਜਰਾਂ ਨੇ ਆਉਂਦੀ ਸੰਗਤ ਲੁੱਟ ਲਈ ਹੈ।

ਅਗਲੇ ਦਿਨ ਗੁਰੂ ਜੀ ਫ਼ੌਜ ਲੈ ਕੇ ਕਲਮੋਟ 'ਤੇ ਜਾ ਪਏ। ਕਿਲ੍ਹਾ ਢਾਹ ਦਿਤਾ। ਓਹਾ ਬਚਿਆ, ਜਿਸ ਨੇ ਹਥਿਆਰ ਸੁੱਟ ਕੇ ਸਾਫ਼ੀ ਮੰਗ ਲਈ। ਸੰਗਤ ਲੁੱਟੀ ਦਾ ਬਦਲਾ ਲੈ ਲਿਆ।

---

# ਅੰਸੂ ੪੯

(ਵਾਪਸ ਅਨੰਦਪੁਰ ਆਏ)

ਸਮੇਤ ਪਰਵਾਰ ਗੁਰੂ ਜੀ ਵਾਪਸ ਅਨੰਦਪੁਰ ਆ ਗਏ। ਜਿਹੜੇ ਲੋਕ ਡਰ ਕੇ ਚਲੇ ਗਏ ਸਨ, ਵਾਪਸ ਆ ਗਏ। ਫਿਰ ਰੌਣਕਾਂ ਹੋ ਗਈਆਂ।

---

# ਅੰਸੂ ੫੦

(ਭੀਮ ਚੰਦ ਦਾ ਮੇਲ)

ਭੀਮ ਚੰਦ ਨੇ ਗੁਰੂ ਜੀ ਵੱਲ ਬੇਨਤੀ ਲਿਖੀ, ਕਿ ਮੈਂ ਹਜ਼ੂਰ ਦੀ ਸ਼ਰਣ ਹਾਂ, ਮੇਰੀ

ਪਿਛਲੀ ਭੁੱਲ ਮਾਫ਼ ਕਰ ਦਿਤੀ ਜਾਵੇ ।

ਗੁਰੂ ਜੀ ਨੇ ਉਤਰ ਲਿਖਵਾਇਆ, 'ਤੁਸਾਂ ਝਗੜਾ ਕੀਤਾ ਸੀ, ਅਸਾਂ ਨਹੀਂ । ਹੁਣ ਜੇ ਮੇਲ ਚਾਹੁੰਦੇ ਹੋ, ਤਾਂ ਅਸੀਂ ਵਿਰੋਧ ਨਹੀਂ ਕਰਾਂਗੇ ।'

ਸਮਝੌਤਾ ਹੋ ਗਿਆ । ਰਾਜੇ ਆਏ ਦਿਨ ਨਜ਼ਰਾਨੇ ਭੇਜਣ ਲੱਗੇ । ਸਿੰਘ ਜੰਗਲਾਂ ਵਿਚ ਸ਼ਕਾਰ ਖੇਡਦੇ ਤੇ ਜੰਗ ਦਾ ਅਭਿਆਸ ਕਰਦੇ ।

ਇਕ ਦਿਨ ਗੁਰੂ ਜੀ ਦਰਬਾਰ ਲਾਈ ਬੈਠੇ ਸਨ । ਸਾਧੂ ਦੇ ਰੂਪ ਵਿਚ ਨਾਰਦ ਆਇਆ । ਉਸ ਨੇ ਪੰਛੀ ਦੇ ਸੁੰਦਰ ਖੰਭ ਭੇਟ ਕੀਤੇ । ਕੁਛ ਚਿਰ ਗੁਰੂ ਜੀ ਦੀ ਉਸਤਤ ਕਰ ਕੇ ਨਾਰਦ ਲੋਪ ਹੋ ਗਿਆ ।

ਸਿੱਖਾਂ ਦੇ ਪੁਛਣ ਤੇ ਗੁਰੂ ਜੀ ਨੇ ਦੱਸਿਆ, ਇਹ ਬ੍ਰਹਮਾ ਦਾ ਪੁੱਤਰ ਨਾਰਦ ਸੀ ।

ਉਹ ਖੰਭ ਗੁਰੂ ਜੀ ਨੇ ਤੀਰਾਂ ਨਾਲ ਲਗਵਾ ਲਏ ।

---

# ਅੰਸੂ ੫੧

(ਖੰਭਾਂ ਦਵਾਰਾ ਉਪਦੇਸ਼)

ਗੁਰੂ ਜੀ ਨੇ ਸਿੱਖਾਂ ਨੂੰ ਕਿਹਾ, 'ਅਸੀਂ ਬਾਣ ਚਲਾਉਣ ਲੱਗੇ ਹਾਂ । ਤੁਸੀਂ ਵੇਖਦੇ ਰਿਹੋ, ਕਿੱਥੇ ਜਾਂਦੇ ਹਨ ।'

ਇਕ ਇਕ ਕਰ ਕੇ ਗੁਰੂ ਜੀ ਨੇ ਚਾਰ ਤੀਰ ਉਪਰ ਨੂੰ ਚਲਾਏ । ਸਿੱਖਾਂ ਨੇ ਉਪਰ ਨੂੰ ਜਾਂਦੇ ਵੇਖੇ, ਪਰ ਉਹ ਪਰਤਦੇ ਨਾ ਵੇਖੇ ।

ਸਿੱਖਾਂ ਦੇ ਪੁੱਛਣ ਉਤੇ ਗੁਰੂ ਜੀ ਨੇ ਦੱਸਿਆ, ਇਹ ਹੁਮਾਉ (ਹੁਮੱਾ) ਪੰਛੀ ਦੇ ਪਰ ਸਨ । (ਇਸਲਾਮੀ ਵਿਚਾਰ ਹੈ, ਕਿ ਜਿਸ ਦੇ ਸਿਰ ਉਪਰ ਦੀ ਹੁਮੱਾ ਪੰਛੀ ਲੰਘ ਜਾਵੇ, ਉਹ ਬਾਦਸ਼ਾਹ ਬਣ ਜਾਂਦਾ ਹੈ ।) ਉਹ 'ਪਰ' ਤੀਰਾਂ ਨੂੰ ਆਪਣੇ ਦੇਸ ਲੈ ਗਏ ਹਨ । ਏਸੇ ਤਰਾਂ ਜਿਹੜਾ ਗੁਰਬਾਣੀ ਦਾ ਆਸਰਾ ਧਾਰ ਲੈਂਦਾ ਹੈ, ਗੁਰਬਾਣੀ ਉਸ ਨੂੰ ਗੁਰੂ ਦੇ ਦੇਸ ਲੈ ਜਾਂਦੀ ਹੈ । ਜਿੱਥੋਂ ਮੁੜ ਕੇ ਆਉਣ ਜਾਣ ਮੁੱਕ ਜਾਂਦਾ ਹੈ । ਸੋ ਗੁਰਬਾਣੀ ਪੜ੍ਹੋ, ਤੇ ਇਸ ਵਿਚ ਮਨ ਲਾਓ ।

# ਚੌਥੀ ਰੁੱਤ ਸਮਾਪਤ

# ਪੰਜਵੀਂ ਰੁਤ

## ਅੰਸੂ ੧

ਪਹਿਲੇ ਦੋ ਅੰਕਾਂ ਵਿਚ ਮਹਾਂਪੁਰਸ਼ਾਂ ਦੀ ਸਿਫ਼ਤ ਹੈ,ਤੇ ਤੀਸਰੇ ਅੰਕ ਵਿਚ ਸੁਰਸਤੀ ਦੇਵੀ ਦੀ ਅਰਾਧਨਾ ਹੈ। ਚੌਥੇ ਅੰਕ ਵਿਚ ਦਸਾਂ ਗੁਰੂ ਸਾਹਿਬਾਨ ਨੂੰ ਨਮਸਕਾਰ ਹੈ। ਅੱਗੇ ਇਤਿਹਾਸ ਸ਼ੁਰੂ ਹੋ ਜਾਂਦਾ ਹੈ।

ਪੱਛਮ ਦੀ ਸੰਗਤ ਆਈ। ਨਾਲ ਰਵਤਾਸ (ਰੁਹਤਾਸ) ਦਾ ਇਕ ਰਾਵਾ ਗੋਤ ਦਾ ਖੱਤਰੀ ਸੀ। ਉਹ ਆਪਣੀ ਕੰਨਿਆਂ ਦਾ ਡੋਲਾ ਲਿਆਇਆ। ਉਸ ਨੇ ਬੇਨਤੀ ਕੀਤੀ, ਕਿ ਇਸ ਨੂੰ ਆਪਣੀ ਦਾਸੀ ਬਣਾ ਲਵੋ। ਗੁਰੂ ਜੀ ਨੇ ਕਿਹਾ,

"ਜਬ ਕੀ ਹਮ ਦੇਵੀ ਬਿਦਤਾਈ।
ਦਰਸ਼ਨ ਕਰਯੋ ਕਾਲਕਾ ਮਾਈ।੧੯।
ਤਬ ਕੋ ਗ੍ਰਿਸਤ ਕਰਨ ਹਮ ਛੋਰਾ।
ਬ੍ਰਹਮ ਚਰਜ ਮਹਿ ਨਿਤ ਮਨ ਜੋਰਾ।...੨੦।"

(ਕਵੀ ਜੀ ਨੂੰ ਕਾਲਕਾ ਮਾਈ ਦੇ ਪਰਗਟ ਹੋਣ ਤੇ ਪੂਰਨ ਵਿਸ਼ਵਾਸ ਜਾਪਦਾ ਹੈ।)

ਸਿੱਖ ਨੇ ਕਿਹਾ, 'ਮਹਾਰਾਜ! ਜਦੋਂ ਤੋਂ ਮੈਂ ਕੰਨਿਆਂ ਹਜ਼ੂਰ ਦੇ ਅਰਪਣ ਕਰਨ ਦੀ ਅਰਦਾਸ ਕੀਤੀ ਹੈ, ਓਦੋਂ ਤੋਂ ਸਿੱਖ ਸੰਗਤ ਇਸ ਨੂੰ 'ਮਾਤਾ' ਕਹਿੰਦੀ ਹੈ। ਆਪ ਹਰ ਹਾਲਤ ਵਿਚ ਇਸ ਨੂੰ ਸੇਵਾ ਦਾ ਮਾਣ ਬਖ਼ਸ਼ ਦਿਹੋ। ਨਹੀਂ ਤਾਂ ਸਾਰੀ ਉਮਰ ਇਹ ਮੇਰੇ ਘਰ ਕੁਆਰੀ ਕਿਵੇਂ ਰਹੇਗੀ।'

ਸੰਗਤ ਦੀ ਬੇਨਤੀ ਪਰਵਾਨ ਕਰਦੇ ਹੋਏ ਗੁਰੂ ਜੀ ਨੇ ਕਿਹਾ, 'ਇਹ ਫਿਰ ਸਾਡੀ ਕੁਆਰੀ ਪਤਨੀ ਬਣ ਕੇ ਰਹੇਗੀ।'

ਸਾਹਿਬ ਦੇਵੀ ਜੀ ਨੂੰ ਮਾਤਾ ਗੁਜਰੀ ਜੀ ਪਾਸ ਭੇਜ ਦਿਤਾ। ਪੰਜ ਦਿਨ ਰਹਿ ਕੇ ਸੰਗਤ ਵਾਪਸ ਚਲੀ ਗਈ।

ਇਕ ਦਿਨ ਗੁਰੂ ਜੀ ਦੇ ਪੁੱਛਣ ਤੇ ਸਾਹਿਬ ਦੇਵਾਂ ਜੀ ਨੇ ਕਿਹਾ,

"ਪ੍ਰਭੂ ਜੀ! ਇਕ ਸੁਤ ਕੀ ਅਭਿਲਾਖੇ।
ਅਪਰ ਬਾਸਨਾ ਕੋਇ ਨ ਰਾਖੇ।੩੯।"

ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ, 'ਇਕ ਕੀ, ਸਾਰਾ ਪੰਥ ਹੀ ਤੇਰਾ ਪੁੱਤਰ ਹੋਇਆ।'

"ਪੁੱਤ੍ਰ ਖਾਲਸਾ ਤੇਰੋ ਭਯੋ।
ਗੋਦ ਪਾਇ ਤੁਝ ਹਮ ਨੇ ਦਯੋ।...੪੩।"

---

## ਅੰਸੂ ੨

(ਜੱਗਾ ਸਿੰਘ)

ਭਾਈ ਜੱਗਾ ਸਿੰਘ ਹਰ ਸਮੇਂ ਗੁਰੂ ਜੀ ਦੀ ਸੇਵਾ ਵਿਚ ਲੱਗਾ ਰਹਿੰਦਾ, ਪੱਖਾ ਝੱਲਦਾ, ਚਰਨ ਧੋਂਦਾ, ਮੁੱਠੀਆਂ ਭਰਦਾ। ਬਾਕੀ ਸੇਵਕ ਉਸ ਨਾਲ ਕੁਛ ਈਰਖਾ ਕਰਦੇ।

ਇਕ ਦਿਨ ਬਾਕੀ ਸੇਵਕਾਂ ਨੇ ਜੱਗਾ ਸਿੰਘ ਨੂੰ ਬੜੇ ਕਠੋਰ ਬਚਨ ਕਹੇ। 'ਅੱਗੇ ਤੇਰੇ ਵਰਗੇ ਕਈ ਸੇਵਕ ਵੇਖੇ ਨੇ। ਅੰਤ ਸੇਵਾ ਛਡ ਕੇ ਘਰਾਂ ਨੂੰ ਨੱਸ ਗਏ।' ਕਠੋਰ ਸ਼ਬਦ ਸੁਣ ਕੇ ਵੀ ਜੱਗਾ ਸਿੰਘ ਚੁੱਪ ਰਿਹਾ।

ਅਗਲੇ ਦਿਨ ਦਰਬਾਰ ਵਿਚ ਗੁਰੂ ਜੀ ਨੇ ਜੱਗਾ ਸਿੰਘ ਨੂੰ ਪੁਛਿਆ, 'ਤੇਰੇ ਨਾਲ ਕੌਣ ਈਰਖਾ ਕਰਦਾ ਹੈ, ਤੇ ਕਿਸ ਨੇ ਕਠੋਰ ਸ਼ਬਦ ਕਹੇ ਸਨ?'

ਜੱਗਾ ਸਿਘ ਨੇ ਕਿਹਾ, 'ਗੁਰਦੇਵ! ਮੈਨੂੰ ਕਿਸੇ ਕੁਛ ਨਹੀਂ ਕਿਹਾ, ਨਾ ਹੀ ਕਿਸੇ ਦੀ ਈਰਖਾ ਹੈ।"

"ਕਯੋਂ ਮਤਸਰ ਕਿਨ ਕਰਨੀ ਅਹੈ,
ਮਮ ਉਰ ਚਾਹ ਕ੍ਰਿਪਾ ਤਵ ਲਹੈ।
ਇਸ ਮਹਿੰ ਸਾਂਝ ਕਿਸੈ ਕੀ ਨਾਹਿੰ ਨ।
ਅਪਰ ਰਿਦੇ ਮਮ ਕੋ ਕਬ ਚਾਹ ਨ।੧੩।"

ਗੁਰੂ ਜੀ ਨੇ ਸਾਰੇ ਸੇਵਕ ਬੁਲਾ ਲਏ। ਪਾਣੀ ਵਿਚ ਇਕ ਪੱਥਰ ਤੇ ਪਤਾਸਾ ਪਾ ਦਿਤਾ। ਕੁਛ ਚਿਰ ਪਿੱਛੋਂ ਕਿਹਾ, ਦੋਵੇਂ ਚੀਜ਼ਾਂ ਬਾਹਰ ਕਢ ਲਵੋ। ਪੱਥਰ ਤਾਂ ਓਵੇਂ ਦਾ ਓਵੇਂ ਨਿਕਲ ਆਇਆ, ਪਰ ਪਤਾਸਾ ਪਾਣੀ ਵਿਚ ਘੁਲ ਗਿਆ।

ਗੁਰੂ ਜੀ ਨੇ ਕਿਹਾ, ਏਹਾ ਹਾਲ ਸੇਵਕਾਂ ਦਾ ਹੈ। ਕੁਛ ਪੱਥਰ ਵਾਂਗ ਅਣਭਿੱਜੇ ਰਹਿੰਦੇ ਹਨ, ਤੇ ਕੁਛ ਪਤਾਸੇ ਵਾਂਗ ਘੁਲ ਮਿਲ ਜਾਂਦੇ ਹਨ।' ਫਿਰ ਜੱਗਾ ਸਿੰਘ ਨੂੰ ਸਿਰੋਪਾਉ ਬਖ਼ਸ਼ਿਆ।

ਭੀਮ ਚੰਦ ਨੇ ਉਪਰੋਂ ਸੁਲ੍ਹਾ ਕਰ ਲਈ ਸੀ, ਪਰ ਅੰਦਰੋਂ ਵਿਰੋਧ ਨਹੀਂ ਸੀ ਗਿਆ। ਉਸ ਨੇ ਆਪਣੇ ਵਜ਼ੀਰ ਨੂੰ ਗੁਰੂ ਜੀ ਪਾਸ ਦੂਤ ਵਜੋਂ ਭੇਜ ਦਿਤਾ। ਨਾਲ ਨਜ਼ਰਾਨਾ ਵੀ ਭੇਜਿਆ। ਪਰ ਪੰਮੇ ਨੂੰ ਸਮਝਾ ਭੇਜਿਆ, ਕਿ ਸਮੇਂ ਨੂੰ ਤਾੜਦਾ ਰਹੇ। ਜਦੋਂ ਮੌਕਿਆ ਮਿਲੇ, ਗੁਰੂ ਨੂੰ ਏਥੋਂ ਕੱਢ ਦੇਣਾ ਹੈ।

ਪੰਮਾ ਗੁਰੂ ਜੀ ਪਾਸ ਭੀਮ ਚੰਦ ਦਾ ਦੂਤ ਬਣ ਕੇ ਰਹਿਣ ਲਗਾ।

# ਅੰਸੂ ੩

(ਪੰਮਾ ਦੂਤ ਅਨੰਦਪੁਰ)

ਪੰਮਾ ਬੜਾ ਮਿਠਾ ਬਣ ਕੇ ਗੁਰੂ ਜੀ ਪਾਸ ਰਹਿੰਦਾ। ਉਪਰੋਂ ਬੜੀ ਸ਼ਰਧਾ ਪਰਗਟ ਕਰਦਾ,ਤੇ ਅੰਦਰ ਖ਼ਾਨੇ ਸਾਰੇ ਭੇਤ ਭੀਮ ਚੰਦ ਨੂੰ ਭੇਜਦਾ ਰਹਿੰਦਾ। ਉਸਨੇ ਭੀਮ ਚੰਦ ਨੂੰ ਲਿਖਿਆ, ਕਿ ਕੁਛ ਚੋਰ ਭੇਜੋ। ਰਾਜੇ ਦੇ ਭੇਜੇ ਹੋਏ ਚੋਰਾਂ ਰਾਹੀਂ ਪੰਮੇ ਨੇ ਗੁਰੂ ਜੀ ਦੇ ਘੋੜੇ ਚੋਰੀ ਕਰਾ ਦਿਤੇ, ਜੋ ਭੀਮ ਚੰਦ ਕੋਲ ਪਹੁੰਚ ਗਏ। ਫਿਰ ਪੰਮਾ ਗੁਰੂ ਕੇ ਖ਼ਜ਼ਾਨੇ ਦੀ ਸੂਹ ਕਢਣ ਲਗਾ।

ਕਦੇ ਉਹ ਗੁਰੂ ਜੀ ਨੂੰ ਸ਼ਕਾਰ ਖੇਡਣ ਵਾਸਤੇ ਜੰਗਲਾਂ ਵਿਚ ਲੈ ਜਾਏ। ਓਧਰੋਂ ਰਾਜਪੂਤ ਵੀ ਆ ਮਿਲਨ।

---

# ਅੰਸੂ ੪

(ਮੇੱਲਾ ਰਵਾਲਸਰ)

ਪੰਮੇ ਨੇ ਮਹਾਰਾਜ ਨੂੰ ਰਵਾਲਸਰ ਦੇ ਮੇੱਲੇ ਤੇ ਜਾਣ ਵਾਸਤੇ ਪ੍ਰੇਰਿਆ। ਮਾਤਾ ਗੁਜਰੀ, ਮਾਤਾ ਸੁੰਦਰੀ, ਮਾਤਾ ਜੀਤੋ ਜੀ ਤੇ ਬਾਬਾ ਅਜੀਤ ਸਿੰਘ ਨੇ ਵੀ ਕਿਹਾ। ਸਭ ਦੀ ਸਲਾਹ ਨਾਲ ਗੁਰੂ ਜੀ ਨੇ ਮੇੱਲੇ ਜਾਣ ਦਾ ਹੁਕਮ ਦੇ ਦਿਤਾ।

ਮਦਨ ਸਿੰਘ ਜਾਤ ਚਮਾਰ ਨੇ ਕਿਹਾ,

"ਕਰੇਗਾ, ਸੁ ਭਰੈਗਾ। ਗੁਰੂ ਕਾ ਕੀ ਕਰੈਗਾ।
ਸੇਵਕ ਤੇ ਕਾਜ ਸਰੈਗਾ। ਦੁਸ਼ਮਨ ਦੋਖੀ ਮਰੈਗਾ।੧੭।"

ਸਿੱਖਾਂ ਨੇ ਕਿਹਾ, ਇਹ ਕੀ ਵੱ-ਦਵਾਈਆਂ ਮਾਰ ਰਿਹਾ ਹੈ।

ਗੁਰੂ ਜੀ ਨੇ ਕਿਹਾ, 'ਘੋੜਿਆਂ ਦੇ ਸੇਵਕ ਨੇ ਸੱਚ ਕਿਹਾ ਹੈ।'

ਗੁਰੂ ਜੀ ਨੇ 'ਰਵਾਲਸਰ' ਦੇ ਇਕ ਪਾਸੇ ਜਾ ਡੇਰਾ ਕੀਤਾ। ਪੰਮੇ ਦੇ ਸੂੰਹ ਦੇਣ 'ਤੇ ਸਾਰੇ ਰਾਜੇ ਵੀ ਫ਼ੌਜਾਂ ਲੈ ਕੇ ਰਵਾਲਸਰ ਆ ਪੁੱਜੇ।

ਅਗਲੇ ਦਿਨ ਪੰਮੇ ਰਾਹੀਂ ਰਾਜਿਆਂ ਨੇ ਦਰਸ਼ਨ ਕਰਨ ਦੀ ਇੱਛਿਆ ਪਰਗਟ ਕੀਤੀ। ਗੁਰੂ ਜੀ ਨੇ ਦਰਬਾਰ ਸਜਾਉਣ ਦਾ ਹੁਕਮ ਦਿਤਾ।

---

# ਅੰਸੂ ੫

(ਰਵਾਲਸਰ, ਰਾਜਿਆਂ ਨਾਲ ਮੇਲ)

ਗੁਰੂ ਜੀ ਦਰਬਾਰ ਵਿਚ ਸਜੇ ਹੋਏ ਸਨ। ਸਭ ਰਾਜੇ ਆਏ। ਗੁਰੂ ਜੀ ਦੇ ਦਰਸ਼ਨ ਕੀਤੇ ਤੇ ਭੇਟਾ ਧਰੀਆਂ। ਜ਼ਬਾਨੀ ਸਭ ਨੇ ਕਿਹਾ, ਸਾਨੂੰ ਵੀ ਆਪਣਾ ਸਿੱਖ ਹੀ ਸਮਝੋ।

ਫਿਰ ਰਾਣੀਆਂ ਨੇ ਆ ਕੇ ਦਰਸ਼ਨ ਕੀਤੇ, ਤੇ ਭੇਟਾ ਧਰੀਆਂ।

ਰਾਜਾ ਚੰਬਯਾਲ ਦੀ ਕੁਆਰੀ ਰਾਜਕੁਮਾਰੀ ਗੁਰੂ ਜੀ ਦੀ ਬਾਣੀ ਦੀ ਬੜੀ ਸ਼ਰਧਾਲੂ ਸੀ। ਉਹ ਵੀ ਦਰਸ਼ਨ ਕਰਨ ਆਈ। ਉਸ ਨੇ ਦਾਸੀ ਹੱਥ ਇਕ ਬੁਝਾਰਤ ਲਿਖ ਭੇਜੀ :

"ਸਾਰਾ, ਪਉਣਾ, ਦੂਜਾ ਗਉਣਾ।
ਨਰ ਨਾਰੀ ਥੇ ਦੋਨੋ ਭਉਣਾ।
ਕੁਛ ਖਾਧਾ, ਕੁਛ ਲੇ ਕੇ ਸਉਣਾ।
ਉੱਤਰ ਦਿਹੋ, ਗੁਰੂ ਜੀ ! ਕਉਣਾ ।੩੦।"

ਗੁਰੂ ਜੀ ਨੇ ਉਤਰ ਲਿਖਿਆ,

"ਜਾਨੋ ਸਾਰਾ ਦੇਵ ਦੇਹ, ਪਉਣਾ ਮਾਨਸ ਦੇਹ।
ਦੁਬਿਧਾ ਦੂਜੀ ਕਰ ਗਵਨ, ਨਰ ਨਾਰੀ ਲਗ ਹੁਏ ਖੇਹ ।੩੨।
ਉਭੈ ਲੋਕ ਭਉਂਦਾ ਫਿਰੈ, ਕੁਝ ਖਾਧਾ ਖਰਚ ਜੁ ਮਾਲ।
ਪ੍ਰਲੈ ਭਈ ਸਉਣਾ ਹੂਆ, ਉੱਤਰ ਤੁਮਰਾ ਬਾਲ ।੩੩।"

(ਇਸ ਦੇ ਅਰਥ ਵਿੱਦਵਾਨ ਸੱਜਣ ਕਈ ਢੰਗ ਨਾਲ ਕਰਿਆ ਕਰਦੇ ਹਨ। ਮੈਂ ਇਸ ਦੇ ਅਰਥ ਪਾਠਕ 'ਤੇ ਛੱਡ ਦੇਂਦਾ ਹਾਂ।)

ਰਾਜ ਕੁਮਾਰੀ ਗੁਰੂ ਦਰਸ਼ਨ ਵਾਸਤੇ ਆਈ ਤੇ ਸ਼ਰਧਾ ਨਾਲ ਚਰਨਾਂ 'ਤੇ ਝੁਕੀ। ਗੁਰੂ ਜੀ ਨੇ ਉਸ ਨੂੰ ਕਮਾਨ ਨਾਲ ਥਾਪੜਾ ਦਿਤਾ। ਰਾਜਕੁਮਾਰੀ ਨੇ ਕਿਹਾ, 'ਆਪ ਜੀ ਨੇ ਮੈਨੂੰ ਕੰਢ ਉਤੇਹੱਥ ਕਿਉਂ ਨਹੀਂ ਧਰਿਆ।'

ਗੁਰੂ ਜੀ ਨੇ ਕਿਹਾ, 'ਤੂੰ ਪਿਛਲੇ ਜਨਮ ਮੁਸਲਮਾਨੀ ਸੈਂ, ਤੇ ਔਰੰਗਜ਼ੇਬ ਦੀ ਬੇਗਮ ਸੈਂ। ਜਮਨਾ ਵਿਚ ਇਸ਼ਨਾਨ ਕਰ ਕੇ ਤੂੰ ਹਿੰਦੂ ਜਨਮ ਪਾਇਆ ਹੈ। ਪਰ ਤੂੰ ਅਜੇ ਤਕ ਸ਼ੁੱਧ ਨਹੀਂ ਹੋਈ। ਤੈਨੂੰ ਤੁਰਕਣੀ ਸਮਝ ਕੇ ਹੀ ਅਸਾਂ ਹੱਥ ਨਹੀਂ ਛੁਹਾਇਆ। ਸਾਡੇ ਦਰਸ਼ਨ ਦਾ ਇਹ ਫਲ ਹੈ, ਕਿ ਤੂੰ ਥੋੜੇ ਸਮੇਂ ਤਕ ਸਰੀਰ ਤਿਆਗ ਕੇ ਜੰਗਲ ਦੇਸ ਜਨਮੇਂਗੀ, ਤੇ ਡੱਲੇ ਦੀ ਪਤਨੀ ਬਣੇਂਗੀ। ਅਸੀਂ ਓਥੇ ਆਵਾਂਗੇ, ਤਾਂ ਤੇਰਾ ਉਧਾਰ ਕਰਾਂਗੇ।'

(ਇਹ ਸਾਖੀ ਕਵੀ ਜੀ ਨੇ 'ਸੌ ਸਾਖੀ' ਤੋਂ ਲਈ ਜਾਪਦੀ ਹੈ। ਸਾਖੀ ਘੜਨ ਵਾਲੇ ਨੇ ਕਿੰਨੇ ਟਪਲੇ ਖਾਧੇ ਹਨ। ਉਸ ਦੇ ਕਥਨ ਅਨੁਸਾਰ ਰਾਜਕੁਮਾਰੀ ਪਿਛਲੇ ਜਨਮ ਮੁਸਲਮਾਨੀ ਸੀ। ਜਮਨਾ ਵਿਚ ਇਸ਼ਨਾਨ ਕਰਨ ਕਰ ਕੇ ਉਸ ਨੂੰ ਹਿੰਦੂ ਜਨਮ ਤਾਂ ਮਿਲ ਗਿਆ, ਪਰ ਪਿਛਲੇ ਜਨਮ ਦੀ ਭਿੱਟ ਨਾ ਗਈ। ਫਿਰ, ਗੁਰੂ ਜੀ ਇਬਰਾਹੀਮ ਨੂੰ ਅੰਮ੍ਰਿਤ ਛਕਾ ਕੇ ਅਜਮੇਰ ਸਿੰਘ ਬਣਾ ਲੈਂਦੇ ਹਨ, ਤਾਂ ਰਾਜਕੁਮਾਰੀ ਨੂੰ ਹੱਥ ਨਾਲ ਕਿਉਂ ਨਾ ਛੋਹਿਆ ? ਜਦ ਕਿ ਸਿੱਖੀ 'ਜਨਮ ਜਾਤ' ਮੰਨਦੀ ਹੀ ਨਹੀਂ। ਫਿਰ ਹਾਸੋ ਹੀਣੀ ਗੱਲ ਹੈ, ਉਸ ਰਾਜਕੁਮਾਰੀ ਦਾ ਮਰ ਕੇ ਅਗਲੇ ਜਨਮ ਡੱਲੇ ਦੀ ਪਤਨੀ ਬਣਨਾ। ਗੁਰੂ ਜੀ ਲਗਭਗ ੧੭੫੮ ਬਿ. ਵਿਚ ਰਵਾਲਸਰ ਗਏ ਹਨ। ਤੇ ਡੱਲੇ ਪਾਸ ਗੁਰੂ ਜੀ ੧੭੬੨ ਬਿ. ਵਿਚ ਪੁੱਜੇ ਹਨ। ਸਿਰਫ਼ ਚਾਰ ਸਾਲ ਦਾ ਫ਼ਰਕ ਹੈ। ਇਸ ਦਾ ਅਰਥ, ਰਾਜ ਕੁਮਾਰੀ ਉਸ ਸਮੇਂ ਨਵੇਂ ਜਨਮ ਵਿਚ ਤਿੰਨ ਸਾਲ ਦੀ ਹੋਈ। ਤਾਂ ਕੀ

ਤਿੰਨ ਸਾਲ ਦੀ ਉਮਰ ਵਿਚ ਉਹ ਡੱਲੇ ਦੀ ਪਤਨੀ ਬਣ ਗਈ ਸੀ ? 'ਸੌ ਸਾਖੀ' ਵਾਲੇ ਨੇ, ਤੇ ਉਸ ਦੇ ਪਿੱਛੇ ਲੱਗ ਕੇ ਕਵੀ ਸੰਤੋਖ ਸਿੰਘ ਜੀ ਨੇ ਕਈ ਅਜੇਹੀਆਂ ਸਾਖੀਆਂ ਲਿਖ ਧਰੀਆਂ ਹਨ, ਜੋ ਪੜਚੋਲ ਕੀਤਿਆਂ ਹਾਸੋ-ਹੀਣੀਆਂ ਜਾਪਦੀਆਂ ਹਨ ।)

---

# ਅੰਸੂ ੬

(ਮਾਲਵੀਹ ਪਰਬਤ)

ਇਕ ਦਿਨ ਗੁਰੂ ਜੀ ਪੰਜਾਂ ਸਿੰਘਾਂ ਸਣੇ ਉੱਚੇ ਪਰਬਤ ਉਤੇ ਜਾ ਚੜ੍ਹੇ । ਓਥੇ ਇਕ ਗੰਧੀਲਾ (ਪੁਰਾਤਨ ਜੰਗਲੀ ਜਾਤੀ, ਜੋ ਨਗੇ ਰਹਿੰਦੇ ਹਨ) ਗੁਰੂ ਜੀ ਦੇ ਚਰਨੀ ਲਗਾ । ਉਸ ਨੇ ਦੱਸਿਆ, ਮੈਂ ਰੇਵਾਕਾ ਦਾ ਪੁੱਤਰ ਰੇਵਾਲ ਹਾਂ । ਮਾਤਾ ਜੀ ਦੇ ਉਪਦੇਸ਼ ਕਾਰਨ ਮੈਂ ਤਪ ਕਰ ਰਿਹਾ ਹਾਂ ।

(ਏਥ ਕਵੀ ਜੀ ਇਕ ਬਹੁਤ ਭੁਲੇਖਾ ਪਾ ਜਾਂਦੇ ਹਨ ।)

"ਬਿਸ਼ਨੁ ਆਦਿ ਜੇ ਬਡਹੂੰ ਬਡੇਰੇ ।
ਤਪ ਮਹਿੰ ਪ੍ਰੀਤ ਕਰਤਿ ਨਿਤ ਹੇਰੇ ।੧੬।"

(ਬ੍ਰਹਿਮਣੀ ਧਰਮ ਅਨੁਸਾਰ 'ਵਿਸ਼ਨੂੰ' ਸਭ ਤੋਂ ਵੱਡਾ ਦੇਵਤਾ ਹੈ । ਦੂਸਰੇ ਸ਼ਬਦਾਂ ਵਿਚ 'ਵਿਸ਼ਨੂੰ' ਹੀ ਰੱਬ ਹੈ । ਤਾਂ ਵਿਸ਼ਨੂੰ ਕਿਸ ਦਾ ਤਪ ਕਰਦਾ ਹੈ ? ਸਿਧਾਂਤ ਦੇ ਉਲਟ ਹੈ ।)

ਉਸ ਗੰਧੀਲੇ ਨੇ ਆਪਣੀ ਕਹਾਣੀ ਸੁਣਾਈ, 'ਮੈਂ ਬੜਾ ਸਮਾਂ ਤਪ ਕੀਤਾ । ਤਪ ਦੇ ਵਰ ਕਾਰਨ ਮੈਂ ਬੜਾ ਲੰਮਾ ਅਰਸਾ ਮੰਡੀ ਉਤੇ ਰਾਜ ਕੀਤਾ । ਜੱਛਾਂ ਨਾਲ ਲੜ ਕੇ ਮੈਂ ਹਾਰ ਗਿਆ । ਹੁਣ ਮੈਂ ਓਨਾ ਚਿਰ ਏਥੇ ਹੀ ਰਹਾਂਗਾ, ਜਿੰਨਾ ਚਿਰ 'ਨਿਹਕਲੰਕ' ਅਵਤਾਰ ਨਹੀਂ ਹੁੰਦਾ ।'

ਗੁਰੂ ਜੀ ਨੇ ਬਾਣ ਤਾਣਿਆਂ, ਤਾਂ 'ਸਰਦਧਾਰ' ਜੱਛ ਸਾਮ੍ਹਣੇ ਆ ਹਾਜ਼ਰ ਹੋਇਆ। ਉਸ ਨੇ ਬੇਨਤੀ ਕੀਤੀ, 'ਪ੍ਰਭੂ ਜੀ ! ਇਹ ਸਮਾਂ ਆਪ ਜੀ ਦਾ ਨਹੀਂ । ਆਪ ਨਿਰਪੱਖ ਰਹੋ । ਤੁਹਾਡੇ ਪੰਥ ਵਿਚ ਮੇਰਾ ਦਸ ਹਜ਼ਾਰ ਦਲ ਆ ਕੇ ਮਿਲੇਗਾ ।'

(ਇਸ ਕਹਾਣੀ ਦਾ ਕਈ ਕੀ ਮਤਲਿਬ ਸਮਝੇ । ਕੇਵਲ ਵਿਸਥਾਰ ।)

---

# ਅੰਸੂ ੭

(ਮਾਲਵੀਹ ਪਰਬਤ ਉਤੇ ਨਾਗਾਂ ਤੇ ਜੱਛਾਂ ਦਾ ਮੇਲ ਕਰਾਇਆ)

ਗੁਰੂ ਜੀ ਨੇ ਕਿਹਾ, 'ਇਹ ਜਿੰਨੇ ਤੁਰਕ ਹਨ, ਅਸੀਂ ਇਕੋ ਬਾਣ ਨਾਲ ਭਸਮ ਕਰ ਦੇਈਏ, ਪਰ ਇਸ ਤਰਾਂ ਮਰਯਾਦਾ ਠੀਕ ਨਹੀਂ ਰਹਿੰਦੀ ।'

ਰਾਵੇਲ ਨੇ ਕਿਹਾ, 'ਮੈਂ ਬਹੁਤ ਸਾਰੀ ਫ਼ੌਜ ਲੈ ਕੇ ਆਪ ਜੀ ਦੀ ਸੇਵਾ ਵਿਚ ਹਾਜ਼ਰ ਹੋਵਾਂਗਾ ।' (ਅੱਗੇ ਲਿਖਿਆ ਹੈ) 'ਮੇਰੇ ਘਰ ਦੋ ਪੁੱਤਰ ਹੋ ਜਾਣਗੇ, ਤਾਂ ਫਿਰ

ਮੈਂ ਸਰੀਰ ਛੱਡ ਜਾਵਾਂਗਾ। ਮੇਰੇ ਦੋਵੇਂ ਪੁੱਤਰ ਰਾਜ ਕਰਨਗੇ, ਇਕ ਦਿੱਲੀ ਤੋਂ ਸਿੰਧ ਤਕ, ਤੇ ਇਕ ਕਸ਼ਮੀਰ ਤੋਂ ਪਰੇ ਤਕ।'

ਫਿਰ ਸਰਦਧਾਰ ਨੇ ਬੇਨਤੀ ਕੀਤੀ, 'ਗੁਰਦੇਵ' ਹੁਣ ਮੈਨੂੰ ਕੀ ਆਗਿਆ ਹੈ ? ਸਾਰੇ ਜੱਛ ਆਪ ਦੇ ਆਗਿਆਕਾਰ ਹਨ। ਕਹੋ, ਤਾਂ ਮੈਂ ਆਪ ਜੀ ਦੇ ਨਾਲ ਅਨੰਦਪੁਰ ਚੱਲਾਂ। ਚਮਕੌਰ ਤੇ ਮੁਕਤਸਰ ਵਿਚ ਵੀ ਆਪ ਜੀ ਦੀ ਸੇਵਾ ਵਿਚ ਰਹਾਂਗੇ।'

ਗੁਰੂ ਜੀ ਨੇ ਦੋਹਾਂ ਨੂੰ ਸਮਝਾ ਕੇ ਰੇਵਾਲ ਤੇ ਸਰਦਧਾਰ ਦੀ ਸੁਲ੍ਹਾ ਕਰਾ ਦਿਤੀ।

ਫਿਰ ਰੇਵਾਲ ਨੇ ਗੁਰੂ ਜੀ ਨੂੰ ਕਿਹਾ, 'ਆਪ ਜੀ ਇਕ ਸਾਲ ਬਹੁਤ ਮੁਸੀਬਤ ਕੱਟੋਗੇ। ਇਸ ਦਾ ਕਾਰਨ ਹੈ :

"ਗਾਇਤ੍ਰੀ ਸਭਿ ਬੇਦਨ ਮਾਤਾ।
ਤਿਸ ਕੇ ਰਿਦੇ ਕੋਪ ਉਪ ਹਾਤਾ।
ਮੇਰੋ ਕਰਯੋ ਗੁਰੂ ਅਪਮਾਨਾ।
ਅੰਗੀਕਾਰ ਕਰਨ ਨਹਿੰ ਠਾਨਾ।੩੧।"

(ਮਹਾਰਾਜ ਨੇ ਗਾਇਤ੍ਰੀ ਨੂੰ ਨਹੀਂ ਅਪਨਾਇਆ, ਇਸ ਵਾਸਤੇ ਗਾਇਤ੍ਰੀ ਨੇ ਕੋਪ ਕੀਤਾ ਹੈ। ਕੀ ਜਪੁਜੀ ਸਾਹਿਬ ਦੇ ਮੂਲ ਮੰਤ੍ਰ ਨਾਲੋਂ ਗਾਇਤ੍ਰੀ ਉੱਤਮ ਹੈ। ਆਖ਼ਰ ਕਵੀ ਜੀ ਕੀ ਸਿੱਧ ਕਰਨਾ ਚਾਹੁੰਦੇ ਹਨ ? ਗਾਇਤ੍ਰੀ ਨੇ ਕਿਹਾ, ਮੇਰੀ ਸਹਾਇਤਾ ਬਿਨਾਂ ਗੁਰੂ ਜੀ ਨੇ ਅੰਮ੍ਰਿਤ ਤਿਆਰ ਕਰ ਲਿਆ ਹੈ, ਇਸ ਲਈ ਮੇਰਾ ਸਰਾਪ ਹੈ। ਤਾਂ ਫਿਰ ਸਭ ਮੁਸੀਬਤਾਂ ਗਾਇਤ੍ਰੀ ਦੇ ਸਰਾਪ ਕਾਰਨ ਹੀ ਹੋਈਆਂ ?)

---

# ਅੰਸੂ ੮

(ਰਾਜਾ ਮੰਡੀ ਪਾਸ ਡੇਰਾ)

ਗੁਰੂ ਜੀ ਰਵਾਲਸਰ ਤੋਂ ਵਾਪਸ ਆ ਰਹੇ ਸਨ। ਮੰਡੀ ਦੇ ਰਾਜੇ ਨੂੰ ਪਤਾ ਲੱਗਾ, ਤਾਂ ਉਹ ਸ਼ਰਧਾ ਨਾਲ ਅੱਗੋਂ ਲੈਣ ਗਿਆ। ਉਸ ਦੀ ਭਾਵਨਾ ਨੂੰ ਵਖ ਕੇ ਗੁਰੂ ਜੀ ਉਸ ਪਾਸ ਗਏ। ਰਾਜੇ ਨੇ ਬਹੁਤ ਸੇਵਾ ਕੀਤੀ।

(ਏਥੇ 'ਕਮਲਾਹਗੜ੍ਹ' ਦਾ ਜ਼ਿਕਰ ਹੈ। ਏਥੇ ਕਵੀ ਜੀ ਸਕੰਦਰ ਦੇ ਨਾਲ ਅਫ਼ਲਾਤੂਨ [ਅਫ਼ਲਾਤੂ PLOTO] ਦਾ ਜ਼ਿਕਰ ਕਰਦੇ ਹਨ, ਕਿ ਉਹ ਇਕੱਠੇ ਇਸ ਥਾਂ ਆਏ। ਪਰ ਸਕੰਦਰ ਦੇ ਹਮਲੇ ਤੋਂ ਵੀਹ ਸਾਲ ਪਹਿਲਾਂ ਅਫ਼ਲਾਤੂ ਚਲਾਣਾ ਕਰ ਗਿਆ ਸੀ, ੩੪੭ ਪੂਰਬ ਈਸਵੀ।)

---

# ਅੰਸੂ ੯

(ਬ੍ਰਾਹਮਣਾਂ ਦਾਨ ਨਾ ਲਿਆ)

ਗੁਰੂ ਜੀ ਵਾਪਸ ਅਨੰਦਪੁਰ ਆ ਗਏ।

ਇਕ ਦਿਨ ਗੁਰੂ ਜੀ ਨੇ 'ਮਾਂਹ' ਆਦਿ ਤਿੰਨ ਚੀਜ਼ਾਂ ਸੌ ਸੌ ਮਣ ਪੰਡਤਾਂ ਨੂੰ ਦਾਨ ਕਰਨ ਦਾ ਹੁਕਮ ਕੀਤਾ। ਪਰ ਪੰਡਤਾਂ ਨੇ ਦਾਨ ਲੈਣ ਤੋਂ ਇਨਕਾਰ ਕਰ ਦਿਤਾ। ਉਹਨਾਂ ਕਿਹਾ, 'ਹੁਣ ਗੁਰੂ ਜੀ (ਗੱਦੀ ਦੇ) ਅਧਿਕਾਰੀ ਨਹੀਂ ਰਹੇ। ਕਿਉਂਕਿ ਉਹਨਾਂ ਖੱਤਰੀ ਹੁੰਦੇ ਹੋਏ ਜਨੇਊ ਉਤਾਰ ਦਿਤਾ ਹੈ।

ਗੁਰੂ ਜੀ ਨੇ ਹੁਕਮ ਦਿਤਾ, ਕਿ ਮਾਂਹ ਦੇ ਭੱਲੇ ਬਣਾ ਦਿਹੋ, ਤੇ ਲੋਹੇ ਦੇ ਕੜੇ, ਅੰਗੂਠੀਆਂ ਤੇ ਮਾਲਾ ਦੇ ਮਣਕੇ ਬਣਾ ਲਿਆਓ।

ਸ਼ਾਮ ਨੂੰ ਸਭ ਚੀਜ਼ਾਂ ਦੀਵਾਨ ਵਿਚ ਹਾਜ਼ਰ ਹੋ ਗਈਆਂ। ਗੁਰੂ ਜੀ ਨੇ ਗੁਰਬਾਣੀ ਦੀਆਂ ਤੁਕਾਂ :—

"ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ।...।"

ਪੜ੍ਹ ਕੇ ਸਭ ਚੀਜ਼ਾਂ ਦੀਵਾਨ ਵਿਚ ਵੰਡ ਦਿਤੀਆਂ।

ਪੰਡਤਾਂ ਬਾਰੇ ਗੁਰੂ ਜੀ ਨੇ ਕਿਹਾ,

"ਤਿਨ ਗੁਰ ਛੋਡਾ, ਸੋ ਗੁਰ ਛੋਡੇ।...੨੩।"

ਗੁਰੂ ਜੀ ਨੇ ਪੰਡਤਾਂ, ਸੋਢੀਆਂ ਆਦਿ ਨੂੰ ਸਰਾਪ ਦਿਤਾ। ਉਹਨਾਂ ਦੇ ਬੇਨਤੀ ਕਰਨ 'ਤੇ ਹਜ਼ੂਰ ਨੇ ਕਿਹਾ, ਜੋ ਖ਼ਾਲਸੇ ਦੇ ਅਨੁਸਾਰ ਰਹਿਣਗੇ, ਉਹਨਾਂ ਉਤੇ ਮੇਰੀ ਮੇਹਰ ਹੋਵੇਗੀ। ਸਿੱਖਾਂ ਨੂੰ ਮੈਂ ਸਰਦਾਰੀਆਂ ਦਿਆਂਗਾ।

ਮਾਤਾ ਜੀਤੋ ਜੀ ਨੇ ਕਿਹਾ, 'ਸਰਦਾਰੀਆਂ ਸਿੱਖਾਂ ਨੂੰ ਮਿਲ ਗਈਆਂ, ਤਾਂ ਮੇਰੇ ਬੇਟੇ ਕੀ ਕਰਨਗੇ।'

ਹਜ਼ੂਰ ਨੇ ਫ਼ੁਰਮਾਇਆ, 'ਤੇਰੇ ਪੁੱਤਰਾਂ ਨੂੰ ਸੱਚ ਚੰਡ ਦੀ ਸਰਦਾਰੀ ਬਖ਼ਸ਼ੀ ਹੈ?'

## ਅੰਸੂ ੧੦

(ਕਵੀਆਂ ਦੀ ਵਿਚਾਰ)

ਇਕ ਦਿਨ ਪੰਡਤਾਂ ਨੇ ਮਹਾਭਾਰਤ ਦੀ ਕਥਾ ਕੀਤੀ। ਪਿਛੋਂ ਸਿੱਖਾਂ ਵਿਚ ਚਰਚਾ ਹੋਈ, ਕਿ ਇਕ ਵਾਰ ਮਰਿਆ ਫਿਰ ਕੋਈ ਨਹੀਂ ਆਉਂਦਾ।

(ਅੱਗੇ ਕਵੀਆਂ ਦਾ ਜ਼ਿਕਰ ਹੈ) ਨੰਦ ਲਾਲ, ਸੈਨਾਪਤਿ, ਉਦੇ ਰਾਏ, ਰਾਵਲ, ਅੱਲੂ, ਮਧੂ, ਈਸ਼ਰ, ਸੁਖੀਆ, ਧਰਮ ਸਿੰਘ, ਮਾਲਾ ਸਿੰਘ, ਆਦਿ ਕਵੀ ਆਪਸ ਵਿਚ ਚਰਚਾ ਕਰਦੇ ਰਹਿੰਦੇ।

ਇਕ ਦਿਨ ਕਵੀਆਂ ਨੇ ਗੁਰੂ ਜੀ 'ਤੇ ਸਵਾਲ ਕੀਤਾ, 'ਇਕ ਸੁੰਦਰ ਮੂਰਤੀ ਬਣਾ ਕੇ, ਉਸ ਦੀ ਪੂਜਾ ਕਰਦਾ ਹੈ। ਇਕ ਉਸ ਨੂੰ ਮਨ ਵਿਚ ਹੀ ਸਿਮਰਦਾ ਹੈ। ਚੰਗਾ ਕੌਣ ਹੈ।'

ਗੁਰੂ ਜੀ ਨੇ ਕਿਹਾ, 'ਸੱਚੇ ਪ੍ਰੇਮ ਬਿਨਾਂ ਸਭ ਕੂੜ ਹੈ।' ਫਿਰ,

"ਪ੍ਰਭੁ ਕੋ ਸਿਮਰਨ ਹੈ ਸੁਖ ਸਾਰ।
ਕਯਾ ਮੂਰਤ ਮਹਿ ਲਖਹੁ ਅਸਾਰ।੩੫।"

(ਮੂਰਤੀ ਪੂਜਾ ਦਾ ਖੰਡਨ ਹੈ।)

(ਅੱਗੇ ਕੁਛ ਉਪਦੇਸ਼ ਹੈ।)

---

# ਅੰਸੂ ੧੧

(ਲਾਲ ਸਿੰਘ ਦੀ ਢਾਲ ਪਰਖਣੀ)

ਪੂਰਬ ਦੀ ਸੰਗਤ ਆਈ। ਲਾਲ ਸਿੰਘ ਕੋਲ ਬੜੀ ਸੁੰਦਰ ਢਾਲ ਸੀ। ਸਿੱਖਾਂ ਨੇ ਉਸ ਦੀ ਬੜੀ ਸਿਫ਼ਤ ਕੀਤੀ। ਗੁਰੂ ਜੀ ਨੇ ਕਿਹਾ, 'ਢਾਲ ਸਧਾਰਨ ਹੀ ਹੈ।'

ਲਾਲ ਸਿੰਘ ਨੇ ਹਠ ਕਰ ਕੇ ਕਿਹਾ, ਇਸ ਵਿਚਦੀ ਗੋਲੀ ਨਹੀਂ ਲੰਘ ਸਕਦੀ। ਗੁਰੂ ਜੀ ਨੇ ਕਿਹਾ, ਸਵੇਰੇ ਵੇਖਾਂਗੇ।

ਰਾਤ ਨੂੰ ਲਾਲ ਸਿੰਘ ਨੇ ਸੋਚਿਆ, ਮੈਂ ਗੁਰੂ ਜੀ ਨਾਲ ਇਹ ਜ਼ਿਦ ਕਿਉਂ ਕੀਤੀ। ਢਾਲ ਵਿਚਦੀ ਗੋਲੀ ਨਿਕਲ ਜਾਇਗੀ।

ਲਾਲ ਸਿੰਘ ਨੇ ਪ੍ਰਸਾਦਿ ਕਰ ਕੇ ਪੰਜਾਂ ਸਿੰਘਾਂ ਪਾਸੋਂ ਅਰਦਾਸ ਕਰਾਈ, ਗੁਰੂ ਸਾਹਿਬਾਨ ਮੇਰੀ ਢਾਲ ਦੀ ਰਖਿਆ ਕਰਨ।

ਦਿਨੇ ਸਾਮ੍ਹਣੇ ਢਾਲ ਰੱਖ ਕੇ ਆਲਮ ਸਿੰਘ ਨੇ ਗੋਲੀ ਚਲਾਈ, ਜੋ ਢਾਲ ਵਿਚ ਨਾ ਲੱਗੀ। ਆਲਮ ਸਿੰਘ ਨੇ ਤਿੰਨ ਵਾਰ ਗੋਲੀ ਚਲਾਈ, ਪਰ ਢਾਲ ਵਿਚ ਨਾ ਲੱਗੀ। ਗੁਰੂ ਜੀ ਨੇ ਆਪ ਬੰਦੂਕ ਫੜ ਲਈ। ਹਜ਼ੂਰ ਨੇ ਕਿਹਾ, 'ਰਾਤ ਚੋਰੀ ਚੋਰੀ ਅਰਦਾਸ ਕਰਾ ਲਈ ਹੈ। ਲੈ, ਲੱਗੀ ਊ ਢਾਲ ਉੱਡਣ।'

ਲਾਲ ਸਿੰਘ ਨੇ ਭੱਜ ਕੇ ਹਜ਼ੂਰ ਦੇ ਚਰਨ ਪਕੜ ਲਏ। 'ਮਹਾਰਾਜ! ਆਪ ਨਾਲ ਜ਼ਿਦ ਨਹੀਂ। ਬਖਸ਼ ਲਉ।'

ਗੁਰੂ ਜੀ ਨੇ ਖ਼ੁਸ਼ ਹੋ ਕੇ ਕਿਹਾ, 'ਸ਼ਸਤਰ ਸਦਾ ਵਧੀਆ ਹੀ ਰਖਣਾ ਚਾਹੀਦਾ ਹੈ।'

ਕਪੂਰਾ ਕਈ ਪਿੰਡਾਂ ਦਾ ਸਰਦਾਰ ਸੀ। ਉਸ ਨੇ ਗਿਆਰਾਂ ਸੌ ਦਾ ਸੁੰਦਰ ਘੋੜਾ ਖ਼ਰੀਦ ਕੇ ਗੁਰੂ ਜੀ ਵਾਸਤੇ ਭੇਜਿਆ। ਘੋੜੇ ਦਾ ਨਾਮ 'ਦਲ ਸ਼ਿੰਗਾਰ' ਸੀ।

ਗੁਰੂ ਜੀ ਸ਼ਕਾਰ ਖੇਡ ਕੇ ਆਏ। ਓਸੇ ਸਮੇਂ ਉਜੈਨ ਦੀ ਸੰਗਤ ਆਈ। ਇਕ ਬਾਣੀਆਂ 'ਵੈਸ਼ਨੋ' ਵੇਖ ਕੇ ਬਹੁਤ ਦੁਖੀ ਹੋਇਆ।

ਗੁਰੂ ਜੀ ਨੇ ਕਿਹਾ, 'ਇਹ ਪੰਛੀ ਪਿਛਲੇ ਜਨਮ ਚੋਰ ਸੀ। ਇਸ ਨੇ ਮਾੜੀ ਝੂਠੀ ਕਸਮ ਖਾਧੀ ਸੀ। ਅਸੀਂ ਉਸ ਦਾ ਬਦਲਾ ਦੇ ਰਹੇ ਹਾਂ। ਕਿਸੇ ਨੂੰ ਵੀ ਗੁਰੂ ਦੀ ਕਸਮ ਨਹੀਂ ਖਾਣੀ ਚਾਹੀਦੀ।'

---

# ਅੰਸ ੧੨

(ਹਰਿ ਗੋਪਾਲ ਉਜੈਨੀ—ਧਿਆਨ ਸਿੰਘ ਮਾਜਰੀਆ)

ਬਿਸ਼ੰਭਰ ਦਾਸ ਦਾ ਪੁੱਤਰ ਹਰਿ ਗੁਪਾਲ ਬਾਣੀਆਂ ਸਾਰੀ ਰਾਤ ਸੋਚਦਾ ਰਿਹਾ, ਕਿ ਮੇਰੇ ਪਿਤਾ ਨੇ ਕੇਹੋ ਜੇਹਾ ਗੁਰੂ ਬਣਾ ਲਿਆ ਹੈ, ਜੋ ਮਾਸ ਖਾਂਦਾ ਹੈ। ਇਸ ਨੂੰ

ਲਿਆਂਦਾ ਰੁਪਇਆ ਭੇਟਾ ਕਰਾਂ, ਜਾਂ ਨਾ।

ਦਿਨੇ ਦਰਬਾਰ ਵਿਚ ਹਰਿਗੋਪਾਲ ਨੇ ਕਿਹਾ, 'ਮਹਾਰਾਜ ! ਮੈਂ ਵੀ ਆਪ ਦਾ ਸਿੱਖ ਹਾਂ।' ਗੁਰੂ ਜੀ ਨੇ ਕਿਹਾ, 'ਨਹੀਂ, ਤੂੰ ਵੈਸ਼ਨੋ ਦਾ ਸਿੱਖ ਹੈਂ।'

ਹਰਿ ਗੋਪਾਲ ਚਰਨੀ ਢੱਠਾ ਤੇ ਪੰਜ ਸੌ ਰੁਪੈ ਭੇਟਾ ਕੀਤੇ। ਗੁਰੂ ਜੀ ਨੇ ਉਸ ਨੂੰ ਲੋਹੇ ਦਾ ਕੜਾ ਬਖ਼ਸ਼ਿਆ।

ਵਾਪਸ ਜਾਂਦਾ ਹੋਇਆ ਬਾਣੀਆਂ ਸੋਚਦਾ ਜਾਇ, ਛੇ ਸੌ ਬਦਲੇ ਆਹ ਲੋਹੇ ਦਾ ਕੜਾ ਮਿਲਿਆ।

ਹਰਿ ਗੋਪਾਲ ਨੇ ਆਪਣੀ ਕਹਾਣੀ ਸੁਣਾਈ। ਧਿਆਨ ਸਿੰਘ ਨੇ ਘਰ ਲੈ ਜਾ ਕੇ ਪ੍ਰਸਾਦ ਛਕਾਇਆ, ਸੇਵਾ ਕੀਤੀ। ਉਹ ਦਿਨੇ ਤੁਰਨ ਲੱਗਾ, ਤਾਂ ਧਿਆਨ ਸਿੰਘ ਨੇ ਕਿਹਾ, 'ਤੂੰ ਛੇ ਸੌ ਲੈ ਲੈ, ਤੇ ਗੁਰੂ ਕਾ 'ਬਚਨ' ਸਾਨੂੰ ਦੇ ਦੇਹ।'

ਧਿਆਨ ਸਿੰਘ ਨੇ ਪਤਨੀ ਦੇ ਜ਼ੇਵਰ ਗਹਿਣੇ ਪਾ ਕੇ ਹਰਿ ਗੁਪਾਲ ਨੂੰ ਛੇ ਸੌ ਪੰਜ ਰੁਪੈ ਦੇ ਦਿਤੇ ਤੇ ਗੁਰੂ ਕਾ 'ਬਚਨ' ਲੈ ਲਿਆ। ਬਾਣੀਆਂ ਖ਼ੁਸ਼ੀ ਖ਼ੁਸ਼ੀ ਤੁਰ ਗਿਆ।

---

# ਅੰਸੂ ੧੩

(ਬਿਸ਼ੰਬਰ ਦਾਸ ਉਜੈਨੀ)

ਹਰਿ ਗੋਪਾਲ ਸੋਚਦਾ ਜਾਏ, ਮੇਰੇ ਪਿਤਾ ਨੇ ਕੇਹੋ ਜਿਹਾ ਗੁਰੂ ਬਣਾਇਆ ਹੈ, ਜੋ ਮਾਸ ਖਾਂਦਾ ਹੈ। ਉਸ ਦੇ ਪੱਲੇ ਜੋ ਪ੍ਰਸਾਦਿ ਬੱਧਾ ਸੀ, ਉਸ ਖੁਹਲ ਕੇ ਵੇਖਿਆ, ਤਾਂ ਉਹ ਵੀ 'ਮਾਸ' ਨਜ਼ਰ ਆਇਆ। ਉਸ ਨੇ ਓਵੇਂ ਫੇਰ ਗੰਢ ਬੰਨ੍ਹ ਲਈ।

ਇਕ ਸ਼ਹਿਰ ਵਿਚੋਂ ਜਾਂਦਿਆਂ ਜਾਂਦਿਆਂ ਬਾਣੀਏ ਨੇ ਕੁਛ ਹੀਰੇ ਖ਼ਰੀਦੇ। ਅੱਗੇ 'ਪਾਲੀ' ਨਗਰ ਪਹੁੰਚ ਕੇ ਉਸ ਨੇ ਨਫ਼ੇ ਨਾਲ ਵੇਚ ਦਿਤੇ।

ਘਰ ਪਹੁੰਚ ਕੇ ਬਾਣੀਏ ਵੇਖਿਆ, ਤਾਂ ਉਹ ਪ੍ਰਸਾਦ ਸੀ, ਜੋ ਰਸਤੇ ਵਿਚ ਮਾਸ ਨਜ਼ਰ ਆਇਆ ਸੀ।

ਸਾਰਾ ਹਾਲ ਸੁਣ ਕੇ ਪਿਤਾ ਨੇ ਪੁੱਤਰ ਨੂੰ ਕਿਹਾ, ਤੂੰ ਮਾੜਾ ਕੀਤਾ ਹੈ। ਗੁਰੂ ਨਾਲੋਂ ਧਨ ਪਿਆਰਾ ਕੀਤਾ ਹੈ।

ਕੁਛ ਦਿਨ ਹਰਿਗੋਪਾਲ ਨੇ ਕਾਫ਼ੀ ਧਨ ਕਮਾਇਆ, ਤੇ ਫਿਰ ਘਾਟਾ ਪੈ ਕੇ ਸਭ ਨਾਸ ਹੋ ਗਿਆ।

ਅੰਤ ਬਿਸ਼ੰਭਰ ਦਾਸ ਆਪਣੇ ਸਾਰੇ ਪਰਵਾਰ ਸਣੇ ਗੁਰੂ ਦਰਸ਼ਨ ਨੂੰ ਤੁਰਿਆ। ਰਸਤੇ ਵਿਚ ਧਿਆਨ ਸਿੰਘ ਮਾਜਰੀਏ ਦੇ ਘਰ ਰਹੇ। ਬਿਸ਼ੰਭਰ ਦਾਸ ਨੇ ਧਿਆਨ ਸਿੰਘ ਕੋਲ ਘਰ ਦੀ ਸਾਰੀ ਵਾਰਤਾ ਕਹਿ ਸੁਣਾਈ, ਤੇ ਬੇਨਤੀ ਕੀਤੀ, ਸਾਨੂੰ ਗੁਰੂ ਕੋਲੋਂ ਬਖ਼ਸ਼ਵਾ ਦੇਹ।

ਅਗਲੇ ਦਿਨ ਧਿਆਨ ਸਿੰਘ ਵੀ ਉਹਨਾਂ ਨਾਲ ਗਿਆ। ਸਾਰਿਆਂ ਨੇ ਗੁਰੂ ਕੇ

ਚਰਨ ਜਾ ਪਰਸੇ। ਬਿਸ਼ੰਭਰ ਦਾਸ ਨੇ ਸਾਰੀ ਵਾਰਤਾ ਦੱਸ ਕੇ ਗੁਰੂ ਜੀ ਪਾਸੋਂ ਮਾਫੀ ਮੰਗੀ।

ਗੁਰੂ ਜੀ ਨੇ ਕਿਹਾ, ਪੰਡਤ ਨਾਨੂ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਸੀ। ਤੂੰ ਓਹਾ ਨਾਨੂੰ ਹੈਂ। ਹੁਣ ਤੂੰ ਬਖਸ਼ਿਆ ਗਿਆ ਹੈਂ।

---

# ਅੰਸੂ ੧੪

(ਅਰਦਾਸਾਂ)

ਬਿਸ਼ੰਭਰ ਦਾਸ ਨੇ ਬੇਨਤੀ ਕੀਤੀ, ਕਿ ਗ਼ਰੀਬੀ ਆ ਗਈ ਹੈ। ਗੁਰੂ ਜੀ ਨੇ ਕਿਹਾ, ਪ੍ਰਸਾਦ ਕਰ ਕੇ ਅਰਦਾਸ ਕਰੋ, ਗੁਰੂ ਸਹਾਇਤਾ ਕਰੇਗਾ।

ਅਰਦਾਸ ਦੀ ਵਿਧੀ ਦਸਦੇ ਹਨ: ਪ੍ਰਸਾਦ ਕਰਕੇ, ਉਪਰ ਕੱਪੜਾ ਪਾ ਕੇ ਤਿੰਨ ਪਾਠ 'ਅਨੰਦ' ਦੇ ਕਰੋ, ਪਹਿਲਾਂ ਜਪੁਜੀ ਪੜ੍ਹੋ। ਫਿਰ ਕੌਲ ਵਿਚ ਪੰਜ ਛਾਂਦੇ ਰਖੋ। ਫਿਰ ਪੰਜਾਂ ਸਿੰਘਾਂ (ਪੰਜਾਂ ਪਿਆਰਿਆਂ ?) ਨੂੰ ਛਕਾਓ।

ਅੱਗੇ ਅਰਦਾਸਾਂ ਦਾ ਵੇਰਵਾ ਹੈ।

੧. ਔਲਾਦ ਪ੍ਰਾਪਤੀ ਵਾਸਤੇ ਪਤੀ ਪਤਨੀ ਦੇ ਮਿਲਾਪ ਸਮੇਂ ਪਹਿਲਾਂ ਅਰਦਾਸ ਕਰੇ। ੨. ਗਰਭ ਦੇ ਨਿਰਵਿਘਨ ਵਧਣ ਹਿਤ। ੩. ਗਰਭ ਪੂਰਨ ਸਮੇਂ 'ਤੇ ਨੇਪਰੇ ਚੜ੍ਹੇ। ੪. ਪ੍ਰਸੂਤ ਪੀੜਾ ਹਰਨ ਲਈ। ੫. ਬੱਚੇ ਦੇ ਚਿਰ-ਜੀਵੀ ਹੋਣ ਵਾਸਤੇ। ੬. ਬੱਚੇ ਦੇ ਜਨਮ ਸਮੇਂ ਕੰਨ ਵਿਚ ਮੰਤਰ ਦੇਣ ਸਮੇਂ। ੭. ਬੱਚੇ ਨੂੰ ਪਹਿਲੋਂ ਪਹਿਲ ਦੁੱਧ ਦੇਣ ਸਮੇਂ। ੮. ਬੱਚੇ ਨੂੰ ਦੁੱਧ ਪਿਆਉਣ ਸਮੇਂ। ੯. ਬੱਚੇ ਨੂੰ ਚੋਲਾ ਪਾਉਣ ਸਮੇਂ। ੧੦. ਬੱਚੇ ਨੂੰ ਅੰਨ ਖੁਆਉਣ ਸਮੇਂ। ੧੧. ਗੁਰੂ ਘਰ ਜਾਣ ਸਮੇਂ। ੧੨. ਬੱਚੇ ਦੇ ਖੇਡਣ ਤੇ ਸੌਣ ਸਮੇਂ। ੧੩. ਪੜ੍ਹਾਈ ਸ਼ੁਰੂ ਕਰਨ ਸਮੇਂ। ੧੪. ਗੁਰੂ ਘਰੋਂ ਪਾਹੁਲ ਲੈਣ ਸਮੇਂ। ੧੫. ਸ਼ਸਤਰ ਅਭਿਆਸ ਸ਼ੁਰੂ ਕਰਨ ਸਮੇਂ। ੧੬. ਹਿੰਸਕ ਜੀਵਾਂ ਦੇ ਸ਼ਕਾਰ ਸਮੇਂ। ੧੭. ਪ੍ਰਸਾਦ ਛਕਣ ਸਮੇਂ। ੧੮. ਬੀਮਾਰੀ ਸਮੇਂ। ੧੯. ਔਖੇ ਸਮੇਂ ਗੁਰੂ ਦੀ ਸਲਾਹ ਲੈਣ ਵਾਸਤੇ। ੨੦. ਕਾਰਜ ਸਿੱਧੀ ਵਾਸਤੇ। ੨੧. ਸਾਥਣ ਦੀ ਢੂੰਡ ਵੇਲੇ, ਕਿ ਚੰਗੀ ਸਾਥਣ ਮਿਲੇ। ੨੨. ਮੇਰੇ ਸਿਦਕ ਦਾ ਰਾਖਾ ਗੁਰੂ ਹੋਵੇ। ੨੩. ਘਰ ਦੀ ਰੱਖਿਆ ਵਾਸਤੇ। ੨੪. ਕਿਸੇ ਸਰਕਾਰੀ ਕਾਰਜ ਸਮੇਂ। ੨੫. ਮੀਂਹ ਪੁਆਉਣ ਵਾਸਤੇ। ੨੬. ਭੁੱਲ ਬਖਸ਼ਾਉਣ ਵਾਸਤੇ। ੨੭. ਪਰਦੇਸ ਜਾਣ ਸਮੇਂ। ੨੮. ਪਿਤਰਾਂ ਦੇ ਸੁਖ ਵਾਸਤੇ। ੨੯. ਮਨ ਨੂੰ ਵਿਕਾਰਾਂ ਵੱਲੋਂ ਰੋਕਣ ਵਾਸਤੇ। ੩੦. ਵਿਹਾਰ ਦੀ ਸਫਲਤਾ ਵਾਸਤੇ। ੩੧. ਵਿਆਹ ਸਮੇਂ, ਜੋੜੀ ਦੇ ਭਲੇ ਵਾਸਤੇ। ੩੨. ਵੈਰੀ ਤੋਂ ਬਚਾਉ ਵਾਸਤੇ। ੩੩. ਭੂਤ ਪ੍ਰੇਤ ਤੋਂ ਬਚਣ ਵਾਸਤੇ। ੩੪. ਸੌਣ ਲਗਿਆਂ। ੩੫. ਪਸ਼ੂ ਧਨ ਦੇ ਵਾਧੇ ਵਾਸਤੇ। ੩੬. ਮਨ ਦੀ ਸ਼ਰਧਾ ਵਧੇ। ੩੭. ਬਾਗ਼ ਦੀ ਸਫਲਤਾ ਵਾਸਤੇ। ੩੮. ਨਵੇਂ ਘਰ ਦੇ ਅਰੰਭ ਸਮੇਂ। ੩੯. ਨਵੇਂ ਘਰ ਵਿਚ ਵਸੋਂ ਕਰਨ ਸਮੇਂ। ੪੦. ਖੇਤੀ ਕਰਨ ਸਮੇਂ। ੪੧. ਖੂਹ ਲਾਉਣ ਸਮੇਂ। ੪੨. ਬੋਹਲ ਵੰਡਣ ਚੁੱਕਣ ਸਮੇਂ। ੪੩. ਬਪਾਰ

ਸਮੇਂ, ਜਾਂ ਉਗਾਹੀ ਦੇਣ ਸਮੇਂ । ੪੪. ਗੁਪਤ ਕੰਮ ਸਮੇਂ । ੪੫. ਘਰੋਂ ਕਿਤੇ ਬਾਹਰ ਜਾਣ ਸਮੇਂ । ੪੬. ਘਰ ਵਿਚ ਫੁੱਟ ਹੋਵੇ, ਤਾਂ ਅਰਦਾਸ ਕਰੇ । .. (ਮੁਕਦੀ ਗੱਲ ਹਰ ਕਾਰਜ ਵਾਸਤੇ ਅਰਦਾਸ ਕਰਨੀ ਲਿਖੀ ਹੈ ।)

---

# ਅੰਸੂ ੧੫

(ਅਰਦਾਸਾਂ ਜਾਰੀ)

(ਇਸ ਅੰਸੂ ਵਿਚ ਵੀ ਇਕ ਕਿਸਮ ਦਾ ਰਹਿਤਨਾਮਾ ਹੀ ਹੈ, ਕਿ ਅਹਿ ਕੰਮ ਕਰੇ, ਤੇ ਅਹਿ ਨਾ ਕਰੇ ।)

---

# ਅੰਸੂ ੧੬

(ਧਯਾਨ ਸਿੰਘ ਨੂੰ ਵਰ)

ਧਿਆਨ ਸਿੰਘ ਨੇ ਕਿਹਾ, ਜਿਸ ਸਮੇਂ ਹਰਿਗੋਪਾਲ ਮੇਰੇ ਪਾਸ ਆਪ ਜੀ ਦਾ 'ਬਚਨ' ਵੇਚ ਗਿਆ, ਮੈਂ ਨਿਹਾਲ ਹੋ ਗਿਆ । ਸੱਤ ਦਿਨ ਬੀਤੇ ਸਨ, ਜਾਂ ਮੈਂ ਖੇਤ ਵਿਚ ਹਲ ਜੁੱਤਾ, ਤਾਂ ਪਹਿਲੇ ਸਿਆੜ ਨਾਲ ਹੀ ਥੱਲਿਓਂ ਬੇਅੰਤ ਧਨ ਨਿਕਲ ਪਿਆ । ਮੈਂ ਪ੍ਰਸ਼ਾਦ ਕਰ ਕੇ ਸਿੱਖਾਂ ਨੂੰ ਭੋਜਨ ਛਕਾਇਆ, ਤੇ ਦਸਵੰਧ ਹਜ਼ੂਰ ਦੀ ਭੇਟ ਕੀਤਾ । ਗੁਰੂ ਜੀ ਨੇ ਕਿਹਾ, 'ਧਿਆਨ ਸਿੰਘ ! ਤੂੰ ਮੇਰਾ ਪਿਆਰਾ ਸਿੱਖ ਹੈਂ ।'

(ਅੱਗੇ ਭਵਿੱਖ ਬਾਣੀ ਹੈ ।) ਸਾਡੇ ਪਿਛੋਂ ਸਾਡੇ ਬੇਅੰਤ ਸਿੱਖ ਹੋਣਗੇ । (ਅੱਗੇ ਕੁਛ ਸਿੱਖਿਆ ਹੈ ।)

(ਸਾਰੇ ਉਪਦੇਸ਼ ਦਾ ਨਚੋੜ ਹੈ :)

"ਪ੍ਰੇਮ ਬਿਨਾਂ ਸਭ ਫੋਕੇ ਕਾਮ ।
ਪ੍ਰੇਮ ਕਰੈ, ਸਿਮਰੈ ਸੱਤਿਨਾਮ ।...੨੪।"

ਦਯਾ ਸਿੰਘ ਆਦਿ ਸਿੱਖ ਫਿਰ ਪੰਥ ਵਿਚ ਜਨਮ ਲੈਣਗੇ ਤੇ ਰਾਜ ਭੋਗਣਗੇ ।

---

# ਅੰਸੂ ੧੭

(ਭਵਿੱਖਤ ਵਾਕ)

(ਗੁਰੂ ਜੀ ਬਿਸ਼ੰਭਰ ਦਾਸ ਨੂੰ ਕਹਿ ਰਹੇ ਹਨ ।) ਤਿੰਨ ਹਜ਼ਾਰ ਕੋਹ ਵਿਚ ਖ਼ਾਲਸਾ ਰਾਜ ਕਰੇਗਾ ।

ਗੁਰੂ ਜੀ ਦੇ ਹੁਕਮ ਨਾਲ ਅਗਲੇ ਦਿਨ ਬਿਸ਼ੰਭਰ ਦਾਸ ਇਸਤਰੀਆਂ ਸਮੇਤ ਹਾਜ਼ਰ ਹੋਇਆ । ਉਹਨੇ ਭੇਟਾ ਧਰੀ । ਉਸ ਦੀ ਪਤਨੀ ਮਦਨ ਵੰਤੀ ਨੇ ਗੁਰੂ ਜੀ ਦੇ ਚਰਨਾਂ 'ਤੇ ਸਿਰ ਧਰ ਕੇ ਸ਼ਰਧਾ ਦੇ ਹੰਝੂ ਕੇਰੇ । ਗੁਰੂ ਜੀ ਨੇ ਕਿਹਾ, ਤੇਰਾ ਪੁੱਤਰ ਸਾਡਾ ਸੇਵਕ

ਹੋਵੇਗਾ ।

ਉਜੈਨੀ ਬਿਸ਼ੰਭਰ ਦਾਸ ਦਾ ਪਰਵਾਰ ਚਲਾ ਗਿਆ, ਤਾਂ ਇਕ ਦਿਨ ਗੁਰੂ ਜੀ ਨੇ ਗੁਰਬਖ਼ਸ਼ ਸਿੰਘ ਨੂੰ ਕਿਹਾ, 'ਅਗਲੇ ਜਨਮ ਮਦਨ ਵੰਤੀ ਤੇਰੀ ਪਤਨੀ ਹੋਵੇਗੀ । ਤੇ ਬਿਸ਼ੰਭਰ ਦਾਸ ਦੀ ਦੂਸਰੀ ਪਤਨੀ ਮੁਸਲਮਾਨ ਵੇਸਵਾ ਬਣੇਗੀ । ਕੇਸ਼ੋ ਦਾਸ ਰਣ ਸਿੰਘ (ਰਣਜੀਤ ਸਿੰਘ) ਬਣ ਕੇ ਰਾਜ ਕਰੇਗਾ । ਤੇ ਉਹ ਵੇਸਵਾ ਫਿਰ ਰਾਜਪੂਤਾਂ ਘਰ ਜਨਮੇਗੀ, ਤੇ ਰਾਣੀ ਬਣੇਗੀ ।

(ਸੌ ਸਾਖੀ ਦੇ ਮਗਰ ਲੱਗ ਕੇ ਇਹ ਸਭ ਕੁਛ ਲਿਖ ਦਿਤਾ ਹੈ ।)

"ਇਕ ਦਿਨ ਕਰਿਵਾਵਨ ਹਿਤ ਸ੍ਰਾਧਾ ।
ਕਰੇ ਇਕੱਠੇ ਪੰਡਤ ਪਾਂਧਾ ।...੩੩।"

(ਤਾਂ ਕੀ ਗੁਰੂ ਜੀ ਵੀ 'ਸਰਾਧ' ਕਰਾਉਂਦੇ ਸਨ, ਤੇ ਪੰਡਤਾਂ ਨੂੰ ਬਸਤਰ ਆਦਿ ਦੇਂਦੇ ਸਨ ?)

---

# ਅੰਸੂ ੧੯

(ਸ੍ਰਾਧ ਨਿਰਣੈ)

ਗੁਰੂ ਜੀ ਨੇ ਪੁਛਿਆ, ਦੱਸੋ ਸਰਾਧ ਦਾ ਦਾਨ ਲੈਣ ਦਾ ਕੌਣ ਅਧਿਕਾਰੀ ਹੈ ।

ਪੰਡਤ ਸਾਰੇ ਮਿਲ ਕੇ ਉਸ ਪੰਡਤ ਦੇ ਗੁਣ ਦਸਦੇ ਹਨ, ਜੋ ਸਰਾਧ ਦਾ ਦਾਨ ਲੈਣ ਦਾ ਹੱਕਦਾਰ ਹੈ ।

(ਸੌ ਸਾਖੀ ਦੇ ਮਗਰ ਲੱਗ ਕੇ ਪੰਡਤਾਂ ਦਾ ਹੀ ਸਮਰਥਨ ਕੀਤਾ ਹੋਇਆ ਹੈ । ਹੋ ਸਕਦਾ ਹੈ, ਇਹ ਸਾਖੀਆਂ ਪਿੱਛੋਂ ਪੰਡਤਾਂ ਨੇ ਪਾਈਆਂ ਹੋਣ ।)

ਪੰਡਤ ਦੇ ਘਰ ਸੂਤਕ ਦਸ ਦਿਨ, ਛੱਤਰੀ ਦੇ ਬਾਰਾਂ ਦਿਨ, ਵੈਸ਼ ਦੇ ਪੰਦਰਾਂ ਦਿਗ ਤੇ ਸ਼ੂਦਰ ਦੇ ਘਰ ਤੀਹ ਦਿਨ ਰਹਿੰਦਾ ਹੈ । ਸੂਤਕ ਵਿਚ ਨਾ ਦਾਨ ਦੇਵੇ, ਨਾ ਲਵੇ ।

(ਫਿਰ ਗੁਰੂ ਜੀ ਦੇ ਮੂੰਹੋਂ ਅਖਵਾਇਆ ਹੈ ।)

"ਮੇਰੋ ਸਿੱਖ ਸਭਿ ਜਾਤਿ ਕਾ ਪੰਦਰਾਂ ਦਿਨ ਕੀ ਮਾਨ ।
ਪਿੱਤ੍ਰ ਦਿਵਸ ਪਛ ਏਕ ਕਰ, ਸੋ ਮਮ ਨਿਕਟੀ ਜਾਨ ।੨੯।"

(ਜ਼ਰਾ ਪੰਡਤ ਦੀ ਚਲਾਕੀ ਵੇਖੋ, ਜਾਂ ਕਵੀ ਜੀ ਦਾ ਭਰਮ । ਹਰ ਜਾਤੀ ਦੇ ਸਿੱਖ ਨੂੰ 'ਵੈਸ਼' ਦਾ ਦਰਜਾ ਦੇ ਦਿਤਾ ਹੈ । ਵੈਸ਼ ਦਾ ਸੂਤਕ ਪੰਦਰਾਂ ਦਿਨ ਦਾ ਮੰਨ ਕੇ, ਸਿੱਖਾਂ ਦਾ ਵੀ ਪੰਦਰਾਂ ਦਿਨ ਦਾ ਮੰਨਿਆਂ ਹੈ । ਫਿਰ ਜਿਹੜਾ ਇਸ ਵਿਧੀ ਨਾਲ ਪਿਤਰਾਂ ਦਾ ਸਰਾਧ ਕਰੇ, ਉਹ ਮੇਰਾ ਸਿੱਖ ਹੈ । ਤੇ ਇਹ ਗੁਰੂ ਜੀ ਦੇ ਮੁੱਖੋਂ ਅਖਵਾਇਆ ਹੈ । ਹੈਰਾਨ ਹਾਂ, ਕਿ ਕਿਸੇ ਵਿੱਦਵਾਨ ਨੇ ਇਸ ਪਾਸੇ ਧਿਆਨ ਕਿਉਂ ਨਹੀਂ ਦਿਤਾ ।)

ਫਿਰ ਮਾਤਾ ਜੀਤੋ ਜੀ ਕਲਿਆਣ ਦਾ ਰਸਤਾ ਪੁਛਦੇ ਹਨ, ਤਾਂ ਗੁਰੂ ਜੀ 'ਹਠ ਜੋਗ' ਦਾ ਰਸਤਾ ਦਸਦੇ ਹਨ । (ਕਵੀ ਜੀ ਸ਼ਾਇਦ ਭੁੱਲ ਗਏ ਹਨ । 'ਹਠ ਜੋਗ' ਦਾ ਵਰਣਨ ਉਹ 'ਨਾਨਕ ਪ੍ਰਕਾਸ਼' ਵਿਚ ਬੜੇ ਵਿਸਥਾਰ ਨਾਲ ਕਰ ਆਏ ਹਨ ।)

# ਅੰਸੂ ੧੯

(ਮਾਤਾ ਜੀਤੋ ਜੀ ਜੋਤੀ ਜੋਤਿ ਸਮਾਏ)

ਮਾਤਾ ਜੀਤੋ ਜੀ 'ਹਠ ਜੋਗ' ਵਿਚ ਲਗ ਗਏ। ਸਾਧਨਾ ਨਾਲ ਉਹਨਾਂ ਨੂੰ ਭੂਤ ਭਵਿੱਖ ਦਾ ਗਿਆਨ ਹੋ ਗਿਆ। (ਭੂਤ=ਬੀਤਿਆ ਸਮਾਂ। ਭਵਿੱਖ=ਆਉਣ ਵਾਲਾ ਸਮਾਂ) ਉਹਨਾਂ ਵੇਖਿਆ, ਕਿ ਜੰਗ ਵਿਚ ਮੇਰੀ ਬੰਸ ਸ਼ਹੀਦ ਹੋ ਜਾਇਗੀ। ਉਹਨਾਂ ਗੁਰੂ ਜੀ ਪਾਸ ਜਾ ਕੇ ਬੇਨਤੀ ਕੀਤੀ,

"ਜਗ ਮਹਿਂ ਬੰਸ ਰਾਖਯੋ ਕਰੀਯਹਿ।
ਪੂਰਹੁ ਆਸ ਇਹ ਆਪ ਬਿਚਰੀਯਹਿ।੫।"

ਗੁਰੂ ਜੀ ਨੇ ਹੱਸ ਕੇ ਕਿਹਾ, 'ਤੁਸਾਂ ਅੰਸ ਵਾਸਤੇ ਜੋਗ ਕਮਾਇਆ ਹੈ, ਜਾਂ ਪਰਲੋਕ ਵਾਸਤੇ।'

ਮਾਤਾ ਜੀਤੋ ਜੀ ਏਨੀ ਕਹਿ ਕੇ ਚਲੇ ਗਏ, 'ਜਿਵੇਂ ਹਜ਼ੂਰ ਦੀ ਇੱਛਿਆ।'

ਕੁਸ਼ਾ ਦਾ ਆਸਣ ਵਿਛਾ ਕੇ ਮਾਤਾ ਜੀਤੋ ਜੀ ਜੋਤਿ ਵਿਚ ਜੋਤਿ ਸਮੱਾ ਗਏ।

---

# ਅੰਸੂ ੨੦

(ਪਰਧੀ ਇਸਤਰੀ ਤੋਂ ਮਰਦ)

ਗੁਰੂ ਜੀ ਇਕ ਸਾਖੀ ਸੁਣਾਉਂਦੇ ਹਨ। ਇਕ ਸ਼ਕਾਰੀ ਜੰਗਲ ਵਿਚ ਸ਼ਕਾਰ ਕਰ ਰਿਹਾ ਸੀ। ਉਸ ਨੇ ਕਈ ਪੰਛੀ ਪਕੜ ਲਏ। ਪੰਛੀਆਂ ਬਹੁਤ ਵਿਰਲਾਪ ਕੀਤਾ। ਸ਼ਕਾਰੀ ਨੇ ਸੋਚਿਆ, 'ਜੰਗਲ ਵਿਚ ਕਈ ਤਪੱਸਵੀ ਤਪ ਕਰਦੇ ਹਨ। ਪਰ ਮੈਂ ਪਾਪ ਕਰਦਾ ਹਾਂ।' ਉਸ ਨੇ ਸੋਚਿਆ, 'ਮੈਂ ਰਾਜੇ ਕੋਲ (ਨਾਮ ਬਿਕਰਮਜੀਤ ਲਿਖਿਆ ਹੈ) ਜਾ ਕੇ ਪਾਪਾਂ ਦਾ ਦੰਡ (ਸਜ਼ਾ) ਲੈਂਦਾ ਹਾਂ।' ਇਹ ਧਾਰ ਕੇ ਉਹ ਸ਼ਹਿਰ ਨੂੰ ਤੁਰ ਪਿਆ। ਅੱਗੇ ਰਾਜਾ ਮਿਲ ਪਿਆ। ਰਾਜੇ ਨੇ ਉਸ ਪਾਪੀ ਨੂੰ ਪਕੜ ਕੇ ਪੰਜ ਦਿਨ ਖ਼ੂਬ ਮਾਰ ਕੁਟਾਈ ਕੀਤੀ। ਇਕ ਦਾਸੀ ਨੂੰ ਵੇਖ ਕੇ ਤਰਸ ਆ ਗਿਆ। ਉਹਨੇ ਮਰਦਾਵੇਂ ਭੇਸ ਵਿਚ ਆ ਕੇ ਆਪਣੇ ਆਪ ਨੂੰ ਪੇਸ਼ ਕਰ ਦਿਤਾ ਤੇ ਸ਼ਕਾਰੀ ਨੂੰ ਛੁਡਾ ਲਿਆ। ਇਸ ਤਰਾਂ ਇਕ ਮਹੀਨਾ ਗੁਜ਼ਰ ਗਿਆ। ਸਿਪਾਹੀਆਂ ਨੂੰ ਕੁਛ ਰਿਸ਼ਵਤ ਦੇ ਕੇ ਉਹ ਦਾਸੀ ਰਾਜੇ ਸਾਮ੍ਹਣੇ ਜਾ ਹਾਜ਼ਰ ਹੋਈ। ਰਾਜੇ ਨੇ ਕਿਹਾ, ਤੂੰ ਕਿਉਂ ਪਾਪ ਕਰਦਾ ਹੈਂ। ਉਸ ਨੇ ਕਿਹਾ, ਮੈਂ ਫੰਧਕ ਪਾਪੀ ਹਾਂ। ਪਰ ਤੂੰ ਮਹਾਂ ਪਾਪੀ ਹੈਂ। ਤੇਰੇ ਘਰ ਦਾ ਭੋਜਨ ਖਾ ਕੇ ਮੈਂ ਮਰਦ ਤੋਂ ਇਸਤਰੀ ਬਣ ਗਿਆ ਹਾਂ। ਮੈਨੂੰ ਮੇਰਾ ਸਰੂਪ (ਮਰਦ ਵਾਲਾ) ਦੇ ਦੇਹ। ਨਹੀਂ ਤਾਂ ਮੈਂ ਤੇਰੇ ਸਾਮ੍ਹਣੇ ਮਰ ਜਾਵਾਂਗਾ।

ਅਗਲੇ ਦਿਨ ਰਾਜਾ ਜੰਗਲ ਵਿਚ ਗਿਆ, ਤਾਂ ਓਹਾ ਫੰਧਕ ਬੈਠਾ ਤਪ ਕਰ ਰਿਹਾ ਸੀ। ਰਾਜਾ ਬਿਕਰਮਜੀਤ ਉਸ ਤਪਸੀ ਨੂੰ ਲੈ ਆਇਆ। ਉਸ ਨੂੰ ਆਪਣਾ ਤਖ਼ਤ ਦੇ ਕੇ ਆਪ ਤਪ ਕਰਨ ਚਲਾ ਗਿਆ।

ਫੰਧਕ ਨੇ ਉਸ ਦਾਸੀ ਨੂੰ ਆਪਣੀ ਥਾਂ ਤਖ਼ਤ ਤੇ ਬਿਠਾ ਦਿਤਾ, ਤੇ ਆਪ ਫਿਰ ਤਪ ਕਰਨ ਚਲਾ ਗਿਆ।

ਦਾਸੀ ਨੇ ਹੁਕਮ ਦਿਤਾ, ਕਿ 'ਬਿਸ਼ਨੂ' ਨੂੰ ਪਕੜ ਕੇ ਲੈ ਆਓ।

ਫ਼ੌਜਾਂ ਭਾਲਣ ਚੜ੍ਹ ਪਈਆਂ, ਪਰ 'ਬਿਸ਼ਨੂੰ' ਕਿੱਥੋਂ ਲੱਭੇ। ਉਹਨਾਂ ਗੁਫ਼ਾ ਵਿਚ ਇਕ ਤਪੀ ਜਾ ਲਭਾ। ਉਹ ਸਿੱਧਾਂ ਪਾਸ ਗਿਆ। ਉਹਨਾਂ ਦਾਸੀ ਨੂੰ ਪੁਰਸ਼ ਬਣਾ ਦਿਤਾ ਬਿਕਰਮਜੀਤ ਨੂੰ ਫਿਰ ਸਿੰਘਾਸਣ ਦੇ ਦਿਤਾ, ਤੇ ਉਹ ਦਾਸੀ (ਜੋ ਮਰਦ ਬਣ ਚੁਕੀ ਸੀ) ਉਸ ਦਾ ਵਜ਼ੀਰ ਬਣੀ।

(ਦੱਸੋ, ਇਸ ਸਾਖੀ ਦਾ ਇਤਿਹਾਸ ਨਾਲ ਕੋਈ ਸੰਬੰਧ ਹੈ? ਜਾਂ ਇਸ ਤੋਂ ਕੋਈ ਸਿੱਖਿਆ ਮਿਲਦੀ ਹੈ? ਬੱਸ, ਗ੍ਰੰਥ ਦਾ ਅਕਾਰ ਵਧਾਉਣ ਵਾਸਤੇ।)

---

# ਅੰਸੂ ੨੧

(ਸੋਨਾ ਇਕੱਠਾ ਕੀਤਾ)

ਮਸੰਦਾਂ ਤੋਂ ਛੁਟਕਾਰਾ ਮਿਲ ਗਿਆ, ਤਾਂ ਸੰਗਤਾਂ ਆਪ ਭੇਟ ਲਿਆਉਣ ਲੱਗ ਪਈਆਂ। ਇਕ ਦਿਨ ਸੰਗਤਾਂ ਨੇ ਸੋਚਿਆ, ਕਿ ਗੁਰੂ ਜੀ ਵਾਸਤੇ ਸੋਨੇ ਦਾ ਮੰਦਰ ਬਣਨਾ ਚਾਹੀਦਾ ਹੈ। ਸੰਗਤਾਂ ਦੀ ਭਾਵਨਾ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਹੁਕਮ ਦੇ ਦਿਤਾ, ਕਿ ਸੰਗਤਾਂ ਨੂੰ ਸੋਨਾ ਲਿਆਉਣ ਦੇ ਹੁਕਮਨਾਮੇ ਲਿਖੋ।

(ਗੁਰੂ ਜੀ ਦੇ ਸਮੇਂ ਕਵੀ ਜੀ ਸੋਨੇ ਦਾ ਭੌ ਇੱਕੀ ਰੁਪੈ ਤੋਲਾ ਲਿਖਦੇ ਹਨ।)

"ਹੁਇ ਇਕ ਬੀਸ ਰਜਤਪਣ ਤੋਲਾ।...੧੯।"

(ਇਹ ਭੌ ਠੀਕ ਨਹੀਂ ਜਾਪਦਾ। ੧੯੨੦ ਈ. ਤਕ ਸੋਨੇ ਦਾ ਭੌ ਸਤਾਰਾਂ ਰੁਪੈ ਤੋਲਾ ਸੀ। ਗੁਰੂ ਜੀ ਦੇ ਸਮੇਂ ਜ਼ਰੂਰ ਘੱਟ ਹੋਵੇਗਾ।)

ਗੁਰੂ ਜੀ ਨੇ 'ਜਗਨਨਾਥ' ਵੀ ਹੁਕਮ ਭੇਜ ਦਿਤਾ। ਪੰਡਤ ਬੜੇ ਹੈਰਾਨ ਹੋਏ, ਕਿ ਜਗਨਨਾਥ ਨੂੰ ਕੌਣ ਹੁਕਮ ਭੇਜ ਸਕਦਾ ਹੈ।

ਰਾਜੇ ਨੂੰ ਜਗਨਨਾਥ ਵੱਲੋਂ ਅਕਾਸ਼ਬਾਣੀ ਹੋਈ, ਕਿ ਗੁਰੂ ਜੀ ਸਾਡਾ ਅਵਤਾਰ ਹਨ, ਸੋ ਸੌ ਤੋਲਾ ਸੋਨਾ ਭੇਜੋ। ਸੋ, ਰਾਜੇ ਨੇ ਮੇਵੜੇ ਹੱਥ ਸੌ ਤੋਲਾ ਸੋਨਾ ਭੇਜਿਆ।

ਗੁਜਰਾਤ ਵਾਲੇ 'ਮੀਆਂ ਦੌਲਾ' ਨੇ ਗਿਲ੍ਹਾ ਕੀਤਾ, ਕਿ ਗੁਰੂ ਜੀ ਨੇ ਮੈਨੂੰ ਹੁਕਮ ਕਿਉਂ ਨਹੀਂ ਭੇਜਿਆ, ਮੈਂ ਵੀ ਗੁਰੂ ਕਾ ਸਿੱਖ ਹਾਂ। ਮੀਆਂ ਦੌਲਾ ਨੇ ਸੌ ਤੋਲਾ ਸੋਨਾ ਭੇਜਿਆ।

ਇਸ ਤਰਾਂ ਬਹੁਤ ਸਾਰਾ ਸੋਨਾ ਇਕੱਠਾ ਹੋ ਗਿਆ। ਪਰ ਉਸ ਦਾ ਬਣਿਆਂ ਕੁਛ ਨਾ। ਖ਼ਜ਼ਾਨੇ 'ਚ ਪਿਆ ਰਿਹਾ।

---

# ਅੰਸੂ ੨੨

(ਕੱਪੜਾ ਸਾੜਿਆ ਤੇ ਖ਼ਜ਼ਾਨਾ ਸਤਲੁਜ ਵਿਚ)

ਇਕ ਦਿਨ ਗੁਰੂ ਜੀ ਨੇ ਤੋਸ਼ੇਖ਼ਾਨੇ ਵਿਚੋਂ ਸਾਰਾ ਕੀਮਤੀ ਕੱਪੜਾ ਕਢਾ ਕੇ, ਉਪਰ ਅਤਰ ਫੁਲੇਲ ਪਾ ਕੇ ਸੜਵਾ ਦਿਤਾ। ਉਸ ਵਿਚੋਂ ਜੋ ਸੋਨਾ ਚਾਂਦੀ ਨਿਕਲਿਆ, ਉਹ ਦਰਿਆ ਸਤਲੁਜ ਵਿਚ ਪਾਣੀ ਅੰਦਰ ਟੋਆ ਪੁਟਾ ਕੇ ਦਬੱਾ ਦਿਤਾ।

ਫਿਰ ਗੁਰੂ ਜੀ ਨੇ ਖ਼ਜ਼ਾਨੇ ਵਿਚ ਜਮ੍ਹਾ ਸਭ ਸੋਨਾ, ਚਾਂਦੀ, ਹੀਰੇ, ਜਵਾਹਰ, ਸੋਨੇ ਚਾਂਦੀ ਦੇ ਬਰਤਨ, ਨਕਦ ਰੁਪਇਆ ਤੇ ਮੋਹਰਾਂ, ਸਭ ਸਤਲੁਜ ਵਿਚ ਦਬੱਾ ਦਿਤੇ। ਉਸ ਤੋਂ ਪਿਛੋਂ ਕੀਮਤੀ ਹਥਿਆਰ ਵੀ ਦਬੱਾ ਦਿਤੇ। ਇਕ ਸਿੱਖ ਨੇ ਕਮਾਨ ਦਾ ਚਿੱਲਾ ਲਾਹ ਕੇ ਕੱਪੜੇ ਹੇਠ ਲੱਕ ਨਾਲ ਬੰਨ੍ਹ ਲਿਆ। ਗੁਰੂ ਜੀ ਨੇ ਉਹ ਵੀ ਸੁਟੱਾ ਦਿਤਾ। ਹਜ਼ੂਰ ਨੇ ਕਿਹਾ, ਇਹ ਪੂਜਾ ਦਾ ਧਾਨ ਨੇ। ਜੋ ਵੀ ਖ਼ਜ਼ਾਨੇ ਵਿਚ ਹੈ, ਸਭ ਸੁਟਾ ਦਿਹੋ। ਸਭ ਕੁਛ ਸੰਭਾਲ ਕੇ ਸਿੱਖ ਆਪਣੇ ਟਿਕਾਣੇ ਜਾ ਸੁੱਤੇ।

ਪਹਾੜੀਆਂ ਦੇ ਦੂਤ ਨੇ ਰਾਜਿਆਂ ਨੂੰ ਦੱਸਿਆ,ਤਾਂ ਪਹਾੜੀਏ ਸਾਰੀ ਰਾਤ ਸਤਲੁਜ ਵਿਚ ਭਾਲਦੇ ਰਹੇ, ਪਰ ਖ਼ਾਲੀ ਹੱਥ ਗਏ।

ਗੁਰੂ ਜੀ ਨੇ ਕਿਹਾ,ਇਹ ਅਸਾਂ ਸਤਲੁਜ ਪਾਸ ਅਮਾਨਤ ਰੱਖੀਹੈ। ਸਾਡਾ ਸਿੱਖ ਇਹ ਅਮਾਨਤ ਲਵੇਗਾ।

ਨੌਂ ਕਰੋੜ ਨਕਦ ਸਤਲੁਜ ਵਿਚ ਰਖਿਆ। ਬਾਕੀ ਸਾਮਾਨ ਦਾ ਕੋਈ ਹਿਸਾਬ ਨਹੀਂ।

---

# ਅੰਸੂ ੨੩

(ਫ਼ਕੀਰ ਫੁੱਲ ਭੇਟ ਲਿਆਇਆ)

ਬੇਅੰਤ ਸੰਗਤਾਂ ਦਰਬਾਰ ਵਿਚ ਭੇਟਾ ਅਰਪਣ ਕਰ ਰਹੀਆਂ ਸਨ। ਇਕ ਮੰਦਾਰੀ[1] ਫ਼ਕੀਰ ਨੇ ਫੁੱਲਾਂ ਦਾ ਬੁੱਕ ਭੇਟ ਕੀਤਾ। ਗੁਰੂ ਜੀ ਨੇ ਕਿਹਾ, ਐਨਾ ਕਸ਼ਟ ਕਿਉਂ ਕੀਤਾ ਸੀ।

ਫ਼ਕੀਰ ਨੇ ਕਿਹਾ, 'ਦਸਤ ਖ਼ਾਲੀ ਰੂਇ ਸਿਆਹ।' (ਹੱਥ ਖ਼ਾਲੀ ਮੂੰਹ ਕਾਲਾ ਹੈ।)

ਗੁਰੂ ਜੀ ਨੇ ਉਤਰ ਦਿਤਾ, 'ਦਸਤ ਖ਼ਾਲੀ ਬਾਦਸ਼ਾਹ। ਦਿਲ ਖ਼ਾਲੀ ਰੂਇ ਸਿਆਹ।' (ਖ਼ਾਲੀ ਹੱਥ ਬਾਦਸ਼ਾਹ ਹੈ, ਪਰ ਜੋ ਦਿਲੋਂ ਖ਼ਾਲੀ ਹੈ, ਉਹ ਮੂੰਹ ਕਾਲਾ ਹੈ।)

(ਇਹ 'ਮਹਿਮਾ ਪ੍ਰਕਾਸ਼' ਦੇ ਸ਼ਬਦ ਹਨ। ਕਵੀ ਜੀ ਨੇ ਜ਼ਰਾ ਵਿਸਥਾਰ ਨਾਲ ਕਹਿ ਦਿਤੇ ਹਨ।)

ਫ਼ਕੀਰ ਨੇ ਕਿਹਾ, 'ਇਕ ਦਿਨ ਮੈਂ ਦਰਿਆ ਵਿਚ ਨਹਾਉਣ ਉਤਰਿਆ, ਤਾਂ

---

1. ਬਦੀਉਦੀਨ ਮਦਾਰ ਕਨੌਜੀ ਦੀ ਸੰਪਰਦਾ, ਜੋ 'ਮੰਦਾਰੀ' ਅਖਵਾਉਂਦੀ ਹੈ।

ਇਕ ਪੁਰਖ ਮੈਨੂੰ ਨਾਲ ਦੂਰ ਲੈ ਗਿਆ, ਜਿਵੇਂ ਸੁਪਨੇ ਵਿਚ ਹੁੰਦਾ ਹੈ। ਉਥੇ ਮੈਂ ਇਸਤਰੀ ਵੇਖੀ, ਜਿਸ ਦੇ ਸਰੀਰ ਵਿਚ ਹਜ਼ਾਰਾਂ ਜੀਵ ਸਨ। ਉਹ ਮੈਨੂੰ ਮੰਦਰ ਵਿਚ ਲੈ ਗਈ। ਫਿਰ ਇਕ ਪੁਰਖ ਵੇਖਿਆ। ਉਹਨੇ ਕਿਹਾ, ਮੇਰਾ ਸੁਨੇਹਾ ਦਸਵੇਂ ਗੁਰੂ ਤਕ ਲੈ ਜਾਹ। ਕਹਿਣਾ, ਤੁਹਾਡਾ ਧਨ ਨੌਂ ਕਰੋੜ, ਪਚਵੰਜਾ ਲੱਖ ਮੇਰੀ ਇਕ ਇਸਤਰੀ ਪਾਸ ਹੈ, ਤੇ ਦਸ ਕਰੋੜ, ਸੱਤਰ ਲੱਖ ਮੇਰੀ ਦੂਸਰੀ ਇਸਤਰੀ ਪਾਸ। ਇਹ ਤੁਹਾਡੇ ਪਹਿਲੇ ਜਨਮ ਦਾ ਰਖਿਆ ਪਿਆ ਹੈ। ਹੁਣ ਉਹ ਤੁਸਾਂ ਲੈ ਲੈਣਾ।'

ਗੁਰੂ ਜੀ ਨੇ ਕਿਹਾ, ਅਸਾਂ ਸਮਝ ਲਿਆ ਹੈ।

ਫ਼ਕੀਰ ਦੇ ਪੁੱਛਣ ਤੇ ਗੁਰੂ ਜੀ ਨੇ ਕਿਹਾ, ਉਹ ਪੁਰਖ ਸਮੁੰਦਰ ਸੀ, ਤੇ ਸਤਲੁਜ ਤੇ ਗੋਦਾਵਰੀ ਇਸਤਰੀਆਂ। ਉਹ ਧਨ ਸਾਡੇ ਸਿੱਖ ਲੈਣਗੇ। ਤੁਸੀਂ ਵੀ ਸਾਡੇ ਪੰਥ ਵਿਚ ਜਨਮੋਗੇ।

---

# ਅੰਸੂ ੨੪

(ਕਵੀਆਂ ਨਾਲ ਪ੍ਰਸ਼ਨ ਉੱਤਰ)

ਦਰਬਾਰ ਸਜਿਆ ਹੋਇਆ ਸੀ। ਗੁਰੂ ਜੀ ਨੇ ਸਭ ਕਵੀ ਤੇ ਲੇਖਕ ਬੁਲਾ ਲਏ। ਉਹਨਾਂ ਦੇ ਨਾਮ ਹਨ: ਕੇਸ਼ੋਦਾਸ ਦਾ ਪੁੱਤਰ 'ਕੁਵਰੇਸ਼' (ਜਿਸ ਨੇ ਮਹਾਭਾਰਤ ਵਿਚੋਂ 'ਦ੍ਰੋਣ ਪਰਬ' ਦਾ ਅਨੁਵਾਦ ਕੀਤਾ), ਗੁਣੀਆਂ, ਸੁਖੀਆ, ਬੱਲਭ, ਧਿਆਨ ਸਿੰਘ, ਆਦਿ ਹਾਜ਼ਰ ਹੋ ਗਏ। ਗੁਰੂ ਜੀ ਨੇ ਸਵਾਲ ਕੀਤੇ: "ਸੁਪਨਾ ਕਿਉਂ ਆਉਂਦਾ ਹੈ? ਚੰਦ ਵਿਚ ਦਾਗ਼ ਕਿਉਂ ਹਨ? ਗੋਡੇ ਉਤੇ ਪੱਗ ਕਿਉਂ ਰਖਦੇ ਹਨ? ਪੇਸ਼ਾਬ ਕਰ ਕੇ ਪਿੱਛੋਂ ਥੁਕਦੇ ਕਿਉਂ ਹਨ? ਰੋਟੀ ਪਕਾਉਣ ਲਗਿਆਂ ਤੌਣ ਨਾਲੋਂ ਆਟਾ ਤੋੜ ਕੇ ਪਿਛਲੇ ਪਾਸੇ ਕਿਉਂ ਲਾਉਂਦੇ ਹਨ? ਤਮਾਕੂ ਨੂੰ ਕਿਉਂ ਨਹੀਂ ਛੁਹੰਦੇ? ਦ੍ਵਾਦਸੀ ਦੀ ਕਥਾ ਕਿਵੇਂ ਕਹਿੰਦੇ ਹਨ?"

ਪਹਿਲਾਂ 'ਕੁਵਰੇਸ਼' ਨੇ ਉੱਤਰ ਦਿਤਾ,

"ਖਾਇ ਸਕਲ ਰਸ ਅੰਨ ਤੇ, ਦਪਟੇ ਨਾਰੀ ਭਾਵ।
ਘੂੰਮ ਨੀਂਦ ਪੀਛੇ ਪਚੇ, ਜੀਵ ਕਲਾ ਛੁਟ ਦਾਵ।੧੨।
ਫੁਰੇ ਸੁਪਨ ਸਭ ਜੰਤ ਕੋ, ਸਾਚ ਝੂਠ ਮਨ ਬੂਝ।
ਇਤਨੀ ਜਾਨੀ ਗਯਾਨ ਤੇ, ਤਾਂ ਪੂਰ ਤੁਮਰੀ ਸੂਝ।੧੩।"

(ਸਾਰੇ ਅੰਨ ਆਦਿ ਰਸ ਖਾ ਕੇ ਨਾੜੀਆਂ ਦੇ ਸੂਖਮ ਭਾਵ ਦਬ ਜਾਂਦੇ ਹਨ। ਅੰਨ ਪਚਣ ਪਿਛੋਂ ਗੂਹੜੀ ਨੀਂਦ ਪੈਂਦੀ ਹੈ। ਉਸ ਸਮੇਂ ਸੁਪਨਾ ਆਉਂਦਾ ਹੈ, ਜੋ ਝੂਠਾ ਹੁੰਦਿਆਂ ਵੀ ਸੱਚਾ ਭਾਸਦਾ ਹੈ। ਇਸ ਤੋਂ ਅੱਗੇ ਮਹਾਰਾਜ ਸਭ ਕੁਛ ਜਾਣਦੇ ਹਨ।)

ਬੱਲਭ ਨੇ ਕਿਹਾ,

"ਬੱਲਭ, 'ਕਾਲਸ਼ ਪਾਪ ਫਲ, ਗੌਤਮ ਪਤਨੀ ਪ੍ਰੀਤ।
ਸਸਿ ਉਠਾਇ ਰਿਖ ਨ੍ਹਾਣ ਕੋ, ਕਾਮੀ ਬਾਸ਼ਵ ਮੀਤ।੧੪।"

(ਚੰਦ ਦੀ ਕਾਲਖ ਉਸ ਪਾਪ ਦਾ ਫਲ ਹੈ, ਜੋ ਚੰਦ ਨੇ ਇੰਦਰ ਦਾ ਮਿੱਤਰ ਬਣ ਕੇ ਸਮੇਂ ਤੋਂ ਪਹਿਲਾਂ ਚੜ੍ਹ ਕੇ ਗੌਤਮ ਰਿਖੀ ਨੂੰ ਇਸ਼ਨਾਨ ਕਰਨ ਵਾਸਤੇ ਭੇਜਿਆ ਸੀ । ਪੂਰੀ ਕਥਾ ਇਉਂ ਹੈ :—ਇੰਦਰ ਰਿਖੀ ਗੌਤਮ ਦੀ ਇਸਤਰੀ 'ਤੇ ਮੋਹਤ ਹੋ ਗਿਆ। ਚੰਦਰਮਾ ਇੰਦਰ ਦੇ ਕਹੇ 'ਤੇ, ਸਮੇਂ ਤੋਂ ਪਹਿਲਾਂ ਹੀ ਚੜ੍ਹ ਪਿਆ । [ਜਾਂ ਕੁਛ ਕਹਿੰਦੇ ਹਨ : ਕੁੱਕੜ ਬਣ ਕੇ ਬਾਂਗ ਦਿਤੀ ।] ਰਿਖੀ ਇਸ਼ਨਾਨ ਕਰਨ ਤੁਰ ਪਿਆ । ਗੰਗਾ ਨੇ ਕਿਹਾ, ਤੇਰੇ ਘਰ ਚੋਰ ਲੱਗੇ ਹਨ । ਰਿਖੀ ਵਾਪਸ ਪਰਤ ਆਇਆ । ਚੰਦ ਨੂੰ ਉਸ ਨੇ ਗਿੱਲਾ ਪਰਨਾ ਮਾਰਿਆ, ਜਿਸ ਦੇ ਦਾਗ ਪੈ ਗਏ । ਇੰਦਰ ਨੂੰ ਸਹੰਸਰ ਭਗ ਦਾ ਸਰਾਪ ਦਿਤਾ, ਤੇ ਅਹੱਲਿਆ ਨੂੰ ਪੱਥਰ ਹੋਣ ਦਾ ਸਰਾਪ ਦਿਤਾ । ਆਦਿ ।)

ਗੁਨੀਆਂ ਨੇ ਕਿਹਾ,

"ਗੁਨੀਆਂ, 'ਜਾਨੂ ਜਾਨਵੀ, ਸੁੱਧ ਠੌਰ ਵਰ ਈਸ਼ ।
ਮੀਤ ਪਾਗ ਸ਼ਰਨਾਗਤੀ, ਗੋਡ ਲਾਗ ਸੁਖ ਸੀਸ ।੧੫।"

(ਵਰ-ਈਸ਼=ਸ੍ਰੇਸ਼ਟ ਸ਼ਿਵਜੀ । ਜਾਨੂ=ਰਿਸ਼ੀ ਦਾ ਨਾਮ । ਜਾਨੂ ਦਾ ਅਰਥ ਗੋਡਾ ਵੀ ਹੈ । ਜਾਨਵੀ=ਗੋਡੇ ਵਿਚੋਂ ਨਿਕਲੀ ਹੋਈ ਗੰਗਾ । ਕਥਾ :—ਸ਼ਿਵਜੀ ਦੀਆਂ ਜਟਾਂ ਵਿਚੋਂ ਨਿਕਲੀ ਹੋਈ ਗੰਗਾ ਨੂੰ 'ਜਾਨੂੰ' ਰਿਖੀ ਨੇ ਪੀ ਲਿਆ ਸੀ । ਫਿਰ ਉਸ ਨੇ ਆਪਣੇ ਗੋਡੇ ਵਿਚੋਂ ਗੰਗਾ ਵਗਾ ਦਿਤੀ । ਇਸ ਵਾਬਤੇ ਗੋਡਾ ਪਵਿੱਤਰ ਮੰਨਿਆਂ ਗਿਆ ਹੈ ।)

ਸੁਖੀਆ ਨੇ ਕਿਹਾ,

"'ਸੁਖੀਆ' 'ਤੰਤਰ ਮੰਤ੍ਰ ਕੇ ਨਾਸ਼ ਕਰਨ ਕੇ ਹੇਤ ।
ਥੂਕ ਕੀਏ ਹਤਿ ਹਤ ਹੈ, ਜਾਂ ਤੇ ਕੀਨਾ ਚੇਤ ।੧੬।"

(ਪੇਸ਼ਾਬ ਕਰਨ ਕਰ ਕੇ ਆਦਮੀ ਅਪਵਿੱਤਰ ਹੋ ਜਾਂਦਾ ਹੈ, ਤੇ ਉਸ ਨੂੰ ਜੰਤਰ ਮੰਤਰ ਦਾ ਭੈ ਹੁੰਦਾ ਹੈ । ਥੁੱਕ ਸੁੱਟਣ ਪਿੱਛੋਂ ਜੰਤਰ ਮੰਤਰ ਅਸਰ ਨਹੀਂ ਕਰਦੇ ।)

"'ਗੁਰਦਾਸ' ਦਾਸ ਪਗ ਸਤਿਗੁਰੂ, ਅਹੰ ਮਿਟੈ ਤਮ ਸ਼ਰਨ ।
ਤਵਨ ਕ੍ਰਿਪਾ ਬਿਨ ਅਹਮਤੀ, ਬੋਲਤ ਪ੍ਰੀਤੀ ਹਰਨ ।੧੭।"

(ਗੁਰਦਾਸ ਨੇ ਕਿਹਾ, ਮੈਂ ਗੁਰੂ ਦੇ ਚਰਨਾਂ ਦਾ ਦਾਸ ਹਾਂ । ਗੁਰੂ ਸ਼ਰਨ ਪਿਆਂ ਅਹੰ=ਹੰਕਾਰ ਮਿਟ ਜਾਂਦਾ ਹੈ । ਤੁਹਾਡੀ ਕਿਰਪਾ ਤੋਂ ਸੱਖਣਾ ਹੰਕਾਰੀ ਬੋਲੀ ਜਾਂਦਾ ਹੈ, ਭਾਵੇਂ ਉਸ ਨੂੰ ਸੁਣਨ ਵਿਚ ਕਿਸੇ ਨੂੰ ਦਿਲਚਸਪੀ ਨਾ ਵੀ ਹਵੇ ।)

"'ਸੈਨਾਪਤਿ' ਕਹਤਾ 'ਇਹੀ, ਪ੍ਰਥਮ ਬਰਕਤੀ ਜਾਨ ।
ਗਨਪਤਿ ਆਦਿ ਮਨਾਈਏ, ਆਦਿ ਤਵਨ ਕੀ ਕਾਨ ।'੧੮।"

(ਸੈਨਾ ਪਤੀ ਨੇ ਕਿਹਾ, ਇਹ ਗਨਪਤਿ=ਗਣੇਸ਼ ਦਾ ਹਿੱਸਾ ਕਢ ਕੇ ਪਿਛਲੇ ਪਾਸੇ ਲਾ ਦੇਂਦੇ ਹਨ, ਤਾਕਿ ਬਰਕਤ ਪਵੇ ।)

"ਸੁੱਖਾ ਸਿੰਘ 'ਟੰਕਾਰ ਕੀ, ਸ਼ਤ੍ਰੁਨਿ ਦਯੋ ਵੰਗਾਰ ।
ਹੈ ਬਲ ਬਿੱਦਯਾ ਜਾਸ ਕੇ, ¯ ਆਵੈ ਮਮ ਢਿਗ ਸਾਰ ।'੧੯।"

(ਸੁੱਖਾ ਸਿੰਘ ਨੇ ਕਿਹਾ, ਧਨਖ ਦੀ ਪਹਿਲੀ ਟੰਕਾਰ ਦਾ ਭਾਵ ਦੁਸ਼ਮਣ ਨੂੰ ਵੰਗਾਰਨਾ ਹੈ । ਜਿਸ ਦੇ ਅੰਦਰ ਬਲ ਤੇ ਵਿੱਦਿਆ ਹੈ, ਉਹ ਲੋਹਾ=ਸ਼ਸਤਰ ਲੈ ਕੇ

ਸਾਮ੍ਹਣੇ ਆਵੇ ।"

" 'ਕਲੂਆ' 'ਤੁਰਕਨਿ ਰਾਜ ਜਬ, ਰਹਯੋ ਭੂਮ ਪਰ ਛਾਇ ।
ਜੂਠ ਪਾਨ ਜਪ ਮੰਤ੍ਰ ਫਲ, ਹਿੰਦੂ ਕੇ ਛਪ ਜਾਇ ।'੨੦।"

(ਕਲੂਆ ਕਹਿੰਦਾ ਹੈ, ਤੁਰਕਾਂ ਦਾ ਰਾਜ ਪ੍ਰਿਥਵੀ 'ਤੇ ਛਾ ਰਿਹਾ ਸੀ, ਓਦੋਂ 'ਜੂਠ ਪਾਨ'=ਤਮਾਕੂ ਚੱਲਿਆ, ਤਾ ਕਿ ਹਿੰਦੂਆਂ ਦੇ ਮੰਤਰ ਜਪਣ ਦਾ ਫਲ ਨਾਸ ਹੋ ਜਾਵੇ ।)

"ਸਕਲ ਪਾਪ ਜੋ ਭੂਮ ਕੇ, ਹਰਿ ਪੈ ਗਏ ਫਿਰਯਾਦ ।
ਕਲ ਮਹਿੰ ਤੁਮਰੀ ਮਹਿ ਹਨਨ,ਹਰਿ ਕਹਿ ਸ਼੍ਰੁਤ ਕਥ ਬਾਦ ।੨੧।"

(ਦ੍ਵਾਦਸ਼ੀ ਸੰਬੰਧੀ ਉੱਤਰ :—ਧਰਤੀ ਦੇ ਸਾਰੇ ਪਾਪਾਂ ਨੇ ਹਰੀ ਅੱਗੇ ਫਰਯਾਦ ਕੀਤੀ, ਕਿ ਕਲਜੁਗ ਵਿਚ ਤੁਹਾਡੀ ਕਥਾ ਪਾਪਾਂ ਨੂੰ ਨਾਸ ਕਰਨ ਵਾਲੀ ਹੈ । ਹਰੀ ਨੇ ਕਿਹਾ, ਦਵਾਦਬੀ ਦੇ ਦਿਨ ਮੇਰੀ ਕਥਾ ਸੁਣਨ ਨਾਲ ਤੁਹਾਡੇ ਉਤੇ ਅਸਰ ਨਹੀਂ ਹੋਵੇਗਾ ।)

"ਨਾਨਕ, ਜਾ ਤੁਮ ਦਯਾਲ ਹੁਇ, ਸਕਲ ਦੋਖ ਮਿਟ ਜਾਂਇ ।
ਸੰਕਰ ਬਿਦਰ, ਦਾਰਿਦ ਬਿਪ੍ਰ , ਅਜਮਿਲ, ਕੁਬਜ, ਭਿਲਾਇ ।੨੨।"

(ਹੇ ਗੁਰੂ ਨਾਨਕ ! ਜਦ ਆਪ ਦਿਆਲ ਹੋ ਜਾਉ, ਤਾਂ ਸਾਰੇ ਪਾਪ ਮਿਟ ਜਾਂਦੇ ਹਨ । ਜਿਵੇਂ ਸ਼ੰਕਰ-ਵਰਨੀ ਬਿਦਰ, ਦਰਿੱਦਰੀ ਪੰਡਤ ਸੁਦਾਮਾ, ਅਜਾਮਲ, ਕੁਬਜਾਂ ਤੇ ਭੀਲਣੀ ਤਰ ਗਏ ਸਨ ।)

(ਸਭ ਦੇ ਉਤਰ ਸੁਣ ਕੇ ਗੁਰੂ ਜੀ ਨੇ ਕਿਹਾ ।)

"ਬੋਲੇ ਪ੍ਰਭੁ ਤਬ ਦਯਾਲ ਹੁਇ : ਜਨਮ ਜੋਨ ਭ੍ਰਮ ਜੀਵ ।
ਨਿੰਦ੍ਰਾ ਵਸਿ ਏਕਾਂਤ ਚਿਤ ਲਖੈ ਭ੍ਰਮੈ ਸੁਪਨੀਵ ।੨੭।"

(ਜੰਨੀਆਂ ਜੂਨਾਂ ਵਿਚ ਇਨਸਾਨ ਭਰਮਦਾ ਫਿਰਿਆ ਹੈ, ਨੀਂਦ ਵਿਚ ਇਕਾਂਤ ਚਿੱਤ ਹੋ ਕੇ ਉਹ ਸਭ ਕੁਛ ਸੁਪਨੇ ਵਿਚ ਵੇਖਦਾ ਹੈ ।)

"ਤਾਰਾ ਗੁਰ ਪਤਨੀ ਭੁਗੀ, ਚੰਦ ਕਾਲਖਾ ਦੇਖ ।
ਪਰਨਾਰੀ ਪਰਸਨ ਅਘੀ, ਲੋਕ ਦਿਖਾਯੋ ਲੇਖ ।੨੮।"

(ਗੁਰੂ ਬ੍ਰਹਸਪਤੀ ਦੀ ਪਤਨੀ ਤਾਰਾ, ਚੰਦਰਮਾ ਨੇ ਭੋਗੀ ਸੀ, ਚੰਦ ਵਿਚ ਉਸ ਪਾਪ ਦੀ ਕਾਲਖ ਹੈ, ਪਰ-ਨਾਰੀ ਭੋਗਣ ਦਾ ਪਾਪ ਹੁਣ ਚੰਦ ਸਭ ਨੂੰ ਵਿਖਾ ਰਿਹਾ ਹੈ ।)

"ਰਾਮ, ਲਖਨ ਮ੍ਰਿਗੀਆ ਗਏ, ਵਿਛਰੇ ਦੋਨੋ ਭ੍ਰਾਤ ।
ਨਿਸ ਗੋਡੇ ਪਗੜੀ ਧਰੀ, ਮਿਤ੍ਰ ਕਹਾਨੀ ਬਾਤ ।੨੯।
ਭਿਆਨ ਮਿਲੇ ਪਰਚਾ ਪਗੜ ਵਰ ਦੀਨਾ ਤਬ ਏਹ ।
ਗੋਡੇ ਪਰ ਦਸਤਾਰ ਧਰ ਪਾਵਹਿ ਨਿਰਦੁਖ ਦੇਹ ।੩੦।"

(ਰਾਮ ਤੇ ਲਛਮਣ ਮਿਰਗ ਮਗਰ ਗਏ, ਦੋਵੇਂ ਭਾਈ ਵਿਛੜ ਗਏ । [ਬਿਰਛਾਂ ਨਾਲ ਢੋਹ ਲਾ ਕੇ ਗੋਡਿਆਂ 'ਤੇ ਪੱਗਾਂ ਧਰ ਕੇ] ਪੱਗਾਂ ਨੂੰ ਮਿੱਤਰ ਸਮਝ ਕੇ ਗੱਲਾਂ ਕਰਦੇ ਰਹੇ । ਸਵੇਰੇ ਮਿਲੇ, ਤਾਂ ਦੋਹਾਂ ਨੇ ਰਾਤ ਦੀਆਂ ਗੱਲਾਂ ਕਰ ਕੇ ਵਰ ਦਿਤਾ, ਕਿ ਜੋ ਗੋਡੇ

ਉਤੇ ਪੱਗ ਧਰੇਗਾ, ਉਸ ਦੇ ਸਾਰੇ ਦੁੱਖ ਦੂਰ ਹੋ ਜਾਣਗੇ ।)

"ਭੂਤ ਜਾਤ ਭੂ ਪਰ ਜਿਤੇ, ਮੂਤ੍ਰ ਦੋਖ ਮਿਟ ਜਾਇ ।
ਥੂਕ ਦਿਏ ਸੁਧਿ ਕਾਇ ਹੋਇ, ਪੀਛੇ ਸਹੀ ਬਨਾਏ ।੩੧।"

(ਭੂਤਾਂ ਦੀ ਥਾਂ 'ਤੇ ਪੇਸ਼ਾਬ ਕਰਨ ਦਾ ਦੋਸ਼ ਕੇਵਲ ਥੁੱਕ ਦੇਣ ਨਾਲ ਨਹੀਂ ਮਿਟਦਾ, ਫਿਰ ਹੱਥ ਵੀ ਸੁੱਚੇ ਕਰਨੇ ਚਾਹੀਦੇ ਹਨ ।)

"ਪਾਪ ਗ੍ਰਸੈ ਜਬ ਆਨ ਕੇ ਤ੍ਰਿਸਕਾਰੇ ਬਿਧਿ ਆਨ ।
ਬਿਨਾ ਬੁਲਾਏ ਬੋਲੀਏ ਜਾਂ ਬਿਧਿ ਭਲੀ ਨਾ ਮਾਨਿ ।੩੨।"

(ਜਦੋਂ ਪਾਪ ਘੇਰ ਲੈਣ ਤੇ ਤ੍ਰਿਸਕਾਰ ਦੀ ਬਿਧ ਬਣ ਜਾਵੇ, ਓਦੋਂ ਆਦਮੀ ਬਿਨਾਂ ਬੁਲਾਏ ਬਲਦਾ ਹੈ ।)

"ਆਦਿ ਅੰਤਿ ਰੋਟੀ ਗ੍ਰਿਹੀ, ਦੇਵ ਪਿਤ੍ਰ ਹਿਤ ਦੇਨ ।
ਬੇਦ ਉਕਤਿ ਤੇ ਧਰਮਵਾਨਿ ਏਕ ਪਛਾੜੀ ਲੇਨਿ ।੩੩।"

(ਤੌਣ ਦਾ ਆਟਾ ਤੋੜ ਕੇ ਪਿਛੇ ਲਾਉਣ ਦਾ ਅਰਥ ਹੈ, ਕਿ ਉਹ ਦੇਵ ਤੇ ਪਿਤਰਾਂ ਹਿਤ ਦਿਤਾ ਹੈ । ਵੇਦ ਰੀਤੀ ਅਨੁਸਾਰ ਧਰਮਵਾਨ ਇਉਂ ਕਰਦੇ ਹਨ ।)

"ਸਗੁਨ ਹੋਹਿ ਸਭਿ ਸੂਰਮੇ, ਦੇਵ ਦਾਹਿਨੇ ਹਹਿ ।
ਰਨ ਸ਼ਤ੍ਰੁਨ ਕੇ ਸਾਮਨ ਕਰ ਟੰਕਾਰੀ ਕ੍ਰੋਹਿ ।੩੪।"

(ਰੋਹ ਵਿਚ ਆ ਕੇ ਜਦੋਂ ਸੂਰਮਾ ਧਨਖ ਦੀ ਟੰਕਾਰ ਕਰਦਾ ਹੈ, ਤਾਂ ਸਭ ਸਗੁਨ ਤੇ ਦੇਵਤੇ ਉਸ ਦੇ ਹੱਕ ਵਿਚ ਹੁੰਦੇ ਹਨ ।)

(ਤਮਾਕੂ ਬਾਰੇ, ਗੁਰੂ ਜੀ ਦੇ ਮੁੱਖੋਂ ਇਕ ਲੰਮੀ ਕਹਾਣੀ ਸੁਣਾਈ ਹੈ ।) ਅਜਮੇਰ ਸ਼ਾਹ ਦੀ ਲੜਕੀ ਨੇ ਇਕ ਤਪਸਵੀ ਪੰਡਤ ਨਾਲ ਵਿਆਹ ਕਰਾ ਲਿਆ । ਪੰਡਤ ਨੇ ਸੋਚਿਆ, ਜੇ ਮੈਂ ਇਸ ਦੇ ਨਾਲ ਗ੍ਰਿਸਤ ਕੀਤਾ, ਤਾਂ ਮੇਰਾ ਤਪ ਨਸ਼ਟ ਹੋ ਜਾਇਗਾ । ਪਰ ਹਾਕਮ ਨੇ ਕੁਮਾਰੀ ਤੇ ਪੰਡਤ ਨੂੰ ਇਕੋ ਕਮਰੇ ਵਿਚ ਬੰਦ ਕਰ ਦਿਤਾ । ਪੰਡਤ ਰਾਤ ਨੂੰ ਆਪਣੇ ਤਪ ਦੇ ਬਲ ਨਾਲ, ਆਪਣੇ ਉਦਾਲੇ ਲੋਹੇ ਦਾ ਕੋਟ ਬਣਾ ਲਵੇ । ਹਾਕਮਾਂ ਨੇ ਇਕ ਦਿਨ ਪੰਡਤ ਨੂੰ ਵਰਚਾ-ਭੁਚਲਾ ਕੇ ਤਮਾਕੂ ਪਿਆ ਦਿਤਾ । ਪੰਡਤ ਦਾ ਸਾਰਾ ਤਪ ਨਸ਼ਟ ਹੋ ਗਿਆ । ਉਹ ਆਪਣੇ ਉਦਾਲ ਕੋਟ ਨਾ ਬਣਾ ਸਕਿਆ । ਸੋ ਕੁਮਾਰੀ ਨੇ ਉਸ ਨਾਲ ਗ੍ਰਿਸਤ ਕਰ ਲਈ । ਇਸ ਤਰਾਂ ਪੰਡਤ ਦਾ ਤਪ ਨਸ਼ਟ ਹੋ ਗਿਆ ।)

---

## ਅੰਸੂ ੨੫

(ਪ੍ਰਸ਼ਨ ਉਤਰ—ਕਲਿ ਵਰਤਾਰਾ)

(ਇਸ ਅੰਸੂ ਵਿਚ ਵੀ ਉਪਰਲਾ ਵਿਸ਼ਾ ਚੱਲ ਰਿਹਾ ਹੈ । ਜ਼ਰਾ ਸੰਖੇਪ ਦੇਂਦੇ ਹਾਂ ।)

ਉਸ ਰਿਖੀ ਨੇ ਗੋ-ਪਦ-ਸ੍ਰਵਨ (ਤਮਾਕੂ) ਨੂੰ ਸਰਾਪ ਦਿਤਾ, ਕਿ ਤਮਾਕੂ ਵਰਤਣ ਵਾਲੇ ਦੇ ਸਭ ਪੁੰਨ ਨਾਸ ਹੋ ਜਾਣਗੇ, ਤੇ ਉਹ ਪਾਪ ਦਾ ਭਾਗੀ ਹੋਵੇਗਾ । ਜੋ ਛੁੱਟੀ ਵਾਲੇ

ਦਿਨ ਵਿੱਦਿਆ ਪੜ੍ਹੇਗਾ, ਉਹ ਝਗੜਾਲੂ ਤੇ ਦਰਿੱਦਰੀ ਤੇ ਦੁੱਖਾਂ ਦਾ ਭਾਗੀ ਹੋਵੇਗਾ। ਮਾਸਕ ਧਰਮ ਵਿਚ ਨਾਰੀ ਹੋਵੇ, ਤਾਂ ਉਸ ਨਾਲ ਸੰਬੰਧ ਨਾ ਕਰੇ। ਵੇਸਵਾ, ਆਪਣੀ ਗੋਤ ਦੀ, ਕੁਆਰੀ, ਰੋਗਣ—ਪਰ ਇਸਤਰੀ—ਨਾਲ ਸੰਬੰਧ ਨਾ ਕਰੇ। ਅਪਵਿੱਤਰ ਪਾਣੀ ਨਾ ਪੀਵੇ, ਨਿਗੁਰੇ ਹੱਥੋਂ ਨਾ ਛਕੇ। ਛੂਤ ਦਾ ਛੋਹਿਆ, ਤੇ ਕੁੱਤੇ ਦਾ ਜੂਠਾ ਨਾ ਛਕੇ। ਵੇਦ ਤੇ ਪੁਰਾਣ ਨੀਂਵੀਂਆਂ ਜਾਤੀਆਂ ਨਾ ਪੜ੍ਹਨ।

ਮੇਰਾ ਪੰਥ ਪੂਜਾ ਦਾ ਧਾਨ ਨਾ ਖਾਏ। ਲੋਭੀ ਸੂਰ ਦੀ ਜੂਨ ਪਵੇਗਾ। ਖੰਡੇ ਦੀ ਪਾਹੁਲ ਛਕੇ, ਤੇ ਸ਼ਸਤਰ ਧਾਰੇ। ਦਸਾਂ ਨੌਹਾਂ ਦੀ ਕਿਰਤ ਕਰੇ। ਖ਼ਾਲਸਾ ਜਾਤ-ਪਾਤ ਨਾ ਮੰਨੇ।.....(ਅੱਗੇ ਕਲਿਜੁਗ ਦੇ ਵਰਤਾਰੇ ਬਾਰੇ ਵਿਸਥਾਰ ਹੈ।) ਸਿਮਰਨ ਵਿਚ ਕਲਿਆਣ ਹੈ।

# ਅੰਸੂ ੨੬

(ਕਵੀ ਅੰਮ੍ਰਿਤ ਰਾਏ ਤੇ ਚੰਦਨ)

ਅੰਮ੍ਰਿਤ ਰਾਏ ਨੇ ਗੁਰੂ ਜੱਸ ਦਾ ਕਬਿੱਤ ਸੁਣਾਇਆ। ਖ਼ੁਸ਼ ਹੋ ਕੇ ਗੁਰੂ ਜੀ ਨੇ ਉਸ ਨੂੰ ਰੱਖ ਲਿਆ ਤੇ ਚੋਖਾ ਰੋਜ਼ੀਨਾ ਲਾ ਦਿਤਾ।

ਹੰਸ ਰਾਮ ਨੇ ਮਹਾਭਾਰਤ ਦੇ ਕਰਣ ਪਰਬ ਦਾ ਅਨੁਵਾਦ ਕੀਤਾ, ਤਾਂ ਗੁਰੂ ਜੀ ਨੇ ਉਸ ਨੂੰ ਇਕ ਲੱਖ ਰੁਪੱ ਦਿਤੇ (ਉਹ ਆਪ ੬੦ ਹਜ਼ਾਰ ਲਿਖਦਾ ਹੈ।) ਕੁਵਰੇਸ਼ ਨੇ ਦ੍ਰੋਣ ਪਰਬ ਦਾ ਅਨੁਵਾਦ ਕੀਤਾ।

ਬਵੰਜਾ ਕਵੀ ਹਰ ਸਮੇਂ ਸੇਵਾ ਵਿਚ ਰਹਿੰਦੇ ਸਨ।

ਇਕ ਦਿਨ 'ਚੰਦਨ' ਕਵੀ ਦਰਬਾਰ ਵਿਚ ਆਇਆ। ਉਸ ਨੇ ਹੰਕਾਰ ਨਾਲ ਕਿਹਾ, 'ਮੇਰੇ ਇਸ ਸਵੱਯੇ ਦੇ ਕੋਈ ਅਰਥ ਕਰ ਕੇ ਦੱਸੇ।'

ਗੁਰੂ ਜੀ ਦੇ ਕਹਿਣ ਤੇ 'ਚੰਦਨ' ਨੇ ਸਵੱਯਾ ਸੁਣਾਇਆ,

"ਨਵਸਾਤ ਤਿਯੇ, ਨਵਸਾਤ ਕਿਯੇ, ਨਵਸਾਤ ਪਿਯੇ, ਨਵਸਾਤ ਪਿਯਾਏ।
ਨਵਸਾਤ ਰਚੇ, ਨਵਸਾਤ ਬਦੇ, ਨਵਸਾਤ ਪਯਾ ਪਹਿ ਦਾਯਕ ਪਾਏ।
ਜੀਤ ਕਲਾ ਨਵਸਾਤਨ ਕੀ, ਨਵਸਾਤਨ ਕੇ ਮੁਖ ਅੰਚਰ ਛਾਏ।
ਮਾਨਹੁ ਮੇਘ ਕੇ ਮੰਡਲ ਮੈਂ, ਕਵਿ ਚੰਦਨ ਚੰਦ ਕਲੇਵਰ ਛਾਏ।"

ਸੁਣ ਕੇ ਗੁਰੂ ਜੀ ਨੇ ਕਿਹਾ,

"ਇਸ ਜੇਸਨ ਕੋ ਅਰਥ ਬਿਚਾਰਨ।
ਹਮਰੇ ਘਾਹੀ ਕਰਹਿੰ ਉਚਾਰਨ।੧੫।"

ਗੁਰੂ ਜੀ ਨੇ ਧੰਨਾ ਸਿੰਘ ਨੂੰ ਬੁਲਾ ਲਿਆ। ਸੇਵਕ ਕੋਲੋਂ ਸਾਰੀ ਵਾਰਤਾ ਸੁਣ ਕੇ ਧੰਨਾ ਸਿੰਘ ਨੇ ਕੀਮਤੀ ਬਸਤਰ ਉਤਾਰ ਕੇ ਸਧਾਰਨ ਪਾ ਲਏ, ਮੋਢੇ ਤੇ ਤੰਗੜੀ ਸੁੱਟ ਲਈ ਤੇ ਹੱਥ ਵਿਚ ਰੰਬਾ ਲੈ ਲਿਆ। ਉਹ ਘਾਹੀ ਦਾ ਰੂਪ ਧਾਰਕੇ ਆ ਹਾਜ਼ਰ ਹੋਇਆ।

ਗੁਰੂ ਜੀ ਦਾ ਹੁਕਮ ਪਾ ਕੇ ਧੰਨਾ ਸਿੰਘ ਨੇ ਸਵੱਯੇ ਦੇ ਅਰਥ ਕੀਤੇ।

"ਸੁਣ ਧੰਨਾ ਸਿੰਘ ਅਰਥ ਬਖਾਨਾ।

ਤਿਯ ਖੋੜਸ ਬਰਖਨ ਬਯ ਵਾਨਾ ।
ਤਨ ਖੋੜਸ ਸ਼ਿੰਗਾਰ ਸੁਹਾਯੋ ।
ਖੋੜਸ ਮਾਸਨ ਮਾਹਿੰ ਪਿਯ ਆਯੋ ।੨੫।
ਖੋੜਸ ਘਰ ਕੋ ਚੌਪਰ ਰਚਿਯੋ ।
ਖੋੜਸ ਦਾਵ ਲਾਇ ਸੁਖ ਮਚਿਯੋ ।
ਸੋਈ ਖੋੜਸ ਪਯਾਰੋ ਲਯਾਯੋ ।
ਖੋੜਸ ਕੀ ਬਾਜੀ ਜੋ ਪਾਯੋ ।੨੬।
ਖੋੜਸ ਕਲਾ ਚੰਦ ਮੁਖ ਜੋਈ ।
ਹਾਰ ਪਾਯ ਤ੍ਰਿਯ ਛਾਦਤਿ ਸੋਈ ।
ਮਨੋ ਮੇਘ ਮਹਿੰ ਨਿਸਪਤਿ ਛਾਯੋ ।
ਇਮ ਅੰਚਰ ਮਹਿੰ ਮੁਖ ਦਰਸਾਯੋ ।੨੭।"

(ਪਾਠਕ ਦੀ ਸਹੂਲਤ ਵਾਸਤੇ ਅਰਥ ਹੋਰ ਸੌਖੇ ਕਰ ਦੇਂਦੇ ਹਾਂ । ਨਵ ਸਾਤ=ਨੌਂ ਤੇ ਸੱਤ, ਸੋਲਾਂ । ਬਯ=ਉਮਰ । ਪਯਾਰੋ=ਪਿਆਦੇ, ਗੋਟਾਂ । ਖੋੜਸ ਕਲਾ ਚੰਦ=ਸੋਲਾਂ ਕਲਾ ਸੰਪੂਰਣ ਚੰਦ । ਛਾਦਿਤ=ਸ਼ਰਮਸਾਰ । ਮੇਘ=ਬੱਦਲ । ਨਿਸਪਤਿ=ਚੰਦ । ਅੰਚਰ=ਪੱਲਾ । ਸੋਲਾਂ ਸਾਲ ਦੀ ਇਸਤਰੀ, ਸੋਲਾਂ ਸ਼ਿੰਗਾਰ ਕੀਤੇ ਹੋਏ, ਸੋਲਾਂ ਸਾਲ ਦਾ ਪਤੀ, ਸੋਲਾਂ ਦਿਨ, ਹਫਤੇ, ਜਾਂ ਮਹੀਨੇ ਪਿਛੋਂ ਆਇਆ । ਸੋਲਾਂ ਘਰਾਂ ਵਾਲਾ ਚੌਪੜ ਵਿਛਾਇਆ, ਸੋਲਾਂ ਦਾ ਦਾਅ ਮਿਥਿਆ । ਸੋਲਾਂ ਦਾਅ ਖੇਡਣ ਦੀ ਦਾਈ ਮਿਥੀ । ਪਤੀ ਦਾ ਸੋਲ੍ਹੀਆ ਦਾਅ ਪੈ ਗਿਆ, ਭਾਵ ਜਿਤ ਗਿਆ । ਉਸ ਨੇ ਇਸਤਰੀ ਪਾਸੋਂ ਬਾਜੀ ਜਿੱਤ ਲਈ । ਇਸਤਰੀ ਨੇ ਮੂੰਹ 'ਤੇ ਪੱਲਾ ਲੈ ਲਿਆ । ਚੰਦਨ ਕਵੀ ਕਹਿੰਦਾ ਹੈ, ਇਉਂ ਸਮਝੋ, ਜਿਵੇਂ ਬੱਦਲਾਂ ਵਿਚ ਚੰਦ ਘਿਰ ਗਿਆ ਹੋਵੇ ।)

ਗੁਰੂ ਜੀ ਦੇ ਹੁਕਮ ਨਾਲ ਫਿਰ ਧੰਨਾ ਸਿੰਘ ਨੇ ਸਵੱਯੇ ਸੁਣਾਏ :

"ਮੀਨ ਮਰੇ ਜਲ ਕੇ ਪਰਸੇ ਕਬਹੂੰ ਨ ਮਰ ਪਰ ਪਾਵਕ ਪਾਏ ।
ਹਾਥੀ ਮਰੇ ਮਦ ਕੇ ਪਰਸ ਕਬਹੂੰ ਨ ਮਰੇ ਤਨ ਤਾਪ ਕੇ ਆਏ ।
ਤੀਯ ਮਰ ਪੀਯ ਕੇ ਪਰਸ ਕਬਹੂ ਨ ਮਰੇ ਪਰਦੇਸ ਸਿਧਾਏ ।
ਗੂੜ ਮੇਂ ਬਾਤ ਕਹੀ ਦਿਜਰਾਜ ! ਬਿਚਾਰ ਸਕੇ ਨ ਬਿਨਾਂ ਚਿਤ ਲਾਏ ।੧।
ਕਉਲ ਮਰੇ ਰਵਿ ਕੇ ਪਰਸੇ ਕਬਹੂੰ ਨ ਮਰੇ ਸਸਿ ਕੀ ਛਬਿ ਪਾਏ ।
ਮਿਤ੍ਰ ਮਰੇ ਮਿਤ ਕੇ ਮਿਲਬੈ ਕਬਹੂੰ ਨ ਮਰੇ ਜਬ ਦੂਰ ਸਿਧਾਏ ।
ਸਿੰਘ ਮਰੇ ਜਬ ਮਾਸ ਮਿਲੇ ਕਬਹੂੰ ਨ ਮਰੇ ਜਬ ਹਾਥ ਨ ਆਏ ।
ਗੂੜ੍ਹ ਮੈਂ ਬਾਤ ਕਹੀ ਦਿਜਰਾਜ ! ਬਿਚਾਰ ਸਕੇ ਨ ਬਿਨਾਂ ਚਿਤ ਲਾਏ ।੨।"

(ਮੀਨ=ਮੱਛੀ । ਪਾਵਕ=ਅੱਗ । ਮਦ=ਸ਼ਰਾਬ । ਤੀਯ=ਇਸਤਰੀ । ਦਿਜ-ਰਾਜ=ਸ਼੍ਰੋਮਣੀ ਪੰਡਤ, ਭਾਵ ਹੈ 'ਚੰਦਨ' ਤੋਂ, ਕਈ ਵਿੱਦਵਾਨ 'ਦਿਜਰਾਜ' ਧੰਨਾ ਸਿੰਘ ਦਾ 'ਤਖ਼ੱਲਸ' ਸਮਝਦੇ ਹਨ । ਕਉਲ=ਕੰਵਲ ਫੁੱਲ । ਰਵਿ=ਸੂਰਜ । ਸਸਿ=

ਚੰਦਰਮਾ। ਸਿੰਘ=ਸ਼ੇਰ। ਬਹੁਤੇ ਸੱਜਣ ਇਸ ਦਾ ਇਉਂ ਅਰਥ ਕਰਦੇ ਹਨ : 'ਮੀਨ ਮਰੇ ਜਲ ਕੇ ਪਰਸੇ ਕਬਹੂੰ ਨ', ਏਥੇ ਜਾ ਕੇ ਬਿਸਰਾਮ ਦੇਂਦੇ ਹਨ। ਇਸ ਤਰਾਂ ਚਾਲ ਵਿਗੜਨ ਕਾਰਨ ਕਾਵ ਦੋਸ਼ ਆ ਜਾਂਦਾ ਹੈ। ਮੈਂ ਇਸ ਦੇ ਇਉਂ ਅਰਥ ਕਰਦਾ ਹਾਂ। 'ਮੀਨ ਮਰੇ ਜਲ ਕੇ ਪਰਸੇ ?' ਸਵਾਲ ਹੈ। ਫਿਰ ਉੱਤਰ ਹੈ 'ਕਬਹੂੰ ਨ'। ਫਿਰ ਸਵਾਲ ਹੈ 'ਮਰੇ ਪਰ ?' ਫਿਰ ਮਰਦੀ ਕਿਵੇਂ ਹੈ ? ਉੱਤਰ ਹੈ 'ਪਾਵਕ ਪਾਏ।' ਅੱਗ ਵਿਚ ਪਾਇਆਂ। ਏਸੇ ਢੰਗ ਨਾਲ ਸਾਰੇ ਦੇ ਅਰਥ ਹੋ ਗਏ।)

'ਚੰਦਨ' ਦਾ ਹੰਕਾਰ ਟੁੱਟ ਗਿਆ। ਗੁਰੂ ਜੀ ਨੇ ਉਸ ਨੂੰ ਵੀ ਆਪਣੇ ਪਾਸ ਰਖ ਲਿਆ।

---

# ਅੰਸੂ ੨੭

(ਸੁਖਮਨੀ ਤੇ ਜਪੁ ਮਹਿਮਾਂ)

ਇਸ ਅੰਸੂ ਵਿਚ 'ਜਪੁ' ਤੇ 'ਸੁਖਮਨੀ' ਦੀ ਮਹਿਮਾ ਹੈ। ਕਿ ਇਹ ਪੜ੍ਹਨ ਨਾਲ ਮੁਕਤੀ ਵੀ ਮਿਲਦੀ ਹੈ, ਤੇ ਭੂਤ ਪ੍ਰੇਤ ਵੀ ਨੇੜੇ ਨਹੀਂ ਆਉਂਦੇ।

(ਅੱਗੇ ਕੁਛ ਕਵੀਆਂ ਤੇ ਵਿੱਦਵਾਨ ਸਿੱਖਾਂ ਦੇ ਨਾਮ ਹਨ।)

(ਅੱਗੇ ਦੋ ਸੰਸਕ੍ਰਿਤ ਦੇ ਸਲੋਕ ਹਨ, ਜਿੰਨ੍ਹਾਂ ਨੂੰ ਗੁਰਬਾਣੀ ਦੇ ਅਰਥਾਂ ਨਾਲ ਜੋੜਨ ਦਾ ਯਤਨ ਕੀਤਾ ਗਿਆ ਹੈ।)

ਫਿਰ ਮੂਲ ਮੰਤਰ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭੌ ਨਿਰਵੈਰ ਅਕਾਲ ਮੂਰਤਿ ਅਜੋਨੀ ਸੈ ਭੰ।" ਦਾ ਮੰਤਰਾਂ ਵਾਂਗ ਪਾਠ ਕਰਨ ਦਾ ਜ਼ਿਕਰ ਹੈ। ਐਨੇ ਹਜ਼ਾਰ ਪਾਠ ਕਰੇ, ਆਦਿ। ਫਿਰ 'ਸੌ ਸਾਖੀ' ਦੇ ਮਨੋ-ਕਲਪਤ ਮੰਤਰ ਲਿਖੇ ਹਨ : ਜਿਵੇਂ 'ਓਅੰਕਾਰਾਯ ਨਮਹ, ਸਤਯਾਯ ਨਮਹਿ।'...ਆਦਿ।

---

# ਅੰਸੂ ੨੮

(ਜਪੁਜੀ ਮਹਾਤਮ)

(ਜਿਵੇਂ 'ਵੇਦਾਂ' ਦੇ ਵੱਖ ਵੱਖ ਮੰਤਰਾਂ ਦਾ ਪੰਡਤਾਂ ਨੇ ਵੱਖ ਵੱਖ ਮਹਾਤਮ ਮੰਨਿਆਂ ਹੋਇਆ ਹੈ, ਕਵੀ ਜੀ ਨੇ 'ਜਪੁਜੀ' ਦੀਆਂ ਪੌੜੀਆਂ ਦਾ ਵੀ ਵੱਖ ਵੱਖ ਮਹਾਤਮ ਮੰਨ ਲਿਆ ਹੈ। ਮਸਾਲ ਵਜੋਂ ਵੇਖੋ :)

"ਜੰਤ੍ਰਨ ਮਹਿੰ ਚੌਦਸ਼ ਕਹਯੋ, ਪੰਚਦਸ਼ੀ ਤੇ ਭੂਤ।
ਖੋੜਸਿ ਤੇ ਡਾਕਨ ਤਜੈ, ਸਤਦਸ ਮੋਹਨ ਕੂਤ ।੯।"

(ਚੌਧਵੀਂ ਪਉੜੀ ਪੜ੍ਹਨ ਨਾਲ ਜੰਤ੍ਰ ਦਾ ਅਸਰ ਦੂਰ ਹੋ ਜਾਇਗਾ। ਪੰਧਰਵੀਂ ਪਉੜੀ ਨਾਲ ਭੂਤ ਦੂਰ ਹੋ ਜਾਇਗਾ। ਸੋਲ੍ਹਵੀਂ ਪਾਉੜੀ ਨਾਲ ਡਾਕਨ [ਡੈਣ] ਛੱਡ ਜਾਇਗੀ। ਤੇ ਸਤਾਰ੍ਹਵੀਂ ਪਉੜੀ ਪੜ੍ਹਨ ਨਾਲ ਮਨ ਭਾਉਂਦੇ ਭੋਜਨ ਪ੍ਰਾਪਤ ਹੋਣਗੇ।)

(ਸਾਡੇ ਨਿਸਚੇ ਅਨੁਸਾਰ 'ਗੁਰਬਾਣੀ' 'ਹੁਕਮ' ਹੈ, ਜਿਸ ਉਤੇ ਅਮਲ ਕਰਨ ਨਾਲ ਫਲ ਪ੍ਰਾਪਤ ਹੁੰਦਾ ਹੈ।)

(ਅੰਸੂ ਦੇ ਅਖੀਰ ਤੇ ਲਿਖਦੇ ਹਨ) ਗੁਰੂ ਜੀ ਦਾ ਘੋੜਾ ਚਲਦਾ ਚਲਦਾ ਰੁਕ ਗਿਆ। ਮਦਨ ਸਿੰਘ ਨੇ ਵੇਖਿਆ, ਤਾਂ ਘਾਹ ਵਿਚ ਤਮਾਕੂ ਪਿਆ ਸੀ।

---

# ਅੰਸੂ ੨੯

(ਤਮਾਕੂ)

ਦੋ ਸਿੱਖਾਂ ਨੇ ਪੁਛਿਆ, ਕਿ ਤਮਾਕੂ ਕਿਉਂ ਨਿੰਦਣ ਜੋਗ ਹੈ? ਗੁਰੂ ਜੀ ਨੇ ਕਿਹਾ, 'ਸਕੰਦ ਸੰਘਤਾ' ਵਿਚ ਵੇਖ ਲਵੋ।

'ਸਕੰਦ ਸਹਿੰਤਾ' ਪੇਸ਼ੀਨਗੋਈ ਦੇ ਰੂਪ ਵਿਚ ਹੈ। ਸ਼ਿਵਜੀ ਦੇ ਪੁੱਤਰ 'ਕਾਰਤਕੇਯ' ਦਾ ਨਾਮ 'ਸਕੰਦ' ਵੀ ਲਿਖਿਆ ਹੈ। ਉਸਨੇ ਸ਼ਿਵਜੀ ਤੋਂ ਪੁਛਿਆ, ਕਿ ਤਮਾਕੂ ਕਿਉਂ ਨਿੰਦਣ ਯੋਗ ਹੈ। ਸ਼ਿਵਜੀ ਨੇ ਕਿਹਾ, "ਤਮਾਕੂ ਦੀ ਚਰਚਾ ਕੀਤਿਆਂ, 'ਅਘ ਮਰਖਣ'[1] ਪੜ੍ਹਨ ਨਾਲ ਮਨ ਸ਼ੁਧ ਹੁੰਦਾ ਹੈ, ਛੁਹ ਜਾਣ ਨਾਲ ਗੰਗਾ ਵਿਚ ਨ੍ਹਾਤਿਆਂ ਸ਼ੁੱਧ ਹੁੰਦਾ ਹੈ, ਖਾਣ ਨਾਲ ਜਪ ਤਪ ਨਸ਼ਟ ਹੋ ਜਾਂਦਾ ਹੈ, ਤੇ ਪੀਣ ਨਾਲ ਸਭ ਮੰਤ੍ਰਾਂ ਦਾ ਫਲ ਭ੍ਰਿਸ਼ਟ ਹੋ ਜਾਂਦਾ ਹੈ। ਜਿਸ ਪੈਲੀ ਵਿਚ ਤਮਾਕੂ ਬੀਜਿਆ ਜਾਵੇ, ਉਹ ਇਕ ਵਰ੍ਹੇ ਪਿਛੋਂ ਸ਼ੁੱਧ ਹੁੰਦੀ ਹੈ।

(ਅੱਗੇ ਇਕ ਪੁਰਾਣਕ ਕਥਾ ਲਿਖੀ ਹੈ)

ਪਾਂਡਵਾਂ ਦੀ ਕੁਲ ਵਿਚੋਂ 'ਨੇਮ ਨਾਥ' ਰਾਜਾ ਹੋਇਆ, ਜਿਸ ਨੇ ਪਰਜਾ ਨੂੰ ਬਹੁਤ ਤੰਗ ਕੀਤਾ। ਪੱਛਮ ਵਿਚ ਮੁਸਲਮ ਪੀਰ ਤਪ ਕਰਦਾ ਸੀ। ਦੁਖੀ ਲੋਕ ਉਸ ਕੋਲ ਗਏ। ਪੀਰ ਨੇ ਮਲੇਛਾਂ ਦੇ ਵੱਡੇ ਰਾਜੇ 'ਬੁਰਕਾਨ' ਨਾਲ ਮੇਲ ਕਰਾਇਆ। ਬੁਰਕਾਨ ਦੇ ਘਰ 'ਅਜਮੇਰ' ਪੁੱਤਰ ਜਨਮਿਆਂ। ਬੁਰਕਾਨ ਨੇ ਅਜਮੇਰ ਨੂੰ ਭਾਰਤੀਆਂ ਨਾਲ ਤੋਰਿਆ ਮਦਦ ਵਾਸਤੇ। ਅਜਮੇਰ ਮੰਨੂੰ ਦੇ ਦੇਸ ਵਿਚ ਆ ਗਿਆ।

ਇਕ ਮੁਨੀ ਦੀ ਖੋਜ ਕਰਨ ਵਾਸਤੇ ਅਜਮੇਰ 'ਸ਼ਿਵ ਬਨ' ਵਿਚ ਬਕਰੀਆਂ ਚਾਰਨ ਦੇ ਬਹਾਨੇ ਗਵਾਲਾ ਬਣ ਕੇ ਗਿਆ, ਤੇ ਉਹਨੇ ਮੁਨੀ ਨੂੰ ਭਾਲ ਲਿਆ। ਅਜਮੇਰ ਨੇ ਮੁਨੀ (ਰਿਖੀ) ਨੂੰ ਕਿਹਾ, ਮੈਨੂੰ ਆਪਣਾ ਬਰਤਨ ਦਿਹੋ, ਮੈਂ ਬਕਰੀਆਂ ਦਾ ਦੁੱਧ ਚੋ ਕੇ ਲਿਆ ਦਿਆਂ। ਦੁੱਧ ਦੀ ਸੇਵਾ ਤੇ ਰੀਝ ਕੇ ਮੁਨੀ ਨੇ ਅਜਮੇਰ ਨੂੰ ਵਰ ਮੰਗਣ ਵਾਸਤੇ ਕਿਹਾ। ਅਜਮੇਰ ਨੇ ਧਰਤੀ ਦਾ ਰਾਜ ਮੰਗਿਆ। ਵਰ ਮਿਲ ਜਾਣ ਤੇ ਅਜਮੇਰ ਨੇ ਤਪ ਕੀਤਾ। ਮੁਨੀ ਨੇ ਉਸਨੂੰ ਕਿਹਾ, ਕਦੇ ਕਿਸੇ ਨੇ 'ਗੋਮੇਧ' (ਗਊ ਮਾਰ ਕੇ ਜੱਗ ਕਰਨਾ) ਜੱਗ ਕੀਤਾ ਸੀ। ਓਥੇ ਇਕ ਬੂਟੀ (ਦਵਾਈ) ਪੈਦਾ ਹੋਈ ਸੀ। ਉਸ ਨਾਲ ਤੇਰਾ ਮਨੋਰਥ ਸਿੱਧ ਹੋਏਗਾ। ਅਜਮੇਰ ਨੇ ਪੱਛਮ ਦੀ ਧਰਤੀ ਤੋਂ—ਜਿੱਥੇ ਗਊ ਮਾਰਦੇ ਹਨ

---

1. ਰਿਗ ਵੇਦ ਦਾ ਇਕ ਮੰਤਰ ਹੈ, ਜੋ ਜਲ ਹੱਥ ਵਿਚ ਲੈ ਕੇ ਪੜ੍ਹਦੇ ਹਨ।

—ਇਹ ਬੂਟੀ ਲਿਆਂਦੀ, ਤੇ ਭਾਰਤ ਵਿਚ ਉਸ ਦਾ ਪਰਚਾਰ ਕੀਤਾ। ਉਸ ਤੋਂ ਏਥੇ ਮਲੇਛਾਂ ਦੀ ਗਿਣਤੀ ਵਧ ਗਈ।

(ਸਿੱਧ ਇਹ ਕੀਤਾ ਗਿਆ ਹੈ, ਕਿ ਤਮਾਕੂ ਗਊ ਦੀ ਰੱਤ ਤੋਂ ਪੈਦਾ ਹੋਇਆ ਹੈ।)

ਇਸ ਤਰਾਂ ਅਜਾ ਪਾਲ=ਬੱਕਰੀ ਪਾਲਣ ਵਾਲਾ, ਅਜਮੇਰ, ਏਥੇ ਰਾਜਾ ਬਣ ਗਿਆ। ਉਸ ਦੀ ਸੁੰਦਰ ਬੇਟੀ ਨੇ ਇਕ ਰਿਖੀ ਨਾਲ ਵਿਆਹ ਕਰ ਲਿਆ। (ਇਸ ਦੀ ਸਾਖੀ ਪਿਛੇ ਆ ਚੁੱਕੀ ਹੈ।)

ਥੋਮ ਨੂੰ ਗਊ ਦੇ ਕੰਨਾਂ ਤੋਂ ਹੋਇਆ ਮੰਨਿਆਂ ਹੈ।

ਅੰਤ ਗੁਰੂ ਜੀ ਨੇ ਕਿਹਾ,

"ਸੁਨੋ ਸਿੱਖ ਮਮ ਰਹਿਤ, ਜੋ ਤਜਹੁ ਤਮਾਕੂ ਸੰਗ।
ਮਰਨ ਮਰੇ ਤੋ ਅਤਿ ਭਲੋ ਜਗਤ-ਜੂਠ ਨਹਿੰ ਅੰਗ।੨੧।"

(ਅੱਗੇ ਇਕ ਸਿਧਾਂਤ ਹੈ, ਜੋ ਦੋਬਾਰਾ ਆਇਆ ਹੈ।)

"ਮਦਰਾ ਦਹਿਤਾ ਸਪਤਿ ਕੁਲ, ਭੰਗ ਦਹੈ ਤਨ ਏਕ।
ਸਤ ਕੁਲ ਦਹਿਤਾ ਜਗਤ ਜੂਠ, ਨਿੰਦਾ ਦਹੈ ਅਨੇਕ।੨੩।"

(ਸ਼ਰਾਬ ਸੱਤ ਕੁਲਾਂ ਨਾਸ ਕਰਦੀ ਹੈ। ਭੰਗ ਇਕ ਸਰੀਰ ਨਾਸ ਕਰਦੀ ਹੈ। ਤਮਾਕੂ ਸੱਤ ਕੁਲਾਂ, ਤੇ ਨਿੰਦਿਆ ਅਨੇਕ ਕੁਲਾਂ ਨਾਸ ਕਰਦੀ ਹੈ।)

(ਅੱਗੇ ਹਦਾਇਤਨਾਮਾ ਹੈ, ਭਾਵ, ਅਹਿ ਕਰਨਾ ਚੰਗਾ ਹੈ, ਤੇ ਅਹਿ ਕਰਨਾ ਮੰਦਾ। ਇਸ ਉਤੇ ਵਧੇਰੇ 'ਮੰਨੂੰ ਸਿਮਰਤੀ' ਦਾ ਅਸਰ ਹੈ।)

ਇਕ ਦਿਨ ਸਿੱਖਾਂ ਨੇ ਸਵਾਲ ਕੀਤਾ, ਕਿ ਪੁਰਾਣੇ ਜ਼ਮਾਨੇ ਵਿਚ ਸਾਰੇ ਕੇਸਾਧਾਰੀ ਹੁੰਦੇ ਸਨ। ਸਿਰ ਮੁੰਨਣਾ ਇਕ ਸਜ਼ਾ ਸੀ। ਇਹ ਸਿਰ ਮੁੰਨਾਉਣ ਦਾ ਰਿਵਾਜ ਕਿਸ ਕਾਰਨ ਪਿਆ।

ਗੁਰੂ ਜੀ ਨੇ ਦੱਸਿਆ, 'ਪਾਂਡਵਾਂ ਤੋਂ ਪਿੱਛੋਂ ਨੰਦ ਰਾਜੇ ਦੇ ਪੁੱਤਰ ਨੇ ਸਾਰੇ ਰਾਜੇ ਜਿੱਤ ਲਏ। ਉਹ ਡੇਢ ਹਜ਼ਾਰ ਬਰਸ ਰਾਜ ਕਰਦੇ ਰਹੇ, ਤੇ ਰਾਜੇ ਸਾਰੇ 'ਨੰਦ' ਹੀ ਅਖਵਾਉਂਦੇ ਰਹੇ। ਉਹਨਾਂ ਨੂੰ ਖ਼ਤਰਾ ਪੈਦਾ ਹੋ ਗਿਆ, ਕਿ ਗੱਦੀਓਂ ਲੱਥੇ ਰਾਜੇ ਕਿਤੇ ਪੰਡਤਾਂ ਕੋਲੋਂ ਮੰਤਰਾਂ ਦੇ ਬਲ ਨਾਲ ਸਾਡਾ ਰਾਜ ਨਾ ਉਲਟਾ ਦੇਣ। ਸੋ ਉਸ ਨੇ ਸਾਰੇ ਪੰਡਤ ਇਕੱਠੇ ਕਰ ਕੇ ਸਾਰਿਆਂ ਦਾ ਸਿਰ-ਮੂੰਹ ਮੁਨੱਾ ਦਿਤਾ। ਨਾਲ ਹੀ ਸਭ ਨੂੰ ਤਮਾਕੂ ਪੀਣ ਲਾ ਦਿਤਾ। ਉਸ ਦਿਨ ਤੋਂ ਪੰਡਤਾਂ ਦਾ ਮੰਤਰ ਫੁਰਨੋ ਹਟ ਗਿਆ।

---

# ਅੰਸੂ ੩੦

(ਕੇਸ)

ਕੇਸ ਕਟਾਉਣੇ ਇਕ ਸਜ਼ਾ ਸੀ, ਪਰ ਪਿੱਛੋਂ ਇਹਨਾਂ ਨੇ ਇਸ ਨੂੰ ਧਰਮ ਦਾ ਅੰਗ ਬਣਾ ਲਿਆ ਹੈ।

ਸਿੱਖ ਆਏ ਦ੍ਹਿਨ ਸ਼ਕਾਰ ਖੇਡਦੇ, ਤੇ ਲੋਕਾਂ ਦੀ ਖੇਤੀ ਵੱਢ ਕੇ ਲੈ ਆਉਂਦੇ।

"ਕ੍ਰਿਖੀ ਬਢਾਇ ਪੁੰਜ ਲੇ ਆਵੈਂ ।
ਆਨੰਦਪੁਰ ਤੁਰੰਗ ਸੋ ਖਾਵੈਂ ।੧੪।"

(ਇਸ ਦਾ ਅਰਥ, ਸਿੱਖ ਬਿਨਾਂ ਕਾਰਨ ਲੋਕਾਂ ਨਾਲ ਧੱਕਾ ਵੀ ਕਰਦੇ ਸਨ ।)

ਰਾਜੇ ਤੰਗ ਆ ਕੇ ਮੁਸਲਮ ਹਾਕਮਾਂ ਕੋਲ ਸ਼ਕਾਇਤ ਕਰਦੇ ਰਹਿੰਦੇ ।

ਸੂਰਜ ਗ੍ਰਹਿਣ ਦੇ ਸਮੇਂ ਗੁਰੂ ਜੀ ਥਾਨੇਸਰ ਜਾ ਪੁੱਜੇ । ਓਥੇ ਜੋਗੀਆਂ ਦਾ ਮਹੰਤ ਮਦਨਨਾਥ ਆ ਕੇ ਮਿਲਿਆ । ਜੋਗੀ ਨੇ ਕਿਹਾ, 'ਮਹਾਰਾਜ ! ਬੁਰਕਾ ਸ਼ੇਰ ਦਾ ਹੈ, ਪਰ ਕਰਨੀ ਸਿੱਧ ਪੁਰਸ਼ਾਂ ਵਾਲੀ ਹੈ ।' ਗੁਰੂ ਜੀ ਨੇ ਕਿਹਾ, 'ਹਾਕਮ ਸਜ਼ਾ ਬਿਨਾਂ ਸਿੱਧੇ ਰਸਤੇ ਨਹੀਂ ਆਉਣਗੇ ।' ਸੁਣ ਕੇ ਜੋਗੀ ਨੇ ਅਸ਼ੀਰਵਾਦ ਦਿਤੀ ।

ਜੋਗੀ ਨੇ ਕਿਹਾ, 'ਤੀਰ ਚਲਾ ਕੇ ਵਿਖਾਓ ।

ਗੁਰੂ ਜੀ ਨੇ ਤੀਰ ਚਲਾਇਆ, ਜੋ ਕੋਹ ਭਰ ਦੂਰ ਕਿਲ੍ਹੇ ਉਤੇ ਜਾ ਪੁੱਜਾ । ਜੋਗੀ ਨੇ ਕਿਹਾ, 'ਤ੍ਰੇਤੇ ਵਿਚ ਰਾਮ ਚੰਦਰ, ਤੇ ਦੁਆਪਰ ਵਿਚ ਅਰਜਨ ਸੁਣਿਆਂ ਸੀ (ਤੀਰ ਚਲਾਉਣ ਵਾਲਾ) । ਤੁਹਾਡੇ ਵੱਲੇ ਵੇਖ ਕੇ ਯਕੀਨ ਹੋ ਗਿਆ ਹੈ, ਕਿ ਤੁਹਾਡੇ ਹੱਥੋਂ ਜ਼ਾਲਮ ਦਾ ਨਾਸ ਹੋਇਗਾ ।

ਜੋਗੀ ਨੇ ਕਿਹਾ, ਅਸੀਂ 'ਕਟਾਸ' ਦੇ ਨੇੜੇ 'ਬਾਲ-ਗੁੰਦਾਈ' ਦੇ ਟਿੱਲੇ 'ਤੇ ਰਹਿੰਦੇ ਹਾਂ ! ਆਪ ਨੇ ਦਰਸ਼ਨ ਦੇਣੇ ।

ਗੁਰੂ ਜੀ ਨੇ ਕਿਹਾ, 'ਮਾਲਕ ਦਾ ਹੁਕਮ ਨਹੀਂ ।'

"ਸਦੀ ਤੇਰ੍ਹਵੀਂ ਜਬਿਹੂੰ ਆਵੈ ।
ਤੁਰਕਨ ਰਾਜ ਤੇਜ ਬਿਨਸਾਵੈ ।੩੯।"

ਫਿਰ ਮਹਾਰਾਜ 'ਅੱਟਣ ਸ਼ਾਹ' ਦੇ ਡੇਰੇ ਕੋਲ ਜਾ ਉਤਰੇ ।

ਪੰਡਤ ਆਏ, ਤਾਂ ਗੁਰੂ ਜੀ ਨੇ ਸਭ ਨੂੰ ਇਕੱਠਾ ਦਾਨ ਦੇ ਦਿਤਾ ।

ਫਿਰ ਰਾਮਦੱਤ ਕਿੰਗਰੀਆ (ਪੰਡਤ) ਸ਼ਰਣ ਆਇਆ । ਗੁਰੂ ਜੀ ਨੇ ਕਿਹਾ, 'ਪੰਡਤ ਜੀ ! ਮੰਗੋ, ਗੁਰੂ ਘਰ ਵਿਚ ਸਭ ਕੁਛ ਹੈ ।

ਪੰਡਤ ਨੇ ਕਿਹਾ,

"ਮੈਂ ਲੋਭੀ ਨਹਿੰ ਲੇਵਨ ਕੇਰਾ ।
ਕਰ ਪਕਰਹੁ, ਛੋਰਹੁ ਨਹਿੰ ਮੇਰਾ ।
ਕਿਸਹੂੰ ਕੀ ਹ੍ਵੈ ਪਹੁੰਚ ਨ ਜਹਾਂ ।
ਮੋਹਿ ਦੀਨ ਕੋ ਰਾਖਹੁ ਤਹਾਂ ।੪੮।"

ਖ਼ੁਸ਼ ਹੋ ਕੇ ਗੁਰੂ ਜੀ ਨੇ ਪੰਡਤ ਨੂੰ ਇਕ ਘੋੜਾ, ਇਕ ਕਟਾਰ, ਬਹੁਤ ਸਾਰੀਆਂ ਮੋਹਰਾਂ ਦਿਤੀਆਂ ।

ਫਿਰ ਗੁਰੂ ਜੀ ਨੇ ਇਕ ਸੁਦਾਗਰ ਪਾਸੋਂ ਤਿੰਤ ਘੋੜੇ ਖ਼ਰੀਦੇ ।

---

# ਅੰਸੂ ੩੧

(ਹੋਰ ਪ੍ਰਸੰਗ)

ਇਕ ਦਿਨ ਗੁਰੂ 'ਆਵਲਖੇੜੀ' ਪਿੰਡ ਜਾ ਉਤਰੇ। ਇਕ ਮਾਈ ਨੇ ਸ਼ਰਧਾ ਨਾਲ ਦੁੱਧ ਛਕਾਇਆ। ਗੁਰੂ ਜੀ ਨੇ ਕਿਹਾ, 'ਉਦੇ ਸਿੰਘ! ਇਹ ਮਾਈ ਥੋੜੇ ਦਿਨਾਂ ਤਕ ਦੇਹ ਤਿਆਗ ਜਾਇਗੀ। ਫਿਰ ਇਹ ਇਕ ਚੰਗੇ ਜੱਟ ਘਰਾਣੇ ਜਨਮੇਗੀ। ਫਿਰ ਇਸ ਦੇ ਘਰ ਇਕ ਸਿੱਧ ਪੁਰਸ਼ ਜਨਮੇਗਾ।'

ਉਦੇ ਸਿੰਘ ਕੇ ਪੁੱਛਣ 'ਤੇ ਗੁਰੂ ਜੀ ਨੇ ਦੱਸਿਆ, 'ਤੂੰ ਖ਼ਾਲਸੇ ਦੇ ਘਰ ਪੈਦਾ ਹੋ ਕੇ ਸਰਦਾਰੀ ਕਰੇਂਗਾ।'

ਓਥੋਂ ਚੱਲ ਕੇ ਗੁਰੂ ਜੀ ਚਮਕੌਰ ਆ ਉਤਰੇ।

ਗੁਰੂ ਜੀ ਪਾਸ 'ਸੱਦੂ' ਤੇ 'ਮੱਦੂ' ਰਬਾਬੀ ਸਨ।

ਏਥੇ ਬੇਅੰਤ ਸੰਗਤਾਂ ਆ ਮਿਲੀਆਂ। ਇਕ ਦਿਨ ਗੁਰੂ ਜੀ ਨੇ ਭਵਿੱਖ ਬਾਣੀ ਕੀਤੀ :

"ਧਨ ਕੋ ਦੇਵੈਂਗੇ, ਮਰਵਾਵੈਂ।...੨੪।"

ਗੁਰੂ ਜੀ ਨੇ ਕਿਹਾ, "ਸਿੱਖ ਨੂੰ ਅਸਾਂ ਮੁਕਤੀ ਦਾ ਧਨ ਦਿਤਾ ਹੈ। 'ਮਰਵਾਵਹਿੰਗੇ' ਦਾ ਅਰਥ ਹੈ, ਕਿ ਤੁਹਾਡਾ ਜਨਮ ਮਰਨ ਕੱਟ ਦਿਆਂਗੇ।"

ਇਹ ਸੁਣ ਕੇ, ਕਿ ਗੁਰੂ ਜੀ ਚਮਕੌਰ ਬੈਠੇ ਹਨ, ਅਨੰਦਪੁਰ ਤੋਂ ਹੋਰ ਸਿੱਖ ਸੈਨਾ ਆ ਗਈ।

ਓਧਰ ਪਹਾੜੀ ਰਾਜਿਆਂ ਦੇ ਸੂਹੇਂ ਹਰ ਸਮੇਂ ਪਤਾ ਰੱਖਦੇ, ਕਿ ਕਦੋਂ ਕੋਈ ਸ਼ਾਹੀ ਜਰਨੈਲ ਆਉਂਦਾ ਹੈ।

---

# ਅੰਸੂ ੩੨

(ਸੈਦਾ ਬੇਗ ਸ਼ਰਨ ਆਇਆ)

ਸੈਦਾ ਬੇਗ ਤੇ ਅਲਫ਼ ਖ਼ਾਨ ਦਸ ਹਜ਼ਾਰ ਫ਼ੌਜ ਲੈ ਕੇ ਦਿੱਲੀ ਤੋਂ ਲਾਹੌਰ ਨੂੰ ਜਾ ਰਹੇ ਸਨ। ਬਾਈਧਾਰੀ ਰਾਜਿਆਂ ਦੇ ਦੂਤ ਉਹਨਾਂ ਨੂੰ ਰਾਹ ਵਿਚ ਜਾ ਮਿਲੇ। ਉਹਨਾਂ ਰਾਜਿਆਂ ਵੱਲੋਂ ਧਨ ਦਿਤਾ, ਤੇ ਮੁਸਲਮ ਜਰਨੈਲਾਂ ਨੂੰ ਦੱਸਿਆ, ਕਿ ਗੁਰੂ ਐਸ ਵੇਲੇ ਕਮਕੌਰ ਕੋਲ ਬੈਠਾ ਹੈ। ਨਾਲ ਸਿੰਘ ਥੋੜੇ ਹੀ ਹਨ, ਸੋ ਧਾਵਾ ਕਰ ਕੇ ਪਕੜ ਲਵੋ।

ਵੈਰੀ ਨੇ ਧਾਵਾ ਕਰ ਦਿਤਾ, ਤਾਂ ਸਿੰਘ ਵੀ ਮੈਦਾਨ ਵਿਚ ਡਟ ਖਲੋ। ਗੁਰੂ ਜੀ ਦੇ ਦਰਸ਼ਨ ਕਰ ਕੇ ਸੈਦ ਬੇਗ ਮੋਹਿਆ ਗਿਆ। ਉਹ ਵੀ ਆਪਣੀ ਰਾਏ ਦੇ ਸਾਥੀਆਂ ਸਮੇਤ, ਗੁਰੂ ਜੀ ਵੱਲੋਂ ਹੋ ਕੇ ਲੜਿਆ। ਅਲਫ਼ ਖ਼ਾਂ ਹਾਰ ਕੇ ਨੱਸ ਗਿਆ। ਤਾਂ ਸੈਦਾ ਬੇਗ ਗੁਰੂ ਜੀ ਦੇ ਚਰਨੀ ਆ ਡਿੱਗਾ, ਤੇ ਕਿਹਾ, ਮੈਨੂੰ ਆਪਣਾ ਸਿੱਖ ਸਮਝੋ। ਉਸ ਦੇ ਸਾਥੀ ਵੀ ਸ਼ਰਣ ਆਏ।

ਗੁਰੂ ਜੀ ਨੇ ਕਿਹਾ, 'ਸੈਦਾ ਬੇਗ! ਤੂੰ ਗੁਰੂ ਨਾਨਕ ਜੀ ਦੀ ਸੇਵਾ ਕੀਤੀ ਸੀ, ਗੁਰੂ ਜੀ ਨੇ ਕਿਹਾ ਸੀ, ਆਪਾਂ ਫਿਰ ਮਿਲਾਂਗੇ। ਸੋ ਹੁਣ ਮਿਲ ਪਏ ਹਾਂ।'

ਸੈਦਾ ਬੇਗ ਫਿਰ ਗੁਰੂ ਜੀ ਦੀ ਸੇਵਾ ਵਿਚ ਹੀ ਰਿਹਾ।

ਏਥੇ ਜਿੱਤ ਪ੍ਰਾਪਤ ਕਰ ਕੇ ਗੁਰੂ ਜੀ ਅਨੰਦਪੁਰ ਜਾ ਪਹੁੰਚੇ।

---

# ਅੰਸੂ ੩੩

(ਪਠਾਣ ਨੇ ਪੰਡਤਾਣੀ ਖੁਹ ਲਈ)

ਦਰਬਾਰ ਲੱਗਾ ਹੋਇਆ ਸੀ। ਇਕ ਪੰਡਤ ਨੇ ਆ ਕੇ ਫ਼ਰਯਾਦ ਕੀਤੀ, ਕਿ 'ਬਸੀ' (ਜ਼ਿਲਾ ਹੁਸ਼ਿਆਰਪੁਰ) ਦੇ ਪਠਾਣ ਨੇ ਮੇਰੀ ਪਤਨੀ ਖੁਹ ਲਈ ਹੈ। ਹੋਰ ਕਿਸੇ ਮੇਰੀ ਫ਼ਰਯਾਦ ਨਹੀਂ ਸੁਣੀ।

ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਸੌ ਅਸਵਾਰ ਲੈ ਕੇ ਓਸੇ ਵੇਲੇ ਜਾਣ ਦਾ ਹੁਕਮ ਦਿਤਾ।

---

# ਅੰਸੂ ੩੪

(ਪੰਡਤ ਨੂੰ ਪੰਡਤਾਣੀ ਦੁਆਈ)

ਸੌ ਅਸਵਾਰ ਲੈ ਕੇ ਬਾਬਾ ਅਜੀਤ ਸਿੰਘ ਜੀ ਰਾਤੋ ਰਾਤ ਪਿੰਡ 'ਬਸੀ' 'ਤੇ ਜਾ ਪਏ। ਪਠਾਣਾਂ ਡਰਦਿਆਂ ਅੱਗੋਂ ਹੱਥ ਨਹੀਂ ਉਠਾਇਆ। ਸਿੰਘ ਦੋਸ਼ੀ ਪਠਾਣ ਨੂੰ ਪਕੜ ਕੇ ਸਣੇ ਪੰਡਤਾਣੀ ਲੈ ਤੁਰੇ। ਦਿਨ ਚੜ੍ਹਦੇ ਤਕ ਜਥਾ ਅਨੰਦਪੁਰ ਜਾ ਪਹੁੰਚਾ। ਗੁਰੂ ਜੀ ਨੇ ਪੰਡਤਾਣੀ ਤਾਂ ਉਸ ਦੇ ਪਤੀ ਨੂੰ ਸੌਂਪ ਦਿਤੀ, ਤੇ ਦੋਸ਼ੀ ਪਠਾਣ ਨੂੰ ਮਰਵਾ ਦਿਤਾ।

ਇਲਾਕੇ ਵਿਚ ਲੋਕਾਂ ਨੇ ਬਹੁਤ ਖ਼ੁਸ਼ੀ ਮਨਾਈ।

ਕਪੂਰੇ ਨੇ ਜੇਹੜਾ ਘੋੜਾ ਭੇਜਿਆ ਸੀ, ਗੁਰੂ ਜੀ ਉਸ ਉਤੇ ਚੜ੍ਹਨ ਲੱਗੇ, ਤਾਂ ਘੋੜਾ ਭੁੜਕ ਉਠਿਆ। ਜਿਸ ਕਾਰਨ ਗੁਰੂ ਜੀ ਦੀ ਬਾਂਹ ਨੂੰ ਕੁਛ ਜ਼ੋਰ ਆ ਗਿਆ। ਗੁਰੂ ਜੀ ਨੇ ਬਾਂਹ 'ਤੇ ਪੱਟੀ ਬੰਨ੍ਹ ਲਈ। ਸ਼ਾਮ ਨੂੰ ਮਾਤਾ ਗੁਜਰੀ ਜੀ ਨੂੰ ਪਤਾ ਲੱਗਾ, ਤਾਂ ਉਹਨਾਂ ਤੇਲ, ਮਾਹਾਂ, ਸਤਨਾਜਾ, ਲੋਹਾ, ਤਿਲ, ਸੋਨਾ, ਆਦਿ ਮੰਗਵਾ ਕੇ, ਗੁਰੂ ਜੀ ਦੇ ਸਰੀਰ ਨਾਲ ਛੁਹਾ ਕੇ, ਪੰਡਤਾਂ ਨੂੰ ਦਾਨ ਕੀਤਾ। ਪੰਡਤ ਦਾਨ ਲੈ ਕੇ ਬਾਹਰ ਜਾ ਰਿਹਾ ਸੀ। ਪਹਿਰੇ ਤੇ ਖਲੇ ਸਿੰਘਾਂ ਦੇ ਪੁੱਛਣ 'ਤੇ ਪੰਡਤ ਨੇ ਦੱਸਿਆ, ਕਿ ਇਹ ਮਾਤਾ ਜੀ ਨੇ ਗੁਰੂ ਜੀ ਦੇ ਸਿਰ ਸਦਕਾ ਦਿਤਾ ਹੈ।

'ਸਿਰ ਸਦਕਾ' ਸੁਣ ਕੇ ਸਿੰਘਾਂ ਨੇ ਸਭ ਕੁਛ ਖੋਹ ਲਿਆ। ਪੰਡਤ ਫਿਰ ਮਾਤਾ ਜੀ ਪਾਸ ਜਾ ਫ਼ਰਯਾਦੀ ਹੋਇਆ। ਮਾਤਾ ਜੀ ਨੇ ਗੁਰੂ ਜੀ ਨੂੰ ਕਿਹਾ। ਸਾਰੀ ਕਹਾਣੀ ਸੁਣ ਕੇ ਗੁਰੂ ਜੀ ਨੇ ਪੰਡਤ ਨੂੰ ਕਿਹਾ, 'ਹੁਣ ਹੋਰ ਲੈ ਜਾਹ। ਸਿੰਘ ਪੁੱਛਣ, ਤਾਂ ਕਹੀਂ, ਗੁਰੂ

ਜੀ ਨੇ ਦਾਨ ਦਿਤਾ ਹੈ।'

ਸੋ ਪੰਡਤ ਹੋਰ ਸਮੱਗਰੀ ਲੈ ਗਿਆ।

---

# ਅੰਸੂ ੩੫

(ਰਾਜਿਆਂ ਵੱਲੋਂ ਜੰਗ ਦੀ ਤਿਆਰੀ)

ਭੀਮ ਚੰਦ ਨੇ ਸਾਰੇ ਰਾਜੇ ਇਕੱਠੇ ਕੀਤੇ। ਸਭ ਨੇ ਗੁਰੂ ਜੀ ਨਾਲ ਲੜਨ ਦੀ ਤਿਆਰੀ ਕਰ ਲਈ। ਦੂਤ ਹੱਥ ਗੁਰੂ ਜੀ ਨੂੰ ਚਿੱਠੀ ਲਿਖ ਭੇਜੀ, 'ਜਾਂ ਆਵਦੇ ਸਿੱਖਾਂ ਨੂੰ ਵਰਜ ਲਵੋ, ਨਹੀਂ ਤਾਂ ਇਕ ਸਖ਼ਤ ਲੜਾਈ ਹੋਵੇਗੀ।'

ਗੁਰੂ ਜੀ ਨੇ ਉਤਰ ਦਿਤਾ, 'ਸਿੰਘ ਸ਼ਕਾਰ ਖੇਡਣ ਜਾਂਦੇ ਹਨ। ਪਰ ਜੇ ਤੁਸੀਂ ਲੜਾਈ ਹੀ ਚਾਹੁੰਦੇ ਹੋ, ਤਾਂ ਸਿੰਘ ਤਿਆਰ ਹਨ।'

ਇਹ ਉੱਤਰ ਸੁਣ ਕੇ ਦਸ ਹਜ਼ਾਰ ਪਹਾੜੀਏ ਚੜ੍ਹ ਆਏ।

ਸਿੰਘ ਵੀ ਅੱਗੇ ਵਧ ਕੇ ਲੜਨ ਵਾਸਤੇ ਆ ਗਏ।

---

# ਅੰਸੂ ੩੬

(ਰਾਜਿਆਂ ਨਾਲ ਜੰਗ)

ਦਸ ਹਜ਼ਾਰ ਦੇ ਟਾਕਰੇ 'ਤੇ ਅੱਠ ਸੌ ਸਿੰਘ ਗਏ। ਗੁਰੂ ਜੀ ਇਕ ਪਾਸੇ ਉੱਚੇ ਥਾਂ 'ਤੇ ਖਲੋ ਕੇ ਵੇਖਣ ਲੱਗੇ। ਗੁਰੂ ਜੀ ਨੇ ਹੁਕਮ ਦਿਤਾ, ਕਿ ਅੱਗੇ ਨਹੀਂ ਵਧਣਾ। ਏਥੇ ਖਲੋ ਕੇ ਟਾਕਰਾ ਕਰੋ।

ਪਹਾੜੀ ਨੱਸ ਉੱਠੇ, ਤਾਂ ਸਿੰਘ ਉਹਨਾਂ ਦੇ ਮਗਰ ਪੈ ਗਏ। ਗੁਰੂ ਜੀ ਦਾ ਹੁਕਮ ਵਿੱਸਰ ਗਿਆ, ਕਿ ਤੁਸਾਂ ਅੱਗੇ ਨਹੀਂ ਵਧਣਾ। ਗੁਰੂ ਜੀ ਨੇ ਅਨੰਦਪੁਰ ਵੱਲ ਘੋੜਾ ਲਿਆ।

ਵੇਖ ਕੇ ਪਹਾੜੀਆਂ ਨੇ ਧਾਵਾ ਬੋਲ ਦਿਤਾ। ਇਸ ਝੜਪ ਵਿਚ ਸਿੰਘਾਂ ਦਾ ਬੜਾ ਨੁਕਸਾਨ ਹੋਇਆ। ਕੁਛ ਦੌੜ ਕੇ ਗੁਰੂ ਜੀ ਨੂੰ ਰੋਕਣ ਵਾਸਤੇ ਜਾ ਪਹੁੰਚੇ। ਪਰ ਗੁਰੂ ਜੀ ਨਾ ਰੁਕੇ। ਨੌਰੰਗ ਸਿੰਘ ਨੇ ਗੁਰੂ ਜੀ ਦੇ ਘੋੜੇ ਅੱਗੇ ਲੀਕ ਖਿਚ ਕੇ ਕਿਹਾ, 'ਨੀਲਿਆ! ਤੈਨੂੰ ਗੁਰੂ ਜੀ ਦੀ ਕਸਮ, ਜੇ ਅੱਗੇ ਵਧੇ ਤਾਂ।'

ਗੁਰੂ ਜੀ ਚਾਬਕ ਮਾਰ ਰਹੇ, ਪਰ ਘੋੜਾ ਅੱਗੇ ਨਾ ਤੁਰਿਆ। ਗੁਰੂ ਜੀ ਨੇ ਕਿਹਾ, 'ਅਸਾਂ ਸਮਝ ਲਿਆ ਹੈ। ਤੂੰ ਪਿਛਲੇ ਜਨਮ ਦਾ ਮਸੰਦ ਹੈਂ।' ਘੋੜੇ ਨੇ ਸਿਰ ਹਿਲਾ ਕੇ ਤੇ ਫੁਰਕੜਾ ਮਾਰ ਕੇ ਹਾਮੀ ਭਰੀ।

ਗੁਰੂ ਜੀ ਨੇ ਧਨਖ ਸੰਭਾਲ ਕੇ ਸਿੰਘਾਂ ਨੂੰ ਕਿਹਾ, 'ਏਥੇ ਡਟ ਕੇ ਲੜੋ।' ਨਾਲ ਹੀ ਹਜ਼ੂਰ ਨੇ ਵੀ ਤੀਰ ਚਲਾਉਣੇ ਸ਼ੁਰੂ ਕਰ ਦਿਤੇ।

ਸਿੰਘਾਂ ਦੇ ਟਾਕਰੇ 'ਤੇ ਵੈਰੀ ਖਲੋ ਨਾ ਸੱਕੇ, ਤੇ ਹਾਰ ਖਾ ਕੇ ਨੱਸ ਗਏ ।

---

# ਅੰਸੂ ੩੭

(ਖ਼ਾਲਸਾ ਪਦ ਦੇ ਅਰਥ ਤੇ ਭਵਿੱਖ ਬਾਣੀ)

ਰਾਜਿਆਂ ਨੇ ਬਹੁਤ ਸਾਰਾ ਧਨ ਦੇ ਕੇ ਆਪਣੇ ਦੂਤ ਦਿੱਲੀ ਮਦਦ ਵਾਸਤੇ ਭੇਜੇ ।

ਇਕ ਦਿਨ ਸ਼ਾਮ ਸਿੰਘ ਨੇ ਗੁਰੂ ਜੀ ਨੂੰ ਪੁਛਿਆ, ਕਿ ਖ਼ਾਲਸਾ ਗਿਣਤੀ ਵਿਚ ਬਹੁਤ ਥੋੜਾ ਹੈ । ਫਿਰ ਇਹ ਰਾਜ ਕਿਵੇਂ ਲੈ ਲਵੇਗਾ ?

ਗੁਰੂ ਜੀ ਨੇ ਕਿਹਾ, ਜਮਨਾ ਤੋਂ ਲੈ ਕੇ ਪਿਸ਼ਾਵਰ ਤੋਂ ਪਾਰ ਤਕ ਸਿੰਘ ਰਾਜ ਕਰਨਗੇ, ਪਰ ਦਿੱਲੀ ਰਾਜ ਨਹੀਂ ਟਿਕ ਸਕੇਗਾ ।

ਸਿੰਘਾਂ ਨੇ ਪੁਛਿਆ,

"ਗੁਰ ਬੂਝੇ, 'ਪੁਨ ਆਪ ਕੋ ਦਰਸਨ ਹੋਇ ਕਿ ਨਾਂਹ ।
ਬੋਲੇ, 'ਹੌਂ ਬਨ ਖ਼ਾਲਸਾ ਵਰਤੌਂ ਗੋ ਸਾਭ ਮਾਂਹਿ ।'੩੦।"

(ਅੱਗੇ ਗੁਰੂ ਨਾਨਕ ਦੇਵ ਜੀ ਨਾਲ ਕਲਿਜੁਗ ਦਾ ਮਿਲਨਾ ਲਿਖਿਆ ਹੈ ।)

ਪਾਂਡਵਾਂ ਪਿੱਛੋਂ ਇਕ ਹਜ਼ਾਰ ਸਾਲ ਮਾਘਧਾਂ ਨੇ ਰਾਜ ਕੀਤਾ । ਉਸ ਤੋਂ ਪਿੱਛੋਂ ਡੇਢ ਹਜ਼ਾਰ ਸਾਲ 'ਨੰਦ' ਰਾਜਿਆਂ ਦਾ ਰਾਜ ਰਿਹਾ । ਪੰਡਤਾਂ ਦੇ ਸਿਰ ਮੁੰਨੇ ਗਏ । ਫਿਰ ਸੂਰਜ ਬੰਸੀ, ਮੋਰੀਆ, ਤੂਰਾਨੀ ਆਦਿ ਹੋਏ । ਫਿਰ ਪਠਾਣ ਤੇ ਮੁਗ਼ਲ ਹੋਏ । ਫਿਰ ਪਠਾਣਾਂ ਤੋਂ ਸਿੰਘ ਰਾਜ ਖੁਹ ਲੈਣਗੇ । ਇਕ ਪਾਸੇ ਸਿੰਘ ਤੇ ਇਕ ਪਾਸੇ ਫ਼ਰੰਗੀ ਹੋਣਗੇ ।

---

# ਅੰਸੂ ੩੮

(ਪਾਹੁਲ ਭੇਦ, ਰਹਿਤ)

ਕੀਰਤਨ ਕਰਨ ਵਾਲੇ 'ਸੱਦੂ' ਤੇ 'ਮੱਦੂ' ਦੋਵੇਂ ਭਾਈ ਸਨ ।

ਰਹਿਤ : ਸਿੰਘ ਅੰਮ੍ਰਿਤ ਛਕੇ, ਤੇ ਰਹਿਤ ਰੱਖੇ

"ਜੁਗ ਜੁਗ ਮਹਿੰ ਹਮ ਅਵਤਰੇਂ ਅਪਨੇ ਭਗਤਨ ਕਾਜ ।
ਰਹਿਨੀ ਰਹੈ, ਸੁ ਖਾਲਸਾ, ਸੋ ਮੇਰੋ ਸਿਰਤਾਜ ।੯।"

(ਪਹਿਲੀ ਤੁਕ ਵਿਚ 'ਗੀਤਾ' ਦਾ ਸਿਧਾਂਤ ਹੈ ।)

"ਧਰੈ ਕੇਸ ਪਾਹੁਲ ਬਿਨਾ ਭੇਖੀ ਮੂਰਖ ਸਿੱਖ ।
ਮੇਰਾ ਦਰਸ਼ਨ ਨਹੀਂ ਤਿਸ, ਪਾਪੀ ਤਯਾਗੇ ਸਿੱਖ ।੧੦।"

(ਉਸ ਪਾਪੀ ਨੂੰ ਸਿੱਖ ਤਿਆਗ ਦੇਣ ।)

"ਤ੍ਰੈ ਪ੍ਰਕਾਰ ਮਮ ਸਿੱਖ ਹੈ, ਮਹਿਜੀ, ਚਰਨੀ, ਖੰਡੇ ।

ਯਾਂ ਤੇ ਕੇਸੀ ਹੋਇ ਸਿੱਖ, ਤੀਨੋ ਕਰੈ ਬਿਹੰਡ ।੧੨।"

(ਸਹਿਜੀ=ਸਹਿਜਧਾਰੀ । ਚਰਨੀ=ਜਿਸ ਨੇ ਚਰਨ ਪਾਹੁਲ ਲਈ ਹੋਵੇ । ਖੰਡ= ਖੰਡੇ ਦਾ ਅੰਮ੍ਰਿਤ-ਧਾਰੀ । ਬਿਹੰਡ=ਹੰਡਾਈਆਂ, ਅੰਮ੍ਰਿਤ ਧਾਰੀ ਨੇ ਤਿੰਨੇ ਤਰਾਂ ਦੀ ਸਿੱਖੀ ਪੂਰਨ ਕਰ ਲਈ ਹੈ ।)

ਇਸ਼ਨਾਨ ਕਰੇ, ਪਾਠ ਕਰੇ, ਗੁਰਮੁਖੀ ਪੜ੍ਹੇ, ਗੁਰਬਾਣੀ ਨੂੰ ਮੰਨੇ ।

"ਨਹੀਂ ਪਾਰਸੀ ਅਰਬੀ ਪਢੈ ।...੧੫।"

(ਇਹ ਗੁਰੂ ਜੀ ਦੀ ਰਾਏ ਨਹੀਂ ਹੋ ਸਕਦੀ। ਗੁਰੂ ਜੀ ਆਪ ਫ਼ਾਰਸੀ ਦੇ ਵਿੱਦਵਾਨ ਸਨ । ਸਬੂਤ ਹੈ 'ਜ਼ਫ਼ਰਨਾਮਾ' ।)

ਲੋਭੀ ਪੰਡਤ ਨੂੰ ਨਾ ਪੂਜੇ । ਸਰਵਰ, ਗੁੱਗਾ, ਪੀਰ, ਦੇਵਤਿਆਂ ਦੀ ਪੂਜਾ ਨਾ ਕਰੇ । ਮੜ੍ਹੀ ਮਸਾਣ ਨਾ ਮੰਨੇ । ਭੇਖੀ ਨੂੰ ਦਾਨ ਨਾ ਦੇਵੇ । ਕੰਨਿਆਂ ਦਾਨ ਸਿੱਖ ਨੂੰ ਕਰੇ । ਪਰਾਈ ਇਸਤਰੀ ਨਾਲ ਸੰਬੰਧ ਨਾ ਰੱਖੇ । ਸ਼੍ਰਾਧ ਨਾ ਕਰਾਏ ।

"ਭੇਖ ਨ ਪਯਾਰੋ ਮੋਹਿ ਕੋ, ਵਰਨ ਨਹੀਂ ਪ੍ਰਿਯ ਕਾਹਿ ।
ਰਹਿਤ ਸੁ ਪਯਾਰੀ ਮੋਹਿ ਕਉ, ਸਿਦਕ ਮਹਾਂ ਪ੍ਰਿਯ ਆਹਿ ।੫੦।"

(ਵਰਨ=ਜਾਤ । ਜਿਵੇਂ ਚਾਰ ਵਰਣ ਹਨ ।)

---

# ਅੰਸੂ ੩੯

(ਬ੍ਰਾਹਮਣ ਦੇ ਲੱਛਣ)

ਪਿਛੇ ਗੁਰੂ ਜੀ ਨੇ ਪੰਡਤਾਂ ਦੀ ਪ੍ਰੀਖਿਆ ਕੀਤੀ ਸੀ, ਵੈਸ਼ਨੋ ਭੋਜਨ ਵਾਲੇ ਨੂੰ ਰੁਪਇਆ ਤੇ ਮਾਸ ਖਾਣ ਵਾਲੇ ਨੂੰ ਮੋਹਰ ਮਿਲੇਗੀ । (ਪਿੱਛੇ ਆ ਚੁਕੀ ਹੈ ।)

ਸਿੱਖਾਂ ਪੁੱਛਿਆ, ਜੋ ਬ੍ਰਾਹਮਣ ਅੰਮ੍ਰਿਤ ਛਕ ਲਵੇ ।

ਗੁਰੂ ਜੀ ਨੇ ਕਿਹਾ,

"ਛਤ੍ਰੀ ਧਰਮ ਸੁ ਪਾਇਕੈ, ਦਿਜ ਤੇ ਭਾ ਪੁਰਹੂਤ ।੮।"

(ਉਹ ਪੰਡਤ ਤੋਂ ਪੁਰਹੂਤ=ਇੰਦਰ, ਛੱਤਰੀ ਬਣ ਗਿਆ ।)

(ਅੱਗੇ ਸੌ ਸਾਖੀ ਦੇ ਮਗਰ ਮਗਰ ਹੀ ਸਭ ਲਿਖਿਆ ਹੈ । ਰਵਾਇਤ ਚਲੀ ਆ ਰਹੀ ਹੈ, ਕਿ ਗੁਰੂ ਜੀ ਨੇ ਪੰਜ ਸ ਸਾਖੀ ਲਿਖਵਾਈ ਸੀ, ਜਿਸ ਵਿਚੋਂ ਕੇਵਲ ਸੌ ਸਾਖੀ ਰਹਿ ਗਈ ਹੈ । ਬਾਕੀ ਗੁਮ ਹੋ ਗਈਆਂ ਹਨ । ਪਰ ਅੱਜ ਵਿੱਦਵਾਨ ਇਸ ਉਲਝਣ ਵਿਚ ਹਨ, ਕਿ ਇਹ 'ਸੌ ਸਾਖੀ' ਵੀ ਵਧਰੇ ਬਨਾਉਟੀ ਹੈ । ਭਾਵ, ਉਸ ਵਿਚ ਮਿਲਾਵਟ ਕੀਤੀ ਗਈ ਹੈ । ਕਿਉਂਕਿ ਬਹੁਤ ਥਾਂਵਾਂ ਤੇ ਉਹ ਗੁਰ ਆਸ਼ੇ ਨਾਲ ਨਹੀਂ ਮਿਲਦੀ ।)

(ਏਥੇ ਗੁਰੂ ਜੀ ਵੱਲੋਂ ਇਕ ਸਖ਼ਤ ਭਵਿੱਖਤ ਵਾਕ ਅਖਵਾਇਆ ਹੈ ।)

"ਸਭੇ ਸਰੰਦੀ ਨਾਸ ਹੁਇ, ਕੁਲ ਮੇਰੀ ਹੁਇ ਨਾਸ ।
ਜਿਉਂ ਜਾਦਵ ਲੈ ਗੇ ਕ੍ਰਿਸ਼ਨ ਕਾਟੋਂ ਕੁਲ ਜਿਮ ਘਾਸ ।੫੫।"

---

# ਅੰਸੂ ੪੦

(ਸੰਗਤਾਂ ਨੂੰ ਹੁਕਮ)

ਜਲਾਲਾਬਾਦ ਦੇ ਰਹਿਣ ਵਾਲੀ ਇਕ ਸਿੱਖਣੀ ਨੇ ਬੇਨਤੀ ਕੀਤੀ, ਕਿ ਮੇਰਾ ਪਤੀ ਏਥੇ ਆਇਆ, ਤੇ ਮਰ ਗਿਆ ਹੈ। ਦੱਸੋ, ਮੈਂ ਹੁਣ ਕੀ ਕਰਾਂ ?

(ਇਸ ਦਾ ਉਤਰ ਨਹੀਂ ਦਿਤਾ। ਅੱਗੇ ਕਵੀ ਜੀ ਲਿਖਦੇ ਹਨ :)

ਗੁਰੂ ਜੀ ਨੇ ਕਿਹਾ, ਸਭ ਸਿੱਖ ਸ਼ਸਤਰ ਪਹਿਨੋ।

ਅੱਗੇ 'ਸਾਲਪੱਤ੍ਰ' ਦਾ ਜ਼ਿਕਰ ਹੈ, ਭਾਵ ਹੈ ਦਵਾਈ ਵਾਲਾ ਫਹਿਆ, ਜਿਸ ਦੇ ਲਾਉਣ ਨਾਲ ਜ਼ਖ਼ਮ ਠੀਕ ਹੋ ਜਾਏ।

ਗੁਰਮ ਦੇ ਰਹਿਣ ਵਾਲਾ ਸ਼ਾਹ ਸਕੰਦਰ ਲੁਧਿਆਣੇ ਰਹਿੰਦਾ ਸੀ। ਉਹ ਹਕੀਮ ਸੀ ਉਸ ਨੇ ਗੁਰੂ ਜੀ ਨੂੰ 'ਸਾਲ ਪੱਤਰ' ਦੀ ਵਿੱਦਿਆ ਦੱਸੀ।

ਉਹ ਸਿੱਖਣੀ ਗੁਰ ਉਪਦੇਸ਼ ਸੁਣ ਕੇ ਵਾਪਸ ਦੇਸ ਚਲੀ ਗਈ।

ਤਿੰਨ ਪ੍ਰਕਾਰ ਦਾ ਯੋਧਾ ਹੈ। ਉੱਤਮ, ਮੱਧਮ, ਅਧਮ।

੧. ਸ਼ਸਤਰ ਅਭਿਆਸ ਨਾਲ ਜੰਗ ਵਿਚ ਲੜਦਾ ਰਹੇ, ਮਰੇ ਜਾਂ ਮਾਰੇ। ਉਹ ਅਧਮ ਹੈ। ੨. ਜੰਗ ਵਿਚ ਅੱਗੇ ਵਧ ਕੇ ਦੁਸ਼ਮਣ ਨੂੰ ਮਾਰੇ ਤੇ ਵੈਰੀ ਦਲ ਨੂੰ ਭਜਾ ਦੇਵੇ। ਉਹ ਮਧਮ ਹੈ। ੩. ਧੀਰਜ ਦੇ ਕੇ ਨੱਸਦਿਆਂ ਨੂੰ ਰੋਕ ਲਵੇ, ਤੇ ਲੜੇ। ਉਹ ਉੱਤਮ ਹੈ।

---

# ਅੰਸੂ ੪੧

(ਦਯਾ ਸਿੰਘ ਵੱਲੋਂ ਕਰਮ ਨਿਰਣਯ)

(ਇਸ ਅੰਸੂ ਵਿਚ ਸ਼ਾਸਤਰਾਂ ਦੇ ਅਰਥ ਹਨ। ਖ਼ਾਸ ਕਰ ਕੇ 'ਕਰਮ-ਫ਼ਿਲਾਸਫ਼ੀ', ਜਿਵੇਂ 'ਗੀਤਾ' ਵਿਚ ਹੈ।)

ਸਿੱਖਾਂ ਨੇ ਪੁਛਿਆ, 'ਪ੍ਰਾਣੀ ਕਰਮ ਬੱਧ ਹੈ। ਸਾਨੂੰ ਨਿਰਨਾ ਕਰ ਕੇ ਸਮਝਾਓ।'

ਗੁਰੂ ਜੀ ਨੇ ਕਿਹਾ, 'ਦਯਾ ਸਿੰਘ ਸਾਡਾ ਰੂਪ ਹੈ। ਇਹ ਸਮਝਾਵੇਗਾ।'

ਦਯਾ ਸਿੰਘ ਵਿਆਖਿਆ ਕਰਦਾ ਹੈ।

"ਤੀਨ ਬਿਧਿਨਿ ਕੇ ਕਰਮ ਪਛਾਨ।
ਸੰਚਤਿ, ਪਰਾਲਬਧਿ, ਕਿਰੇਮਾਨ।...੭।

(ਸੰਚਤਿ=ਆਪ ਕਮਾਏ, ਜਾਂ ਇਕੱਤਰ ਕੀਤੇ। ਪਰਾਲਬਧਿ=ਪਿਛਲੇ ਕਰਮਾਂ ਦਾ ਫਲ, ਜੋ ਬ੍ਰਹਮਾ ਨੇ ਲਿਖ ਦਿਤਾ ਹੈ। ਕਿਰੇਮਾਨ=ਸਾਡੀ ਹੁਣ ਦੀ ਕਿਰਿਆ ਤੋਂ ਉਤਪਨ।)

"ਚੇਤਨ ਆਤਮ ਛਾਇਆ ਜੋਇ।
ਪ੍ਰਤਿ ਬਿੰਬਤਿ ਅੰਤਹਿਕਰਣ ਹੋਇ।

ਅਰੁ ਅਗ੍ਯਾਨ ਅੰਸ ਕੇ ਸਹਿਤ ।
ਤਿਸ ਮਹਿੰ ਕਰਮ ਬੀਜ ਗਨ ਰਹਤਿ ।੮।"

(ਚੇਤਨ ਆਤਮਾ ਦੀ ਜੋ ਛਾਇਆ=ਅਕਸ ਹੈ। ਉਸ ਛਾਇਆ ਦੇ ਕਾਰਨ ਅੰਤਹ-ਕਰਣ ਪ੍ਰਤਿ-ਬਿੰਬਤ=ਪਰਗਟ ਹੈ। ਅਗਿਆਨ ਦੇ ਕਾਰਨ ਇਹਨਾਂ ਵਿਚ 'ਕਰਮ' ਦੇ ਬੀਜ ਰਹਿੰਦੇ ਹਨ ।)

"ਅੰਤਹਕਰਣ ਆਪ ਜੜ ਅਹੈ ।
ਜਬ ਲੌ ਸੱਤਾ ਚਿਤੰਨ ਨ ਲਹੈ ।
ਤਬ ਲੌ ਕਰਮ ਧਰਣ ਸਮਰਥ ਨਹਿੰ ।
ਚੇਤਨ ਸਾਇਆ ਤੇ ਸਮਰਥ ਲਹਿੰ ।੯।"

(ਮੂਲ ਰੂਪ ਵਿਚ 'ਅੰਤਹ ਕਰਣ' ਜੜ ਰੂਪ ਹੈ। ਜਿੰਨਾ ਚਿਰ ਅੰਤਹ ਕਰਣ 'ਚੇਤੰਨ' ਪਾਸੋਂ ਸ਼ਕਤੀ ਨਹੀਂ ਲੈਂਦਾ, ਤਦ ਤਕ ਕਰਮ ਕਰਨ ਦੇ ਸਮਰੱਥ ਨਹੀਂ। 'ਚੇਤੰਨ' ਦੀ ਛਾਇਆ ਪੈਣ ਕਾਰਨ ਹੀ ਅੰਤਹਕਰਣ ਕਰਮ ਕਰਨ ਦੇ ਸਮਰੱਥ ਹੁੰਦਾ ਹੈ ।)

"ਅੰਤਹਕਰਣ ਅਹੈ ਮਨ ਜੋਇ ।
ਜਬ ਅੱਗਯਾਨ ਸਮੇ ਤੇ ਹੋਇ ।
ਤਬ ਸਮਰੱਥ ਕਰਮ ਧਰਿ ਸਾਰੇ ।
ਬਿਨ ਅੱਗਯਾਨ ਕਰਮ ਨਹਿੰ ਧਾਰੇ ।੧੦।"

(ਏਥੇ ਉਲਟਾ ਚੱਕਰ ਹੈ । ਅੰਤਹਕਰਣ ਮਨ ਅਗਿਯਾਨ ਵੱਸ ਕਰਮ ਕਰਨ ਦੇ ਸਮਰੱਥ ਹੁੰਦਾ ਹੈ ।)

"ਅੰਤਹਕਰਣ, ਅੱਗਯਾਨ ਦ੍ਵੈ, ਚੇਤਨ ਆਤਮ ਤੀਨ ।
ਹ੍ਵੈ ਇਕੱਤ੍ਰ ਧਾਰਹਿੰ ਕਰਮ, ਧਰੇ ਨ ਹ੍ਵੈ ਇਕ ਹੀਨ ।"

(ਅੰਤਹਕਰਣ, ਅੱਗਯਾਨ ਤੇ ਚੇਤਨ, ਇਹ ਤਿੰਨੇ ਇਕੱਠੇ ਹੋ ਕੇ ਕਰਮ ਕਰ ਸਕਦੇ ਹਨ । ਇਕ ਵੀ ਘੱਟ ਹੋਵੇ, ਤਾਂ ਕਰਮ ਨਹੀਂ ਹੋ ਸਕਦਾ ।)

ਅੱਗੇ ਪ੍ਰਮਾਣ ਹੈ : ਸਤੋਗੁਣ ਮਿੱਟੀ ਸਮਝੋ। ਅੰਤਹਕਰਣ ਇਕ ਮਿੱਟੀ ਦੀ ਡਲੀ ਹੈ। ਚੇਤਨ ਆਤਮ ਆਕਾਸ਼ ਹੈ। ਅੱਗਯਾਨ ਜਲ ਹੈ। ਮਿੱਟੀ ਜਲ ਨਾਲ ਮਿਲੀ, ਤਾਂ ਘੜਾ ਬਣਿਆਂ। ਉਸ ਘੜੇ ਵਿਚ ਬੀਜ ਸੰਭਾਲੇ ਜਾਂਦੇ ਹਨ। ਤਿੰਨੇ ਮਿਲ ਕੇ ਘੜਾ ਬਣਿਆ, ਤਾਂ ਉਸ ਵਿਚ ਕਰਮ ਕਰਨ=ਵਸਤੂ ਸੰਭਾਲਣ ਦੀ ਸਮਰੱਥਾ ਪੈਦਾ ਹੋਈ ।

ਪਰਾਲਬਧ ਫਲ ਦੇ ਕੇ ਆਪ ਸ਼ਾਂਤ (ਖ਼ਤਮ) ਹੋ ਜਾਂਦੀ ਹੈ। ਜਿੰਨ੍ਹਾਂ ਕਰਮਾਂ ਕਾਰਨ ਸਰੀਰ ਮਿਲਿਆ ਹੈ, ਉਹ ਪਰਾਰਬਧ ਹੈ ।

ਸੰਚਿਤ ਕਰਮ ਉਹ ਹਨ, ਜੋ ਪ੍ਰਾਣੀ ਨੇ ਕਈ ਜਨਮਾਂ ਵਿਚ ਇਕੱਤ੍ਰ ਕੀਤੇ ਹਨ ।

ਜੋ ਕਰਮ ਅਭਿਮਾਨ ਵੱਸ ਕੀਤੇ ਹਨ, (ਕਿ ਅਹਿ ਮੈਂ ਕੀਤਾ ਹੈ) ਉਹ ਕਰਮ

ਕਿਰੇਮਾਨ (ਕ੍ਰਿਯਾ ਮਾਨ) ਅਖਵਾਉਂਦੇ ਹਨ।

ਇਸ 'ਕਿਰੇਮਾਨ' ਦੇ ਅੱਗੇ ਤਿੰਨ ਨਾਮ ਹੋ ਜਾਂਦੇ ਹਨ: ੧. ਕਿਰੇਮਾਨ, ੨. ਸੰਚਤਿ, ੩. ਪਰਾਰਬਧ। ਜਿਵੇਂ (ਮਿਸਾਲ ਹੈ) ਭਵਿੱਖ, ਵਰਤਮਾਨ, ਤੇ ਵਰਤਮਾਨ ਕਾਲ ਭੂਤ ਕਾਲ ਬਣ ਜਾਂਦਾ ਹੈ।

"ਪਰਾਰਬਧ ਕੇ ਫਲ ਹੈਂ ਤੀਨ।
ਜਾਤ, ਆਰਬਲਾ, ਭੋਗ, ਸੁ ਚੀਨ।...੨੪।"

(ਜਾਤੀ, ਕਿ ਕਿਸ ਜਾਤੀ ਘਰ ਜਨਮ ਹੋਇਆ। ਆਰਬਲਾ=ਉਮਰ। ਭੋਗ=ਮਾਨਣ ਵਾਸਤੇ ਕੀ ਕੁਛ ਮਿਲਿਆ, ਭੋਗ ਪਦਾਰਥ।)

ਅੱਗੇ ਜਾਤੀ ਦਾ ਨਿਰਣਾ ਹੈ :—

"ਸੁਰ ਨਰ ਆਦਿ ਚਰਾਚਰ ਦੇਹ।
ਉਤਮ, ਮੱਧਮ, ਅਧਮ, ਅਛੇਹ।੨੪।"

(ਸੁਰ=ਦੇਵਤੇ, ਉੱਤਮ ਜਾਤੀ। ਨਰ=ਮਨੁੱਖ, ਮੱਧਮ ਜਾਤੀ। ਚਰਾਚਰ=ਹੋਰ ਜੀਵ, ਅਧਮ ਜਾਤੀ। ਅਛੇਹ=ਇਕ ਰਸ ਹੈ।)

"ਨਿਮਖ ਆਦਿ ਹੁਇ ਜੀਵਨ ਜੇਤਿਕ।
ਆਰਬਲਾ ਫਲ ਜਾਨਹੁ ਤੇਤਿਕ।੨੫।"

(ਇਕ ਪਲ ਤੋਂ ਲੈ ਕੇ ਜਿੰਨੀ ਲੰਮੀ ਵੀ ਉਮਰ ਹੈ, ਇਹ ਆਰਬਲਾ ਦਾ ਫਲ ਹੈ।)

'ਭੋਗ' ਦਾ ਅਰਥ ਹੈ, ਜ਼ਿੰਦਗੀ ਵਿਚ ਹਰ ਕਿਸਮ ਦੇ ਦੁਖ ਸੁਖ ਭੋਗਣੇ।

(ਕਵੀ ਜੀ ਇਸ ਤੋਂ ਅੱਗੇ ਹੋਰ ਵੀ ਬਰੀਕੀ ਵਿਚ ਗਏ ਹਨ, ਤੇ ਅੰਤ ਵਿਚ ਸਿੱਟੇ ਵਜੋਂ ਕਹਿੰਦੇ ਹਨ :)

"ਤੱਤ ਉਪਦੇਸ਼ ਨਾਮ ਲਿਵ ਲਾਵੈ।
ਜਨਮ ਮਰਨ ਦੁਖ ਤੇ ਛੁਟ ਜਾਵੈ।੪੫।"

---

# ਅੰਸੂ ੪੨

(ਆਤਮ ਵਿਚਾਰ)

ਅੱਗਯਾਨ ਦੇ ਭੇਦ : ਮਾਯਾ, ਅਬਿਦਯਾ, ਬੰਧਨ, ਮੋਖ। ਅੱਗਯਾਨ=ਅਬਿਬੇਕ ਤੋਂ ਤਨਹੰਤਾ, ਤਨ ਹੰਤਾ ਤੋਂ ਮਮਤਾ, ਤੇ ਮਮਤਾ ਤੋਂ ਵਿਕਾਰ ਪੈਦਾ ਹੁੰਦੇ ਹਨ। ਇਹ ਅੱਗਯਾਨ ਦੇ ਲੱਛਣ ਹਨ। ਇਕ ਅੱਗਯਾਨ ਦੇ ਕਾਰਨ ਛੇ ਸੰਗਯਾ ਹੋ ਗਈਆਂ। ਜਾਗ੍ਰਤਿ, ਸੁਪਨ, ਸਖੋਪਤਿ, ਮੂਰਛਾ, ਸਮਾਧਿ, ਤੁਰੀਆ। (ਅੱਗੇ ਇਹਨਾਂ ਦੀ ਸੰਖੇਪ ਵਿਆਖਿਆ ਹੈ।) ਬ੍ਰਹਮ, ਪੰਚ ਕੋਸ਼ ਆਦਿ। (ਨਾਨਕ ਪ੍ਰਕਾਸ਼ ਵਿਚ ਵੀ ਕਾਫੀ ਆ ਚੁੱਕਾ ਹੈ।)

ਸਾਮਯ ਅਵਸਥਾ=ਜਿਸ ਵਿਚ ਤਿੰਨੇ ਗੁਣ : ਸਤੋ, ਰਜੋ, ਤਮੋ, ਬਰਾਬਰ ਹੋਣ। ਇਹੀ 'ਚਿਦਾਭਾਸ' ਤੇ 'ਮਾਯਾ' ਹੈ।

ਅਵਿੱਦਯਾ=ਜਿਸ ਵਿਚ ਤਿੰਨਾਂ ਗੁਣਾਂ ਦੀ ਮਲੀਨਤਾ ਹੋਵੇ। ਤੇ ਇਹ ਅਵਿੱਦਯਾ ਗੁਰ-ਉਪਦੇਸ਼ ਨਾਲ ਦੂਰ ਹੁੰਦੀ ਹੈ।

"ਅੰਤਸ਼ਕਰਣ ਬਿਰਤਿ ਜਬ ਉਪਜੀ, ਅਹੰ ਬ੍ਰਹਮ ਸਮ ਦ੍ਵੈਤ ਨ ਕੋਇ।੯।"

(ਅੰਤਸ਼ ਕਰਣ ਵਿਚ ਜਦ ਅਹੰਬ੍ਰਹਮ ਦੀ ਬਿਰਤੀ ਪੈਦਾ ਹੋ ਜਾਵੇ, ਤਾਂ ਦਵੈਤ ਨਹੀਂ ਰਹਿੰਦੀ।)

"ਬਿਰਤ ਅਖੰਡਾਕਾਰ ਅਸ 'ਵਿੱਦਯਾ' ਨਾਮ ਸੁਜਾਨ।
ਕਾਰਨ ਕਾਰਜ ਭੇਦ ਤੇ ਦੁਬਿਧਾ ਹਾਨ ਅੱਗਯਾਨ।੧੦।"

(ਐਸੀ ਅਖੰਡਾਕਾਰ=ਇਕ ਰਸ ਬਿਰਤੀ ਦਾ ਨਾਮ 'ਵਿੱਦਯਾ' ਹੈ, ਜਿਸ ਦਵਾਰਾ 'ਕਾਰਣ' ਤੇ 'ਕਾਰਜ' ਦਾ ਅੱਗਯਾਨ ਨਾਸ ਹੋ ਜਾਂਦਾ ਹੈ।)

"ਤਨ ਇੰਦ੍ਰੀ, ਮਨ, ਪ੍ਰਾਣ, ਅਨਾਤਮ।
ਇਸ ਸੰਘਾਤ ਵਿਖੇ ਬੁਧਿ ਆਤਮ।
'ਬੰਧਨ' ਇਹੀ, ਸਦਾ ਦੁਖ ਕਾਰਣ।
ਅਹੰ ਦੇਹ, ਲਖ ਕਰਹਿ ਉਚਾਰਣ।੧੧।"

(ਸਰੀਰ, ਇੰਦਰੇ, ਪ੍ਰਾਣ, ਅਨਾਤਮ, ਦੇ ਮਿਲਾਪ ਨਾਲ ਜੋ ਆਤਮਾ ਬੁਧੀ ਹੁੰਦੀ ਹੈ, ਭਾਵ, ਇਹਨਾਂ ਨੂੰ ਆਪਣਾ ਸਮਝਦੀ ਹੈ, ਉਹ 'ਬੰਧਨ' ਹੈ। ਸਰੀਹ ਨੂੰ ਆਪ ਸਮਝਕੇ ਕਹਿੰਦਾ ਹੈ, ਇਹ ਮੈਂ ਹਾਂ।) ਅੱਗੇ ਪੰਜ ਮੁਕਤੀਆਂ, ਤੇ ਜਾਗ੍ਰਤ ਅਵਸਥਾ ਦਾ ਜ਼ਿਕਰ ਹੈ। ਚੌਦਾਂ ਇੰਦਰਿਆਂ ਦੇ ਮਿਲਾਪ ਨੂੰ 'ਅਧਾਤਮ' ਕਹਿੰਦੇ ਹਨ। ਚੌਦਾਂ ਇੰਦਰਿਆਂ ਦੇ ਵਿਸ਼ੇ ਭਾਵ ਵੀ ਚੌਦਾਂ ਹਨ, ਜਿੰਨ੍ਹਾ ਨੂੰ 'ਅਧਭੂਤ' ਕਹਿੰਦੇ ਹਨ। ਇਹਨਾਂ ਦੇ ਦੇਵਤੇ ਵੀ ਚੌਦਾਂ ਹਨ, ਜਿੰਨ੍ਹਾਂ ਨੂੰ 'ਅਧਿਦੇਵ' ਕਹਿੰਦੇ ਹਨ। ਇਹ ਬਤਾਲੀ ਪਰਤੱਖ ਹਨ। ਸਖੋਪਤੀ ਤੇ ਸੁਪਨ ਦਾ ਅਭਾਵ ਹੈ। ਇਹ ਸਾਰੇ ਕੰਮ ਕਰ ਰਹੇ ਹੋਣ, ਤਾਂ ਜਾਗ੍ਰਤ ਅਵਸਥਾ ਹੈ। ਅੱਗੇ 'ਸੁਪਨ ਅਵਸਥਾ' ਤੇ 'ਸਖੋਪਤ' ਦਾ ਜ਼ਿਕਰ ਹੈ।

ਮੂਰਛਾ, ਭਾਵ ਬੇਹੋਸ਼ੀ, ਜਦ ਆਪਣੇ ਆਪ ਦੀ ਹੋਸ਼ ਨਾ ਹੋਵੇ।

ਸਮਾਧੀ=ਜਿਥੇ ਬ੍ਰਹਮ ਭਾਵ ਨੂੰ ਲੈ ਕੇ 'ਗਯਾਤਾ' 'ਗਯਾਨ' ਤੇ 'ਗੇਯ' ਦਾ ਅਨੁਭਵ ਰਹੇ, ਉਹ ਸਵਿਕਲਪ ਸਮਾਧੀ ਹੈ। ਪਰ ਜਿਥੇ ਉਪਰਲੀ ਤ੍ਰਿਪੁਟੀ=ਗਯਾਤਾ, ਗਯਾਨ, ਗੇਯ, ਤੋਂ ਮੁਕਤ ਕੇਵਲ ਬ੍ਰਹਮ ਭਾਵ ਹੈ, ਉਹ 'ਨਿਰਵਿਕਲਪ' ਸਮਾਧੀ ਹੈ।

ਤੁਰੀਯਾ—ਜਾਗ੍ਰਤ, ਸੁਪਨ, ਸਖੋਪਤ, ਤਿੰਨਾਂ ਅਵਸਥਾਂ ਵਿਚ ਜੋ ਆਪਣੇ ਆਪ ਨੂੰ ਪਛਾਣੇ।

ਜੀਵ=ਜੋ ਸਾਰੀਆਂ ਅਵਸਥਾ ਨੂੰ ਪ੍ਰਕਾਸ਼ ਕਰਨ ਵਾਲਾ ਹੈ, ਦਰਸਾਉਣ ਵਾਲਾ ਹੈ, ਉਹ ਜੀਵ-ਆਤਮਾ, ਜਾਂ ਬ੍ਰਹਮ ਹੈ।

ਬ੍ਰਹਮਾ, ਵਿਸ਼ਨੂੰ, ਤੇ ਸ਼ਿਵ, ਤਿੰਨੇ ਮੂਰਤੀਆਂ ਈਸ਼ਵਰ ਦੀਆਂ ਹਨ। (ਏਥੇ ਇਕ ਉਲਝਣ ਹੈ। ਇਹ ਈਸ਼ਵਰ ਦੇ ਤਿੰਨ ਰੂਪ ਹਨ, ਤਿੰਨ ਭਾਗ ਹਨ, ਜਾਂ ਈਸ਼ਵਰ ਦੀਆਂ

ਤਿੰਨ ਸ਼ਕਤੀਆਂ ਹਨ। ਮੇਰੀ ਰਾਏ ਹੈ, ਕਿ ਈਸ਼ਵਰ ਦੀਆਂ ਤਿੰਨ ਸ਼ਕਤੀਆਂ ਨੂੰ ਹੀ ਤਿਨ ਦੇਵਤੇ ਮੰਨ ਲਿਆ ਹੈ। "ਏਕਾ ਮਾਈ, ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ। ਇਕੁ ਸੰਸਾਰੀ, ਇਕੁ ਭਡਾਰੀ, ਇਕੁ ਲਾਏ ਦੀਬਾਣੁ।" ਸੰਸਾਰੀ=ਬ੍ਰਹਮਾ। ਭੰਡਾਰੀ=ਵਿਸ਼ਨੂੰ। ਇਕ ਲਾਏ ਦੀਬਾਣ=ਸ਼ਿਵ ਜੀ।)

ਅੱਗੇ ਪੰਜ ਕੋਸ਼ ਹਨ : ਅੰਨਮਯ, ਪ੍ਰਾਣਮਯ, ਮਨੋਮਯ, ਗਯਾਨ ਮਯ, ਅਨੰਦ ਮਯ ਆਦਿ। (ਪਿੱਛੇ ਵੇਰਵਾ ਆ ਚੁੱਕਾ ਹੈ।)

---

# ਅੰਸੂ ੪੩

(ਆਤਮ ਵਿਚਾਰ)

ਅਹੰ, ਗਿਯਾਤਾ, ਗੇਯ ਤੇ ਗਿਯਾਨ ਦਾ ਵਿਸਥਾਰ ਹੈ।

ਪ੍ਰਯੋਜਨ=ਦੁਖ ਦੀ ਨਵਿਰਤੀ ਤੇ ਸੁਖ ਦੀ ਪ੍ਰਾਪਤੀ।

ਵੇਦਾਂ ਦੇ ਵਿਚਾਰ :—

" 'ਪ੍ਰਗਯਾਨਮਾ ਨੰਦ ਬ੍ਰਹਮ' ਇਹ।
ਮਹਾਂ ਵਾਕਯ ਰਿਗ ਬੇਦ ਬਿਖੇ ਕਹਿ।
'ਅਹੰਬ੍ਰਹਮਾਸਮਿ' ਜੁਜਰ ਬਖਾਨੇ।
ਸ਼ਾਮ ਬੇਦ 'ਤਤ੍ਵੰਮਸਿ' ਮਾਨੇ।੧੧।"

(ਰਿਗ ਬੇਦ='ਇਹ ਜੀਵ ਅਨੰਦ ਸਰੂਪ ਬ੍ਰਹਮ ਹੈ।' ਜੁਜਰ ਵੇਦ : 'ਮੈ ਬ੍ਰਹਮ ਹਾਂ।' ਸ਼ਾਮ ਵੇਦ : 'ਉਹ ਤੂੰ ਹੈਂ।'

" 'ਅਯੰ ਆਤਮਾ ਬ੍ਰਹਮ' ਅਥਰਬਣਾ।'...੧੨।"

(ਅਥਰਬਣ ਵੇਦ : ਇਹ ਆਤਮਾ ਬ੍ਰਹਮ ਹੈ।')

ਚੌਹਾਂ ਦਾ ਉਤਰ :

"ਤੂ ਸਦਾ ਸਲਾਮਤਿ ਨਿਰੰਕਾਰ।"

(ਅੱਗੇ 'ਜਪੁਜੀ' ਵਿਚੋਂ ਵਿਆਖਿਆ ਹੈ।) ਫਿਰ ਗੁਰਬਾਣੀ ਦੇ ਹੋਰ ਪ੍ਰਮਾਣ ਹਨ।

(ਫਿਰ ਕਰਮ-ਕਾਂਡ ਦਾ ਵੇਰਵਾ ਹੈ। ਸਭ ਵੇਦਾਂ 'ਤੇ ਨਿਰਭਰ ਹੈ।)

---

# ਅੰਸੂ ੪੪

(ਜੋਗ ਵਰਣਨ)

**ਜੋਗ ਦੇ ਅੱਠ ਅੰਗ** : ਜਮ, ਨੇਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰਹਿ, ਧਾਰਨਾ, ਧਯਾਨ, ਸਮਾਧਿ।

ਜਮ ਦੀਆਂ ਪੰਦਰਾਂ ਵਿਧੀਆਂ ਹਨ[1] । ੧. ਨਿਰਆਲਸਤਾ, ੨. ਸੰਤਖ, ੩. ਮੌਨ, ੪. ਇੰਦ੍ਰਯ ਨਿਗ੍ਰਹ, ੫. ਦਇਆ, ੬. ਆਰਜਵ (ਕੁਟਲਤਾ ਰਹਿਤ), ੭. ਦਾਖਣ (ਚਤਰ ਵਿਹਾਰਕ ਤੇ ਹਠ ਰਹਿਤ), ੮. ਨਿਰਦੰਭਤਾ (ਦੰਭ ਨਾ ਕਰਨਾ), ਹੋਰਨਾ ਕੋਲ ਪਦਾਰਥ ਵੇਖ ਕੇ ਈਰਖਾ ਨਾ ਕਰਨਾ । ੯. ਆਸਤੱਕਯ : ਮੁਕਤੀ ਦਾਤਾ ਗ੍ਰੰਥਾਂ ਪਰ ਸਿਦਕ ਹੋਣਾ ੧੦. ਮਾਰਦਵ=ਕੋਮਲ ਹੋਣਾ । ੧੧. ਖਿਮਾ=ਕ੍ਰੋਧ ਰਹਿਤ ਹੋਣਾ । ੧੨. ਭਾਵ ਸ਼ੁਧਿ= ਮਨ ਨੂੰ ਸਤੋ, ਰਜੋ, ਤਮੋ ਗੁਣ ਤਂ ਅੰਤਹਕਰਣ ਨੂੰ ਸਾਫ਼ ਰਖਣਾ । ੧੩. ਅਹਿੰਸਾ= ਬਚਨ ਜਾਂ ਕਰਮ ਰਾਹੀਂ ਕਿਸੇ ਨੂੰ ਨਾ ਦੁਖਾਉਣਾ । ੧੪. ਬ੍ਰਹਮ ਚਰਜ=ਅੱਠ ਪ੍ਰਾਰ ਦਾ ਬ੍ਰਹਮਚਰਜ (ਪਿਛੇ ਆ ਚੁਕਾ ਹੈ ।) ੧੫. ਸਿੰਮ੍ਰਤੀ ਤੇ ਧ੍ਰਿਤੀ=ਜਨਮ ਰੋਗ ਤੇ ਬੁਢਾਪੇ ਦੇ ਰੋਗਾਂ ਨੂੰ ਯਾਦ ਕਰਨਾ ।

'ਨੇਮ' ਵੀ ਪੰਦਰਾਂ ਪ੍ਰਕਾਰ ਦਾ ਹੈ । ੧. ਇਸ਼ਨਾਨ । ੨. ਅੰਤਹਕਰਣ ਦੀ ਸੁੱਚਤਾ । ੩. ਕ੍ਰਿਤੂ=ਪ੍ਰਭੂ ਦਾ ਪੂਜਨ । ੪. ਸੱਤਯ=ਸੱਚ ਕਹੇ ਤੇ ਸੱਚ ਦਾ ਭਾਵ ਰੱਖੇ । ੫. ਜਪ =ਨਾਮ ਜਪਣਾ । ੬. ਹੋਮ=ਮੁਨਾਸਬ ਭੋਜਨ । ੭. ਤਰਪਣ=ਗੰਗਾ ਜਲ (ਪਵਿੱਤਰ ਜਲ) ਪੀਣਾ । ੮. ਤਪ=ਇੰਦ੍ਰੀਆਂ ਨੂੰ ਵੱਸ ਵਿਚ ਰਖਣਾ । ੯. ਦਾਨ=ਉਪਦੇਸ਼ ਦੇਣਾ ਵੀ ਦਾਨ ਹੈ । ੧੦. ਤਤਿਖਯਾ=ਰਾਗ ਦਵੈਖ ਨੂੰ ਸਹਿਣਾ । ੧੧. ਬ੍ਰਤਿ=ਸੱਜੀ ਸੁਰ ਚਲਦੀ ਹੋਵੇ, ਤਦ ਖਾਵੇ । ੧੨. ਉਪਵਾਸ=ਪੱਥ ਕੁਪੱਥ ਨਾ ਖਾਣਾ । ੧੩. ਨਿਰਅਗਨੀ =ਅੱਗ ਨਾ ਸੇਕਣਾ । ੧੪. ਇਸਤ੍ਰੀ ਵਰਜਨ=ਇਸਤਰੀ ਦਾ ਸੰਗ ਨਾ ਕਰਨਾ । ੧੫. ਮਾਦਕ ਬਰਜਣ=ਨਸ਼ੇ ਵਾਲੀਆਂ ਚੀਜ਼ਾਂ ਨਾ ਵਰਤਣਾ ।

ਚੌਰਾਸੀ ਲੱਖ ਜੂਨਾਂ ਦੇ ਬੈਠਣ ਦੇ ਢੰਗ ਤੋਂ ਚੌਰਾਸੀ ਆਸਣ ਮਿਥੇ ਹਨ । (ਬੜਾ ਲੰਮਾ ਚੌੜਾ ਖਿਲਾਰਾ ਹੈ ।)

ਪ੍ਰਾਣਾਯਾਮ : ਇਹ ਤਿੰਨ ਪ੍ਰਕਾਰ ਦਾ ਹੈ । ਚੰਦ੍ਰ ਸੁਰ (ਖੱਬੀ ਨਾਸ) ਰਾਹੀਂ ਸਵਾਸ ਖਿੱਚੇ, ਤੇ ਨਾਲ ਬਾਰਾਂ ਵਾਰ ਓਅੰ (ਜਾਂ ਓਅੰਕਾਰ) ਜਪੇ । ਫਿਰ ਜਿੰਨਾਂ ਚਿਰ ਸਾਸ ਅੰਦਰ ਰੋਕ ਸਕਦਾ ਹੈ, ਰੋਕੇ । ਸਾਸ ਅੰਦਰ ਰੋਕਣ ਨੂੰ 'ਕੁੰਭਕ' ਕਹਿੰਦੇ ਹਨ । ਫਿਰ ਸੂਰਜ (ਸੱਜੀ) ਸੁਰ ਰਾਹੀਂ ਸਾਸ ਬਾਹਰ ਕਢੇ, ਨਾਲ ਸੋਲਾਂ ਵਾਰ ਓਅੰ ਕਹੇ । ਇਸ ਨੂੰ 'ਰੇਚਕ' ਕਹਿੰਦੇ ਹਨ ।

ਅੱਗੇ ਦੋ ਪ੍ਰਕਾਰ ਦੀ 'ਸਮਾਧੀ' ਦੱਸੀ ਹੈ । ਫਿਰ ਪੰਜ ਗਿਆਨ ਇੰਦਰੇ, ਤੇ ਪੰਜ ਕਰਮ ਇੰਦਰੇ । (ਇਹਨਾਂ ਦਾ ਵੇਰਵਾ 'ਨਾਨਕ ਪ੍ਰਕਾਸ਼' ਵਿਚ ਆ ਚੁਕਾ ਹੈ ।) ਅੱਗੇ ਇਹਨਾਂ ਇੰਦਰਿਆਂ ਦੇ ਵਿਸ਼ੇ ਦੱਸੇ ਹਨ । ਇਹਨਾਂ ਦੇ ਦੇਵਤੇ ਦੱਸੇ ਹਨ । ਫਿਰ ਦਸ ਪ੍ਰਕਾਰ ਦੇ 'ਪ੍ਰਾਣ' ਲਿਖੇ ਹਨ । (ਵੇਖੋ 'ਨਾਨਕ ਪ੍ਰਕਾਸ਼' । ਏਥੇ ਜ਼ਰਾ ਵਿਸਥਾਰ ਨਾਲ ਦੁਹਰਾਏ ਹਨ । ਇਹ ਸਭ ਖਿਲਾਰਾ ਸਾਧਾਰਨ ਪਾਠਕ ਦੀ ਸਮਝ ਤਂ ਬਾਹਰ ਹੈ, ਤੇ ਸਿੱਖ ਇਤਿਹਾਸ ਨਾਲ ਇਸ ਦਾ ਦੂਰ ਦਾ ਸੰਬੰਧ ਨਹੀਂ ।)

---

1. 'ਮੰਨੂੰ' ਨੇ ਪੰਜ ਤੇ 'ਯਾਗਵਲਕ' ਨੇ ਦਸ ਮੰਨੀਆਂ ਹਨ ।

# ਅੰਸੂ ੪੫

(ਵੇਦਾਂਤ ਵਿਚਾਰ)

(ਜੋ ਬਰੀਕੀ ਇਸ ਵਿਚ ਬਿਆਨੀ ਹੈ, ਉਹ ਆਮ ਪਾਠਕ ਵਾਸਤੇ ਨਹੀਂ । ਇਕ ਤਾਂ ਲੇਖਕ ਆਪਣੀ ਵਿੱਦਵਤਾ ਪਰਗਟ ਕਰਨਾ ਚਾਹੁੰਦਾ ਸੀ, ਤੇ ਦੂਸਰਾ ਗ੍ਰੰਥ ਦਾ ਅਕਾਰ । ਇਸ ਲਈ ਇਹ ਛੱਡ ਦਿਤਾ ਹੈ ।)

---

# ਅੰਸੂ ੪੬

(ਗੁਰਮਤ ਸਾਧਨ ਵਰਨਣ)

ਗੁਰੂ ਜੀ ਸਰਬ ਗੁਣ ਨਿਪੁੰਨ ਹਨ ।

ਅਧਿਕਾਰੀ=ਜਿਸ ਦੀ ਬਿਰਤੀ ਦੁਖ ਸੁਖ, ਖ਼ੁਸ਼ੀ ਗ਼ਮੀ ਵਿਚ ਗੁਰੂ ਦੇ ਅਨੁਸਾਰ ਰਹੇ ।

ਸੇਵਾ=ਸਿੱਖਾਂ ਦੀ ਹਰ ਤਰਾਂ ਹੱਥੀਂ ਸੇਵਾ ਕਰਨੀ, ਅੰਨ-ਪਾਣੀ, ਬਸਤਰ ਆਦਿ ਸਾਫ਼ ਕਰਨੇ ।

ਗੁਰਬਾਣੀ=ਆਪਣੇ ਧਰਮ ਦੀ ਬਾਣੀ ਯਾਦ ਕਰੋ ਤੇ ਪੜ੍ਹੋ ।

ਇਸ਼ਨਾਨ ਅੰਮ੍ਰਿਤ ਵੇਲੇ ਕਰੋ ।

ਦਇਆ=ਹਰ ਲੋੜਵੰਦ ਤੇ ਨਿਤਾਣੇ ਉਤੇ ਤਰਸ ਕਰਨਾ, ਤੇ ਉਸ ਦੀ ਲੋੜ ਪੂਰੀ ਕਰਨੀ ।

ਸੱਚ=ਝੂਠ ਦਾ ਤਿਆਗ ਕਰਨਾ ।

ਮੈਤ੍ਰੀ ਭਾਵ=ਦੂਸਰੇ ਦਾ ਸੁਖ ਵੇਖ ਕੇ ਸੜੋ ਨਾ, ਸਗੋਂ ਖ਼ੁਸ਼ ਹੋਵੋ ।

ਸੰਤੋਖ=ਲਾਲਚ ਦਾ ਤਿਆਗ ਕਰਨਾ ।

(ਤਿਆਗਣ ਜੋਗ ਕਰਮ=ਪਰਾਇਆ ਧਨ, ਪਰਾਈ ਇਸਤਰੀ, ਆਦਿ ਨਾਸ ਦਾ ਕਾਰਨ ਹਨ ।

ਖਿਮਾ=ਆਪ ਤੋਂ ਮਾੜੇ 'ਤੇ ਕ੍ਰੋਧ ਨਾ ਕਰਨਾ ।

ਨਿਰ ਅਭਿਮਾਨ ਹੋਣਾ=ਸਾਰੇ ਗੁਣ ਤੇ ਬਖ਼ਸ਼ਸ਼ ਈਸ਼ਵਰ ਦੇ ਸਮਝੇ ।

ਮਿੱਠਾ ਬੋਲਨਾ=ਨਮਰਤਾ ਨਾਲ ਬੋਲਣਾ, ਤੇ ਫਿੱਕੇ ਬੋਲ ਤਾਂ ਪਰਹੇਜ਼ ਕਰਨਾ ।

(ਸਭ ਉਪਦੇਸ਼ ਗੁਰਬਾਣੀ ਦੇ ਆਧਾਰ ਤੇ ਹਨ)

ਧਰਮ ਦੀ ਕਿਰਤ ਕਰਨਾ, ਵੰਡ ਛਕਣਾ, ਸਾਫ਼ ਸੁਥਰੇ ਰਹਿਣਾ, ਬੁਰੀ ਸੰਗਤ ਤੋਂ ਬਚਣਾ, ਸਤਿਸੰਗ ਕਰਨਾ, ਕਥਾ ਉਪਦੇਸ਼ ਸੁਣਨਾ, ਅੰਮ੍ਰਿਤਸਰ ਦੇ ਦਰਸ਼ਨ ਕਰਨਾ, ਸਿਮਰਨ ਕਰਨਾ, ਭਾਣੇ ਵਿਚ ਰਹਿਣਾ, ਆਦਿ ਗੁਣ ਧਾਰਨ ਕਰਨਾ ਸਿੱਖੀ ਹੈ ।

---

# ਅੰਸੂ ੪੭

(ਬ੍ਰਹਮ ਗਿਆਨ)

"ਚਾਰ ਪ੍ਰਕਾਰ ਅਹੈ ਬ੍ਰਹਮ ਗਯਾਨ ।
ਸ੍ਰਵਣ, ਮਨਨ ਨਿਧਯਾਸਨ ਜਾਨ ।
ਚੌਥੇ ਸਾਖਯਾਤ ਗੁਰ ਕਹੈਂ ।
ਜਿਸ ਕੋ ਪਾਏ ਨ ਜਗ ਮਹਿ ਬਹੈਂ[1] ।੨।"

ਸ੍ਰਵਣ=ਸੁਣਨਾ, ਸੁਣ ਕੇ ਅਰਥਾਂ ਨੂੰ ਮਨ ਵਿਚ ਵਿਸਾ ਲੈਣਾ ਹੀ ਸਹੀ 'ਸੁਣਨਾ' ਹੈ। ਇਹ ਛੇ ਪ੍ਰਕਾਰ ਦਾ ਹੈ : ੧. ਉਪਕਰਮ, ਉਪ ਸੰਹਾਰ । ੨. ਅੱਭਯਾਸ । ੩. ਸ੍ਰਵਣ ਅਪੂਰਬਤਾ । ੪. ਫਲ । ੫. ਅਰਥਬਾਦ । ੬. ਉਪ ਪਤਿ ।

(ਅੱਗੇ ਗੁਰਬਾਣੀ ਦੇ ਪ੍ਰਮਾਣ ਦੇ ਕੇ ਸਮਝਾਉਣ ਦਾ ਯਤਨ ਕੀਤਾ ਹੈ ।)

('ਜਪੁਜੀ' ਸਾਹਿਬ ਦੀਆਂ 'ਮੰਨੇ' ਦੀਆਂ ਪਉੜੀਆਂ ਦੀ ਵਿਆਖਿਆ ਸ਼ਾਸਤਰਾਂ ਅਨੁਸਾਰ ਕੀਤੀ ਹੈ । ਤਿੰਨ ਕਿਸਮ ਦਾ ਸਰੀਰ—ਸੂਖਮ, ਸਥੂਲ, ਕਾਰਨ—ਆਦਿ ਦੀ ਵਿਆਖਿਆ ਹੈ ।)

ਮਨ ਦੀਆਂ ਬ੍ਰਿਤੀਆਂ ਪੰਜ ਪ੍ਰਕਾਰ ਦੀਆਂ ਹਨ : ੧. ਪਰਮਾਣ, ੨. ਵਿਪਰਜੈ, ੩. ਵਿਕਲਪ, ੪. ਨਿੰਦਰਾ, ੫. ਸਿੰਮ੍ਰਿਤਿ । (ਅੱਗੇ ਇਹਨਾਂ ਦਾ ਨਿਰਣਾ ਹੈ ।)
੧. ਪਰਮਾਣ=ਜੋ ਅਸੀਂ ਗਿਆਨ ਇੰਦਰਿਆਂ ਰਾਹੀਂ ਜਾਣ ਸਕੀਏ । ੨. ਵਿਪਰੀਜੈ= ਜਿਸ ਵਿਚ ਭਰਮ ਹੋਵੇ, ਜਿਵੇਂ ਹਨੇਰੇ ਸਮੇਂ ਰੱਸੀ ਵਿਚ ਸੱਪ ਦਾ ਭਰਮ ਪੈਂਦਾ ਹੈ । ੩. ਵਿਕਲਪ=ਸ਼ਬਦ ਸੁਣ ਲੈਣਾ,ਪਰ ਉਹਦੇ ਅਰਥਾਂ ਵਿਚ ਭੁਲੇਖਾ ਹੋਣਾ । ੪. ਨਿੰਦਰਾ =ਜਦੋਂ ਕਿਸੇ ਗੱਲ ਦਾ ਗਿਆਨ ਨਾ ਹੋਵੇ। ੫. ਸਿੰਮ੍ਰਤੀ=ਕਿਸੇ ਵਸਤੂ ਨੂੰ ਯਾਦ ਕਰਨਾ, ਪਰ ਪੂਰੀ ਤਸੱਲੀ ਨਾ ਹੋਣੀ । ਮਿਸਾਲ ਵਜੋਂ, ਕਹਿਣਾ, ਇਹ ਆਦਮੀ ਕਿਤੇ ਵੇਖਿਆ ਸੀ, ਪਰ ਯਾਦ ਨਹੀਂ, ਕਿੱਥੇ ਵੇਖਿਆ ਸੀ ।

ਸਥਿਤੀ=ਜਿਸ ਸਮੇਂ ਮਨ ਉਪਰਲੀਆਂ ਪੰਜਾਂ ਬ੍ਰਿਤੀਆਂ ਤੋਂ ਮੁਕਤ ਹੋਵੇ ।

ਅਭਿਆਸ=ਦੋ ਪ੍ਰਕਾਰ ਦਾ ਹੈ । ੧. ਅਲਪ=ਕਦੇ ਕਦੇ ਅਭਿਆਸ ਕਰਨਾ । ੨. ਦ੍ਰਿੜ੍ਹ=ਨਿਰੰਤਰ ਦ੍ਰਿੜ੍ਹਤਾ ਨਾਲ ਅਭਿਆਸ ਕਰਨਾ ।

ਵੈਰਾਗ=ਖ਼ਾਹਸ਼ਾਂ ਦਾ ਮਿਟ ਜਾਣਾ ।

ਵੈਰਾਗ ਚਾਰ ਪ੍ਰਕਾਰ ਦਾ ਹੈ :—੧.ਯਤਮਾਨ, ੨. ਵਿਤ੍ਰੇਕ, ੩. ਇਕ ਇੰਦਰੇ, ੪. ਵਸੀਕਾਰ । (ਇਹਨਾਂ ਦਾ ਵੇਰਵਾ)

੧. ਯਤਮਾਨ=ਸੰਸਾਰ ਨੂੰ ਦੁੱਖ ਰੂਪ ਸਮਝਕੇ ਤਿਆਗ ਦੇਣਾ, ਤੇ ਭਲੇ ਪੁਰਸ਼ਾਂ ਦੀ ਸੇਵਾ ਵਿਚ ਲੱਗ ਜਾਣਾ ।

੨. ਵਿਤ੍ਰੇਕ=ਔਗੁਣਾਂ ਦਾ ਤਿਆਗ ਕਰ ਕੇ ਗੁਣਾਂ ਦਾ ਧਾਰਨੀ ਹੋਣਾ ।

੩. ਏਕ ਇੰਦੇ=ਇੰਦਰਿਆਂ ਦੇ ਵਿਸ਼ੇ, ਸ਼ਬਦ ਆਦਿ ਬਾਹਰੋਂ ਤਿਆਗ ਦਿਤੇ ਹਨ, ਪਰ ਮਨ ਦੇ ਅੰਦਰ ਉਹ ਚੰਬੜੇ ਹੋਏ ਹਨ ।

੪. ਵਸੀਕਾਰ=ਸ਼ਬਦ, ਸਪਰਸ਼, ਰੂਪ, ਰਸ, ਆਦਿ ਤੋਂ ਛੁਟਕਾਰਾ ਪਾ ਲੈਣਾ ।

---

# ਅੰਸੂ ੪੮

(ਬ੍ਰਹਮ ਗਿਯਾਨ)

ਨਿੱਪਯਾਸਨ=ਉਹ ਅਵਸਥਾ, ਜਦ ਸੰਸਾਰ ਦੀ ਕੋਈ ਵਸਤੂ ਵੀ ਬ੍ਰਿਤੀ ਨੂੰ ਆਪਣੇ ਵੱਲ ਨਾ ਖਿੱਚ ਸੱਕੇ । ਆਤਮਾ ਪਰਮਾਤਮਾ ਨਾਲ ਅਭੇਦ ਹੋ ਜਾਏ ।

ਛੇ ਪ੍ਰਮਾਣ—੧. ਸ਼ਬਦ ਪ੍ਰਮਾਣ=ਧਾਰਮਿਕ ਗ੍ਰੰਥਾਂ ਦੇ ਪ੍ਰਮਾਣ । ੨. ਅਨੁਮਾਨ=ਕਿਸੇ ਵਸਤੂ ਦੇ ਚਿੰਨ੍ਹ ਵੇਖ ਕੇ ਉਸ ਦਾ ਸਰੂਪ ਮਿਥ ਲੈਣਾ । ਸ਼ਬਦ, ਸਪਰਸ਼, ਰੂਪ, ਰਸ ਗੰਧ ਤੋਂ ਕਿਸੇ ਨੂੰ ਪਛਾਣ ਲੈਣਾ । ੩. ਉਪਮਾਨ=ਜੋ ਹਰ ਥਾਂ ਵਿਆਪਕ ਭਾਸੇ, ਜਿਵੇਂ ਅਕਾਸ਼ । ੪. ਅਰਥਾਪਤੀ ਪ੍ਰਮਾਣ=ਜਿਸ ਦਾ ਕਾਰਜ ਸਪਸ਼ਟ ਹੋਵੇ, ਪਰ ਕਰਮ ਅੱਖਾਂ ਤੋਂ ਉਹਲੇ । ਮਿਸਾਲ, ਇਹ ਆਦਮੀ ਦਿਨੇ ਕੁਛ ਨਹੀਂ ਖਾਂਦਾ, ਫਿਰ ਵੀ ਮੋਟਾ ਤਾਜ਼ਾ ਹੈ । ਤਾਂ ਇਹ ਚੋਰੀ ਰਾਤ ਨੂੰ ਖਾਂਦਾ ਹੋਵੇਗਾ । ੫. ਅਈਤੇਜਕ (ਐਤਿਹਯ) ਪ੍ਰਮਾਣ=ਸਿਰਫ਼ ਸੁਣੀ ਸੁਣਾਈ ਵਸਤੂ ਜਿਸ ਦਾ ਸਬੂਤ ਕੋਈ ਨਾ ਹੋਵੇ । ਮਿਸਾਲ, ਇਸ ਬਿਰਛ ਤੇ ਭੂਤ ਰਹਿੰਦੇ ਹਨ, ਪਰ ਵੇਖੇ ਕਿਸੇ ਨਹੀਂ । ੬. ਪ੍ਰਤੱਖਯ ਪ੍ਰਮਾਣ=ਜੋ ਹਰ ਪੱਖ ਤੋਂ ਸਹੀ ਜਾਪੇ, ਜਿਵੇਂ ਸਰੀਰ ਵਿਚ ਆਤਮਾ ਤੇ ਆਤਮਾ ਵਿਚ ਪਰਮਾਤਮਾ ਪ੍ਰਤੱਖ ਹੈ ।

---

# ਅੰਸੂ ੪੯

(ਬ੍ਰਹਮ ਗਿਯਾਨ)

ਬ੍ਰਹਮ ਉਹ ਸਦਾ ਪ੍ਰਤੱਖ ਸ਼ਕਤੀ ਹੈ, ਜਿਸ 'ਤੇ ਕੋਈ ਪ੍ਰਮਾਣ ਲਾਗੂ ਨਹੀਂ ਹੁੰਦਾ । ਨਾ ਤਿੰਨ ਕਾਲ, ਨਾ ਤਿੰਨ ਗੁਣ ਉਸ 'ਤੇ ਲਾਗੂ ਹੁੰਦੇ ਹਨ ।

ਅੰਤ ਵਿਚ ਕਵੀ ਜੀ ਸਾਰੇ ਮੱਤਾਂ ਨਾਲੋਂ ਗੁਰ-ਮੱਤ ਨੂੰ ਵਡਿਆਈ ਦੇਂਦੇ ਹਨ ।

---

# ਅੰਸੂ ੫੦

(ਗੁਰਮਤ ਦਾ ਗਿਆਨ ਨਿਰਣੇ)

ਅੰਮ੍ਰਿਤ ਵੇਲੇ ਇਸ਼ਨਾਨ ਕਰੇ । ਸਤਿਨਾਮ ਦਾ ਸਿਮਰਨ ਕਰੇ । ਬਾਣੀ ਪੜ੍ਹੇ । ਬਾਣੀ ਦੇ ਅਰਥ ਵਿਚਾਰੇ । ਗੁਣ ਧਾਰਨ ਕਰੇ ਤੇ ਅਵਗੁਣ ਤਿਆਗੇ । ਕੰਮ ਕਾਜ ਕਰਦਾ ਵੀ ਸਿਮਰਨ ਕਰੇ । ਸਿਮਰਨ ਵਿਚ ਕਲਿਆਣ ਹੈ ।

ਅੱਗੇ ਜਨਮ ਤੋਂ ਲੈ ਕੇ ਮੌਤ ਤਕ ਦੇ ਕਸ਼ਟਾਂ ਦਾ ਜ਼ਿਕਰ ਹੈ ।

(ਪਿਛਲੇ ਦਸ ਅੰਸੂ ਵਿਚ ਫ਼ਿਲਾਸਫ਼ੀ ਦਾ ਬੜਾ ਮੁਸ਼ਕਲ ਵਿਸ਼ਾ ਵਰਣਨ ਹੈ। ਅਸਾਂ ਸੰਖੇਪ ਰੂਪ ਵਿਚ, ਤੇ ਸਰਲ ਭਾਸ਼ਾ ਵਿਚ ਦੇਣ ਦਾ ਯਤਨ ਕੀਤਾ ਹੈ। ਵਿਸਥਾਰ ਸਹਿਤ ਬਿਆਨਣ ਵਾਸਤੇ ਤਾਂ ਇਕ ਵੱਖਰੇ ਗ੍ਰੰਥ ਦੀ ਲੋੜ ਹੈ।)

# ਅੰਸੂ ੫੧

(ਹਜ਼ੂਰੀ ਕਵੀਆਂ ਦੀ ਰਚਨਾ)

(ਇਸ ਅੰਸੂ ਵਿਚ ਦੋ ਕਵੀਆਂ ਦਾ ਇਕ-ਇਕ ਕਬਿੱਤ ਬਹੁਤ ਸੁੰਦਰ ਹੈ।)

ਸੁਦਾਮਾ ਕਵੀ ਕਹਿੰਦਾ ਹੈ :

"ਏਕ ਸੰਗ ਪਢੇ ਅਵੰਤਕਾ ਸੰਦੀਪਨ ਕੇ,
ਸੋਈ ਸੁਧ ਆਈ, ਤੋ ਬੁਲਾਇ ਬੂਝੀ ਬਾਮਾ ਮੈਂ।
ਪੁੰਗੀ ਫਲ ਹੋਤਿ, ਤੌ ਅਸੀਸ ਦੇਤੋ ਨਾਥ ਜੀ ਕੋ,
ਤੰਦੁਲ ਲੇ ਦੀਜੇ, ਬਾਂਧ ਲੀਜੈ ਫਟੇ ਜਾਮਾ ਮੈਂ।
ਦੀਨ ਦੁਆਰ ਸੁਨਿ ਕੈ ਦਯਾਲ ਦਰਬਾਰ ਮਿਲੇ।
ਏਤੋ ਕੁਛ ਦੀਨੋ ਪਾਈ ਅਗਨਤਿ ਸਾਮਾ ਮੈਂ।
ਪ੍ਰੀਤ ਕਰਿ ਜਾਨੇ ਗੁਰ ਗੋਬਿੰਦ ਕੈ ਮਾਨੈ, ਤਾਂਤੇ
ਵਹੈ ਤੂੰ ਗੋਬਿੰਦ, ਵਹੈ ਬਾਮਨ ਸੁਦਾਮਾ ਮੈਂ।੧੯।"

(ਪਢੇ=ਪੜ੍ਹੇ। ਅਵੰਤਕਾ=ਅਵੰਤਕਾ ਪੁਰੀ, ਅਸਥਾਨ ਦਾ ਨਾਮ। ਸੰਦੀਪਨ= ਵਿੱਦਿਆ ਗੁਰੂ, ਉਸਤਾਦ। ਬੂਝੀ=ਪੁਛਿਆ। ਬਾਮਾ=ਇਸਤਰੀ। ਪੁੰਗੀ ਫਲ= ਸੁਪਾਰੀ। ਤੰਦੁਲ=ਚੌਲ। ਸਾਮਾ=ਸਾਮਾਨ, ਚੀਜ਼ਾਂ ਵਸਤਾਂ। ਸੁਦਾਮਾ ਕਵੀ ਆਪਣੇ ਆਪ ਨੂੰ 'ਸੁਦਾਮਾ' ਤੇ ਗੁਰੂ ਜੀ ਨੂੰ 'ਕ੍ਰਿਸ਼ਨ' ਤਸੱਵਰ ਕਰ ਕੇ ਲਿਖਦਾ ਹੈ। ਅਵੰਤਕਾ ਪੁਰੀ ਵਿਚ ਸੰਦੀਪਨ ਗੁਰੂ ਪਾਸੋਂ ਆਪਾਂ ਇਕੱਠੇ ਪੜ੍ਹੇ ਸਾਂ। ਜਦੋਂ ਮੈਨੂੰ ਇਹ ਯਾਦ ਆਇਆ, ਤਾਂ ਮੈਂ ਪਤਨੀ ਨੂੰ ਬੁਲਾ ਕੇ ਪੁਛਿਆ। ਜੇ ਘਰ ਵਿਚ ਸੁਪਾਰੀ ਹੁੰਦੀ, ਤਾਂ ਮੈਂ ਉਹ ਭੇਟਾ ਧਰ ਕੇ ਨਾਥ [ਕ੍ਰਿਸ਼ਨ ਜੀ] ਨੂੰ ਅਸੀਸ ਦੇਂਦਾ। ਪਤਨੀ ਨੇ ਕਿਹਾ, ਚੌਲ ਲੈ ਜਾਹ। ਇਹ ਫਟੇ ਹੋਏ ਕੱਪੜੇ ਵਿਚ ਬੰਨ੍ਹ ਲੈ। ਦੁਆਰੇ ਤੇ ਗ਼ਰੀਬ ਆਇਆ ਸੁਣ ਕੇ, ਭਗਵਾਨ ਦਰਬਾਰ ਵਿਚੋਂ ਉਠ ਕੇ ਆ ਕੇ ਮਿਲੇ। ਉਹਨਾਂ ਏਨਾ ਕੁਛ ਦਿਤਾ, ਕਿ ਮੈਂ ਬੇਅੰਤ ਸਮੱਗਰੀ ਪ੍ਰਾਪਤ ਕਰ ਲਈ। ਪ੍ਰੀਤ ਕਰ ਕੇ ਮੈਂ ਮਨ ਵਿਚ ਜਾਣ ਲਿਆ ਹੈ, ਕਿ ਤੂੰ ਓਹਾ ਗੋਬਿੰਦ [ਕ੍ਰਿਸ਼ਨ] ਹੈਂ, ਤੇ ਮੈਂ ਓਹਾ 'ਸੁਦਾਮਾ' ਹਾਂ।)

ਦੂਸਰਾ ਕਬਿੱਤ 'ਹੰਸਰਾਮ' ਦਾ ਹੈ।

"ਦੁੰਦਭੀ[1] ਧੁੰਕਾਰੇ ਬਾਜੇ, ਮਾਨੋ ਜਲਧਰ[2] ਗਾਜੇ।
ਰਾਜਤਿ ਨਿਸ਼ਾਨ ਭਯ ਭਾਨ ਛਿਪੇ ਜਾਤਿ ਹੈ।[3]

---

1. ਨਗਾਰਾ। 2. ਬੱਦਲ। 3. ਝੰਡਿਆਂ ਦੇ ਲਹਿਰਾਉਣ ਦੇ ਭੈ ਤੋਂ ਸੂਰਜ ਛਿਪਦਾ ਜਾ ਰਿਹਾ ਹੈ।

ਹਾਥਿਨ ਕੇ ਹਲਕਾ ਹਜ਼ਾਰਨਿ[1], ਗਨੇ ਕੋ ਹਯ,[2]
ਜਟਤਿ ਜਵਾਹਰ ਜੋ ਜਗਮਗ ਗਾਤ ਹੈਂ ।
ਕੋਰ ਸਾਜੇ ਜੋਰ ਕਰ ਨਾਲਨ ਕੋ ਸ਼ੋਰ ਸੁਨੋ
ਸੰਕਤਿ ਸੁਰੇਸ਼ ਔ ਨਰੇਸ਼ ਬਿਲਖਾਤਿ ਹੈ ।[3]
ਹੰਸਰਾਮ ਕਹਤਿ, ਬਿਰਾਜੋ, ਜਿਨ ਭਾਜੋ ।
ਗੁਰ ਗੋਬਿੰਦ ਕੋ ਮਾਂਗੈ ਕਵਿਰਾਜ ਚਲੇ ਜਾਤਿ ਹੈਂ ।੨੯।

---

# ਅੰਸੂ ੫੨

(ਕਵੀ ਬਵੰਜਾ)

ਬਵੰਜਾ ਕਵੀ ਸਦਾ ਪਾਸ ਰਹਿੰਦੇ ਸਨ । ਹੋਰ ਕੇਈ ਆਉਂਦੇ ਜਾਂਦੇ ਸਨ । ਉਹਨਾਂ ਕਵੀਆਂ ਦੀ ਰਚਨਾ ਬਰੀਕ ਅੱਖਰਾਂ ਵਿਚ ਲਿਖੀ ਹੋਈ ਸੀ । ਉਹਨਾਂ ਕਾਗਜ਼ਾਂ ਦਾ ਵਜ਼ਨ ਨੌਂ ਮਣ ਸੀ । ਗ੍ਰੰਥ ਦਾ ਨਾਮ 'ਵਿੱਦਯਾਧਰ' ਰੱਖਿਆ । ਅਨੰਦਪੁਰ ਛੱਡਣ ਸਮੇਂ ਉਹ ਗ੍ਰੰਥ ਓਥੇ ਹੀ ਰਹਿ ਗਿਆ । ਉਸ ਵਿਚੋਂ ੬੨ ਪੱਤਰੇ ਪਿੱਛੋਂ ਅਨੰਦਪੁਰ ਵਿਚੋਂ ਹੱਥ ਲੱਗੇ ।

ਇਸ ਅੰਸੂ ਦੇ ਅਖ਼ੀਰ ਤੇ ਕਵੀ ਜੀ ਇਕ ਬਹੁਤ ਸੁੰਦਰ ਕਬਿੱਤ ਲਿਖਦੇ ਹਨ ।

"ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,[4]
ਹੋਵਤੀ ਕੁਚੀਲਤਾ ਕਿਤਾਬਨ ਕੁਰਾਨ ਕੀ ।
ਪਾਪ ਹੀ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ ।
ਬਰਨ ਗ਼ਰੱਕ ਜਾਤੇ, ਸਹਿਤ ਬਿਧਾਨ[5] ਕੀ ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ ।
ਰੀਤ ਮਿਟ ਜਾਤੀ ਕਥਾ ਬੇਦਨ ਪੁਰਾਨ ਕੀ ।
ਸ੍ਰੀ ਗੁਰੁ ਗੋਬਿੰਦ ਸਿੰਘ ਪਾਵਨ ਪਰਮ ਸੂਰ[6] ।
ਮੂਰਤੀ ਨ ਹੋਤੀ ਜਉ ਪੈ ਕਰੁਣਾ ਨਿਧਾਨ[7] ਕੀ ।੨੭।"

---

# ਪੰਜਵੀਂ ਰੁੱਤ ਸਮਾਪਤ

---

1. ਹਜ਼ਾਰਾਂ ਹਾਥੀਆਂ ਦਾ ਹਲਕਾ । 2. ਘੋੜਿਆਂ ਦੀ ਗਿਣਤੀ ਕੌਣ ਕਰੇ । 3. ਘੋੜਿਆਂ ਦੀਆਂ ਖੁਰੀਆਂ ਦਾ ਸ਼ੋਰ ਸੁਣ ਕੇ ਧਰਤੀ ਦੇ ਰਾਜੇ ਤੇ ਇੰਦਰ ਘਬਰਾ ਰਹੇ ਹਨ । ਹੰਸ ਰਾਮ ਕਹਿੰਦਾ ਹੈ, ਹੇ ਰਾਜਿਓ ! ਨੱਸੋ ਨਾ, ਧੀਰਜ ਨਾਲ ਬੈਠੋ. ਇਹ ਕਵੀ ਪੁਰਸ਼ ਗੁਰੂ ਜੀ ਤੋਂ ਦਾਨ ਲੈ ਕੇ ਜਾ ਰਹੇ ਹਨ ।

4. ਦੂਰ ਹੋ ਜਾਂਦੀ । 5. ਵਿਧੀਆਂ ਸਹਿਤ । 6. ਸੂਰਮਾ । 7. ਹਮਦਰਦੀ ਦੇ ਪੁੰਜ ।

# ਛੇਵੀਂ ਰੁਤ

## ਅੰਸੂ ੧

ਸੈਦੇ ਖ਼ਾਂ ਪਠਾਣ ਅਨੰਦਪੁਰ 'ਤੇ ਚੜ੍ਹ ਕੇ ਆ ਗਿਆ। ਉਸ ਨਾਲ ਸਵਾ ਲੱਖ ਫ਼ੌਜ ਸੀ।

ਗੁਰੂ ਜੀ ਨੇ ਮਸੰਦਾਂ ਨੂੰ ਸਿੱਖਾਂ ਕੋਲੋਂ ਕਾਰ ਭੇਟ ਲਿਆਉਣ ਤੋਂ ਰੋਕ ਦਿਤਾ ਸੀ। ਜਿਹੜੇ ਕੁਛ ਮਸੰਦ ਬਚੇ ਰਹੇ, ਉਹ ਮਾਤਾ ਜੀ ਕੋਲ ਆ ਫ਼ਰਯਾਦੀ ਹੋਏ। ਉਹਨਾਂ ਕਿਹਾ, ਗੁਰੂ ਜੀ ਨੇ ਸਾਨੂੰ ਸਿੱਖਾਂ ਪਾਸੋਂ ਕਾਰ ਭੇਟ ਲਿਆਉਣ ਤੋਂ ਰੋਕ ਦਿਤਾ ਹੈ, ਹੁਣ ਖ਼ਰਚ ਕਿਵੇਂ ਚੱਲਣਗੇ।

ਮਸੰਦਾਂ ਦੇ ਪ੍ਰੇਰਨ ਤੇ ਮਾਤਾ ਜੀ ਨੇ ਗੁਰੂ ਜੀ ਨੂੰ ਜਾ ਕਿਹਾ।

ਅੱਗੋਂ ਗੁਰੂ ਜੀ ਨੇ ਗ਼ੁੱਸੇ ਨਾਲ ਮਾਤਾ ਜੀ ਨੂੰ ਕਿਹਾ,

"ਖੱਤ੍ਰੀ ਨਈਯੜ ਉੱਜੜ ਧੀਏ।
ਤ੍ਰਿਸ਼ਨਾ ਧਰਹਿਂ ਅਧਿਕ ਅਧਿਕੀਏ।
ਪੂਰਬ ਦੋਇ ਲਾਖ ਲੇ ਦਰਬਾ।
ਧਰਯੋ ਛਪਾਇ ਖਜਾਨੋ ਸਰਬਾ।੨੦।"

(ਕਵੀ ਜੀ ਨੂੰ ਮਾਤਾ ਗੁਜਰੀ ਜੀ ਵਾਸਤੇ ਐਨੇ ਕੌੜੇ ਸ਼ਬਦ ਨਹੀਂ ਸਨ ਵਰਤਣੇ ਚਾਹੀਦੇ। ਗੁਰੂ ਮਹਾਰਾਜ ਆਪਣੀ ਮਾਤਾ ਜੀ ਵਾਸਤੇ ਐਸੀ ਭਾਸ਼ਾ ਨਹੀਂ ਸੀ ਵਰਤ ਸਕਦੇ। ਫਿਰ, ਕੀ ਮਾਤਾ ਜੀ ਨੇ ਦੋ ਲੱਖ ਗੁਰੂ ਜੀ ਤੋਂ ਵੱਖਰਾ ਲੁਕਾ ਕੇ ਰੱਖਿਆ ਹੋਇਆ ਸੀ।)

ਕੁਛ ਸਿੱਖਾਂ ਤੇ ਮਸੰਦਾਂ ਨੇ ਮਾਤਾ ਜੀ ਨਾਲ ਹਮਦਰਦੀ ਪਰਗਟ ਕੀਤੀ। ਮਾਤਾ ਜੀ ਨੇ ਕੜਿਆਂ ਦੀ ਕਹਾਣੀ ਸੁਣਾਈ। ਗੁਰੂ ਜੀ ਛੋਟੀ ਉਮਰ ਸਨ। ਇਕ ਕੜਾ ਹਜ਼ੂਰ ਸਤਲੁਜ ਵਿਚ ਗੁਆ ਆਏ। ਮਾਤਾ ਜੀ ਦੇ ਪੁੱਛਣ 'ਤੇ ਗੁਰੂ ਜੀ ਨੇ ਦੂਸਰਾ ਕੜਾ ਲਾਹ ਕੇ ਵੀ ਦਰਿਆ ਵਿਚ ਸੁੱਟ ਦਿਤਾ ਸੀ।

---

# ਅੰਸੂ ੨

(ਸੈਦੇ ਖ਼ਾਂ ਨਾਲ ਜੰਗ)

ਰਾਤ ਇਕ ਸਿੱਖ ਨੇ ਆ ਕੇ ਪਤਾ ਦਿਤਾ, ਕਿ ਸੈਦੇ ਖ਼ਾਂ ਸਵਾ ਲੱਖ ਫ਼ੌਜ ਲੈ ਕੇ ਆ ਰਿਹਾ ਹੈ।

ਸਿੱਖਾਂ ਦੀ ਫ਼ੌਜ ਉਸ ਸਮੇਂ ਸਭੋ ਪੰਜ ਸੌ ਸੀ।

ਗੁਰੂ ਕੇ ਸ਼ਰਧਾਲੂ ਮੈਮੂ ਖ਼ਾਂ ਪਠਾਣ ਨਾਲ ਸੌ ਸਿਪਾਹੀ ਸੀ। ਦੂਸਰਾ ਮੁਸਲਮ ਜਰਨੈਲ ਸੈਦ ਬੇਗ ਸੀ। ਸੈਦ ਬੇਗ ਪਿਛਲੇ ਜਨਮ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ।

ਉਧਰ ਸੈਦੇ ਨਾਲ ਹਿੰਦੂ ਰਾਜੇ ਵੀ ਆ ਮਿਲੇ।

ਸਿੱਖਾਂ ਨੇ ਕਿਹਾ, ਸਾਡੀ ਗਿਣਤੀ ਥੋੜੀ ਹੈ। ਗੁਰੂ ਜੀ ਨੇ ਕਿਹਾ, 'ਜ਼ਰਾ ਅੱਖਾਂ ਮੀਟ ਕੇ ਵੇਖੋ।' ਸਿੱਖਾਂ ਵੇਖਿਆ, ਤਾਂ ਬੇਅੰਤ ਸੈਨਾਂ ਤੇ ਬੇਅੰਤ ਸਾਮਾਨਿ ਜੰਗ ਵੇਖਿਆ। ਜੰਗ ਸ਼ੁਰੂ ਹੋ ਗਿਆ।

ਰਾਜਾ ਹਰੀ ਚੰਦ ਸੈਦ ਬੇਗ ਹੱਥੋਂ ਮਾਰਿਆ ਗਿਆ। ਫਿਰ ਸੈਦ ਬੇਗ ਦੇ ਟਾਕਰੇ 'ਤੇ (ਮੁਸਲਮ ਫ਼ੌਜ ਦਾ) ਦੀਨ ਬੇਗ ਆ ਗਿਆ। ਸੈਦ ਬੇਗ ਦੀਨ ਬੇਗ ਦੇ ਹੱਥੋਂ ਮਾਰਿਆ ਗਿਆ।

---

# ਅੰਸੂ ੩

(ਸੈਦਾ ਚਰਨੀ ਡਿੱਗਾ)

ਸੈਦੇ ਖ਼ਾਂ (ਸੈਦ ਖਾਂ) ਨੇ ਦਿਲ ਵਿਚ ਸੋਚਿਆ, ਕਿ ਗੁਰੂ ਜੀ ਦੀ ਮਹਿਮਾ ਬਹੁਤ ਸੁਣੀ ਹੈ। ਉਹ ਆਪ ਆ ਕੇ ਦਰਸ਼ਨ ਦੇਣ, ਤਾਂ ਮੁਰਾਦ ਪੂਰੀ ਹੋਵੇ।

ਦਿਲਾਂ ਦੀਆਂ ਜਾਨਣ ਵਾਲੇ ਗੁਰੂ ਜੀ ਘੋੜਾ ਭਜਾ ਕੇ ਸਾਮ੍ਹਣੇ ਆ ਸਜੇ। ਹਜ਼ੂਰ ਨੇ ਕਿਹਾ, 'ਸੈਦ ਖ਼ਾਨ! ਸਾਵਧਾਨ ਹੋ ਜਾ।'

ਦਰਸ਼ਨ ਕਰ ਕੇ ਸੈਦੇ ਦਾ ਮਨ ਮੋਹਿਆ ਗਿਆ। ਉਹ ਇਕੇ ਵਾਰ ਪੁਕਾਰ ਉਠਿਆ,

"ਖ਼ੁਦਾਇ ਦੀ ਖ਼ੁਦਾਇਤ, ਬਜਿਨਸ ਬੰਦਾ।
ਬਜਿਨਸ ਖ਼ੁਦਾਇ ਮੁਰੀਦ ਜ਼ਿੰਦਾ।...੨੨।"

(ਮਾਲੂਮ ਹੁੰਦਾ ਹੈ, ਇਹ ਇਕ ਫ਼ਾਰਸੀ ਸ਼ੇਅਰ ਦਾ ਵਿਗੜਿਆ ਰੂਪ ਹੈ। ਅਸਲੀ ਸ਼ੇਅਰ ਇਉਂ ਹੈ :—"ਖ਼ੁਦਾ ਆਇਦ, ਖ਼ੁਦਾ ਆਇਦ, ਕਿ ਮੇ ਆਇਦ ਖ਼ੁਦਾ ਬੰਦਹ। ਹਕੀਕਤ ਦਰ ਮਿਜਾਜ਼ ਆਇਦ, ਕਿ ਮੁਰਦਾਰ ਰਾ ਕੁਨਦ ਜ਼ਿੰਦਾ।" ਅਰਥ :—ਖ਼ੁਦਾ ਆ ਰਿਹਾ ਹੈ, ਖ਼ੁਦਾ ਆ ਰਿਹਾ ਹੈ, ਕਿ ਖ਼ੁਦਾ ਦਾ ਬੰਦਾ ਆ ਰਿਹਾ ਹੈ। ਉਹ ਸਹੀ ਅਰਥਾਂ ਵਿਚ (ਦੇਹ ਧਾਰ ਕੇ) ਆ ਰਿਹਾ ਹੈ, ਤਾ ਕਿ ਮੁਰਦੇ ਨੂੰ ਜ਼ਿੰਦਾ ਕਰ ਦੇਵੇ।)

ਘੋੜੇ ਤੋਂ ਉੱਤਰ ਕੇ ਸੈਦੇ ਖ਼ਾਂ ਨੇ ਗੁਰੂ ਜੀ ਦੇ ਚਰਨ ਆ ਪਕੜੇ ।

(ਹੁਣ ਕਵੀ ਜੀ ਦੀ ਸੁਣੋ ।)

"ਪੂਰਬ ਜਨਮ ਸਿੱਖ ਸ੍ਰੀ ਗੁਰ ਕੋ ।
ਜਾਗ ਉਠਯੋ ਅੰਕੂਰ ਸੁ ਉਰ ਕੋ ।
ਕਿਸੂ ਦੋਸ਼ ਤੇ ਪਾਇ ਤੁਰਕ ਤਨ ।
ਤੱਦਪਿ ਲਾਗੀ ਰਹੀ ਲਗਨ ਮਨ ।੨੬।"

(ਸੈਦ ਖ਼ਾਨ ਨੂੰ ਪਿਛਲੇ ਜਨਮ ਦਾ ਸਿੱਖ ਲਿਖ ਦਿਤਾ ਹੈ ।)

ਸੈਦ ਖ਼ਾਨ ਸਭ ਕੁਛ ਤਿਆਗ ਤੇ ਫ਼ਕੀਰ ਹੋ ਕੇ ਕਿਧਰੇ ਨਿਕਲ ਗਿਆ । ਉਸ ਦਾ ਫਿਰ ਕੋਈ ਪਤਾ ਨਾ ਚੱਲਿਆ ।

# ਅੰਸੂ ੪

(ਰਮਜਾਨ ਮਾਰਿਆ ਗਿਆ)

ਸੈਦ ਖ਼ਾਨ ਦੇ ਚਲੇ ਜਾਣ ਪਿਛੋਂ ਰਮਜ਼ਾਨ ਖ਼ਾਨ ਗੁਰੂ ਜੀ ਦੇ ਸਾਮ੍ਹਣੇ ਆ ਗਿਆ। ਗੁਰੂ ਜੀ ਦੇ ਪਹਿਲੇ ਤੀਰ ਨਾਲ ਹੀ ਰਮਜ਼ਾਨ ਖ਼ਾਂ ਮਾਰਿਆ ਗਿਆ ।

ਸਿੱਖਾਂ ਦੀ ਗਿਣਤੀ ਥੋੜੀ ਸੀ । ਸੋ, ਉਹ ਪਿੜ ਵਿਚੋਂ ਨੱਸ ਕੇ ਅਨੰਦਪੁਰ ਜਾ ਵੜੇ। ਮਗਰੇ ਦੁਸ਼ਮਣ ਆ ਪਹੁੰਚੇ । ਉਹਨਾਂ ਮਾਤਾ ਗੁਜਰੀ ਜੀ ਦਾ ਧਨ ਲੁੱਟ ਲਿਆ, ਤੇ ਗੁਰੂ ਜੀ ਤੋਂ ਡਰਦੇ ਦੁਸ਼ਮਣ ਫਿਰ ਪਿਛੇ ਹਟ ਗਏ । ਛੇਤੀ ਹੀ ਵੈਰੀ ਸਰਹਿੰਦ ਜਾ ਵੜੇ ।

ਗੁਰੂ ਜੀ ਦੇ ਹੁਕਮ ਨਾਲ ਸਿੰਘਾਂ ਨੇ ਵੈਰੀ ਦਾ ਪਿੱਛਾ ਕੀਤਾ, ਤੇ ਦਿੱਲੀ ਨੂੰ ਵਾਪਸ ਮੁੜਦੀ ਫ਼ੌਜ ਉਤੇ ਧਾਵਾ ਬੋਲ ਦਿਤਾ। ਅਚਨਚੇਤ ਹਮਲੇ ਤੋਂ ਘਬਰਾ ਕੇ ਵੈਰੀ ਨੱਠ ਉਠੇ। ਸਿੰਘਾਂ ਨੇ ਉਹਨਾਂ ਦਾ ਡੇਰਾ ਲੁੱਟ ਲਿਆ। ਆਪਣੀ ਲੁੱਟ ਵਾਪਸ ਵਸੂਲ ਕੇ ਸਿੰਘ ਅਨੰਦਪੁਰ ਆ ਪਹੁੰਚੇ ।

ਕਾਜ਼ੀਆਂ ਦੇ ਮਸ਼ਵਰੇ ਨਾਲ ਔਰੰਗਜ਼ੇਬ ਨੇ ਗੁਰੂ ਜੀ ਵੱਲ ਚਿੱਠੀ ਲਿਖੀ, ਕਿ ਅਸੀਂ ਦੋਵੇਂ ਇਕ ਖ਼ੁਦਾ ਨੂੰ ਮੰਨਣ ਵਾਲੇ ਹਾਂ। ਹੋਰ ਪੀਰਾਂ ਫ਼ਕੀਰਾਂ ਵਾਂਗ ਤੁਸੀਂ ਵੀ ਅਮਨ ਨਾਲ ਰਹੋ ।

ਬਾਦਸ਼ਾਹ ਦੇ ਦੂਤਾਂ ਨੇ ਚਿੱਠੀ ਗੁਰੂ ਜੀ ਨੂੰ ਲਿਆ ਦਿਤੀ ।

ਗੁਰੂ ਜੀ ਨੇ ਉੱਤਰ ਦਿਤਾ, ਕਿ ਤੂੰ ਇਨਸਾਫ਼ ਛੱਡ ਦਿਤਾ ਹੈ, ਇਸ ਲਈ ਤੇਰੇ ਨਾਲ ਨਹੀਂ ਬਣ ਸਕਦੀ । ਤੂੰ ਹਿੰਦੂਆਂ ਉਤੇ ਜ਼ੁਲਮ ਕਰਦਾ ਹੈਂ ।

---

# ਅੰਸੂ ੫

(ਰਾਜੇ ਬਾਦਸ਼ਾਹ ਪਾਸ ਫ਼ਰਯਾਦੀ ਹੋਏ)

ਭੀਮ ਚੰਦ ਤੇ ਰਾਜਾ ਹੰਡੂਰੀਆ, ਫ਼ਰਯਾਦ ਕਰਨ ਵਾਸਤੇ ਦਿੱਲੀ ਜਾ ਪਹੁੰਚੇ ।

ਦਿੱਲੀ ਦੇ ਹਾਕਮ ਵੱਲੋਂ ਇਸ਼ਾਰਾ ਪਾ ਕੇ ਰਾਜੇ ਦੱਖਣ ਵਿਚ ਔਰੰਗਜ਼ੇਬ ਪਾਸ ਜਾ ਪਹੁੰਚੇ ਉਹਨਾਂ ਗੁਰੂ ਜੀ ਨਾਲ ਹੋਈਆਂ ਲੜਾਈਆਂ ਦਾ ਸਾਰਾ ਹਾਲ ਦੱਸਿਆ ।

---

# ਅੰਸੂ ੬

(ਪਹਾੜੀਆਂ ਦੇ ਤਰਲੇ)

ਸਾਰੀ ਵਾਰਤਾ ਸੁਣ ਕੇ ਔਰੰਗਜ਼ੇਬ ਨੇ ਹੁਕਮ ਦੇ ਦਿਤਾ, ਕਿ ਦਿੱਲੀ ਦੀ ਸਾਰੀ ਫ਼ੌਜ, ਲਾਹੌਰ ਦਾ ਸੂਬੇਦਾਰ, ਸਰਹਿੰਦ ਦਾ ਸੂਬੇਦਾਰ, ਆਦਿ ਰਾਜਿਆਂ ਦੀ ਮਦਦ ਤੇ ਜਾਣ ।

ਭੀਮ ਚੰਦ ਨੇ ਦਿੱਲੀ ਆ ਕੇ ਅਫ਼ਸਰਾਂ ਕੋਲ ਸਾਰੀ ਵਾਰਤਾ ਦੁਹਰਾਈ ।

---

# ਅੰਸੂ ੭

(ਵੈਰੀ ਦਲ ਦੀ ਤਿਆਰੀ)

ਦਿੱਲੀ ਦੇ ਹਾਕਮ ਨੇ ਸੂਬਾ ਸਰਹਿੰਦ ਤੇ ਸੂਬਾ ਲਾਹੌਰ ਨੂੰ ਹੁਕਮ ਭੇਜ ਦਿਤਾ, ਕਿ ਸਾਰੀ ਤਾਕਤ ਨਾਲ ਅਨੰਦਪੁਰ ਤੇ ਚੜ੍ਹਾਈ ਕਰੋ ।

ਦਿੱਲੀ ਦੀ ਸੰਗਤ ਨੇ ਸਾਰੀ ਖ਼ਬਰ ਗੁਰੂ ਜੀ ਨੂੰ ਭੇਜ ਦਿਤੀ ।

ਗੁਰੂ ਜੀ ਨੇ ਵੀ ਟਾਕਰੇ ਦੀ ਤਿਆਰੀ ਕਰ ਲਈ । ਥਾਂ ਥਾਂ ਹੁਕਮ ਭੇਜ ਕੇ ਸਿੰਘ ਬੁਲਾ ਲਏ ।

---

# ਅੰਸੂ ੮

(ਵੈਰੀ ਦਲ ਦੀ ਚੜ੍ਹਾਈ)

ਰਾਜਾ ਭੀਮ ਚੰਦ, ਘੁਮੰਡ ਚੰਦ, ਬੀਰ ਸਿੰਘ, ਆਦਿ ਸਾਰੇ ਪਹਾੜੀ ਰਾਜੇ ਫ਼ੌਜਾਂ ਲੈ ਕੇ ਚੜ੍ਹ ਪਏ । ਦਿੱਲੀ ਦੀ ਫ਼ੌਜ ਸਰਹਿੰਦ ਆ ਪਹੁੰਚੀ । ਓਥੋਂ ਅੱਗੇ ਸੂਬੇਦਾਰ ਸਰਹਿੰਦ ਵਜ਼ੀਦ ਖ਼ਾਂ (ਵਜ਼ੀਰ ਖ਼ਾਂ) ਨਾਲ ਚੜ੍ਹ ਪਿਆ । ਸਰਹਿੰਦ ਦੀ ਸੰਗਤ ਨੇ ਸਾਰੀ ਖ਼ਬਰ ਗੁਰੂ ਜੀ ਨੂੰ ਪੁਚਾ ਦਿਤੀ ।

ਲਾਹੌਰ ਦਾ ਸੂਬੇਦਾਰ ਜ਼ਬਰਦਸਤ ਖ਼ਾਂ ਵੀ ਚੜ੍ਹ ਪਿਆ । ਸੰਗਤ ਨੇ ਉਸ ਦੀ ਖ਼ਬਰ ਵੀ ਗੁਰੂ ਜੀ ਨੂੰ ਭੇਜ ਦਿਤੀ ।

ਗੁਰੂ ਜੀ ਨੇ ਵੀ ਜੰਗ ਦੀ ਪੂਰੀ ਤਿਆਰੀ ਕਰ ਲਈ । ਏਥੋਂ ਤਕ, ਕਿ ਸੂਰਮਿਆਂ ਵਾਸਤੇ ਸੁੱਖਾ ਤੇ ਅਫੀਮ ਵੀ ਜਮ੍ਹਾਂ ਕਰ ਲਈ ।

"ਬਹੁ ਬਿਜੀਆ ਆਛੀ ਮੰਗਵਾਇ ।
ਰਾਖੇ ਵਹਿਰ ਕੂੱਪ ਬੰਧਵਾਇ ।

ਤਥਾ ਅਫ਼ੀਮ ਖਰਚ ਕੋ ਜਾਨੇ ।
ਕੀਨ ਅਨਾਵਨ ਸੁਭਟਨਿ ਖਾਨੇ ।੪੦।''

(ਕਵੀ ਜੀ ਇਹ ਨਹੀਂ ਜਾਣਦੇ, ਕਿ ਸੁੱਖੇ ਅਫੀਮ ਦਾ ਅਮਲੀ ਆਲਸੀ ਹੋ ਜਾਂਦਾ ਹੈ, ਲੜਨ ਜੋਗਾ ਰਹਿੰਦਾ ਹੀ ਨਹੀਂ ।)

---

# ਅੰਸੂ ੯

(ਜੰਗ ਆਰੰਭ)

ਜ਼ਬਰਦਸਤ ਖ਼ਾਂ ਤੇ ਵਜ਼ੀਰ ਖ਼ਾਂ ਅਨੰਦਪੁਰ ਆ ਪਹੁੰਚੇ, ਤਾਂ ਬਾਈਧਾਰ ਦੇ ਰਾਜੇ ਵੀ ਫ਼ੌਜਾਂ ਲੈ ਕੇ ਆ ਹਾਜ਼ਰ ਹੋਏ । ਵੈਰੀ ਦਲ ਨੇੜੇ ਪਹੁੰਚਾ, ਤਾਂ ਸਿੰਘਾਂ ਨੇ ਲੜਾਈ ਸ਼ੁਰੂ ਕਰ ਦਿਤੀ ।

---

# ਅੰਸੂ ੧੦

(ਜੰਗ ਜਾਰੀ)

(ਜੰਗ ਦਾ ਵਰਨਣ ਬੜਾ ਸੁੰਦਰ ਹੈ ।)

ਵੈਰੀ ਦਾ ਸਿੱਖਾਂ 'ਤੇ ਕੁਛ ਜ਼ੋਰ ਪਿਆ, ਤਾਂ ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਦੀ ਮਦਦ ਉਤੇ 'ਸ਼ਹੀਦ' (ਗੁਪਤ ਯੋਧੇ) ਵੀ ਆ ਗਏ ।

''ਬਲ ਪਰਯੋ ਖ਼ਾਲਸੇ ਪਰ ਬਿਸਾਲ ।
ਆਏ ਸ਼ਹੀਦ ਗੁਰ ਹੁਕਮ ਨਾਲ ।...੨੫।''

ਇਸ ਦਿਨ ਦੀ ਲੜਾਈ ਵਿਚ ਵੈਰੀ ਦਾ ਬਹੁਤ ਨੁਕਸਾਨ ਹੋਇਆ ।

---

# ਅੰਸੂ ੧੧

(ਜੰਗ ਜਾਰੀ)

ਦੂਸਰੇ ਦਿਨ ਵੀ ਵੈਰੀ ਦਾ ਬਹੁਤ ਨੁਕਸਾਨ ਹੋਇਆ ।

---

# ਅੰਸੂ ੧੨

(ਜੰਗ ਜਾਰੀ)

ਰਾਜਿਆਂ ਤੇ ਦੋਹਾਂ ਸੂਬੇਦਾਰਾਂ ਨੇ ਮਤਾ ਪਕਾਇਆ, ਕਿ ਅੱਗੇ ਵਧ ਕੇ ਲੜਨ ਦੀ ਥਾਂ ਚੁਫੇਰੇ ਘੇਰਾ ਪੱਕਾ ਕਰ ਲਵੋ । ਰਾਸ਼ਨ ਮੁਕ ਜਾਇਗਾ, ਤਾਂ ਆਪੇ ਈਨ ਮੰਨ ਲੈਣਗੇ ।

ਗੁਰੂ ਜੀ ਸਿੱਖਾਂ ਸਮੇਤ ਉੱਚੇ ਥਾਂ ਬੈਠੇ ਸਨ। ਭੀਮ ਚੰਦ ਨੇ ਦੂਰਬੀਨ ਨਾਲ ਵੇਖ ਕੇ ਸੂਬਿਆਂ ਨੂੰ ਦੱਸਿਆ, ਕਿ ਏਹਾ ਗੁਰੂ ਗੋਬਿੰਦ ਸਿੰਘ ਹੈ।

---

# ਅੰਸੂ ੧੩

(ਜੰਗ ਜਾਰੀ)

ਗੁਰੂ ਜੀ ਇਕ ਉੱਚੇ ਟਿੱਬੇ 'ਤੇ ਦੀਵਾਨ ਸਜਾਈ ਬੈਠੇ ਸਨ। ਵੈਰੀ ਨੇ ਸ਼ਿਸਤ ਲੈ ਕੇ ਕਈ ਗੋਲੇ ਚਲਾਏ, ਪਰ ਸੰਗਤ ਵਿਚ ਕੋਈ ਨਾ ਲਗਾ।

---

# ਅੰਸੂ ੧੪

(ਜੰਗ ਜਾਰੀ)

ਵੈਰੀ ਨੇ ਉਦਾਲੇ ਘੇਰਾ ਪੂਰਾ ਕਰ ਲਿਆ। ਕੋਈ ਚੀਜ਼ ਅੰਦਰ ਨਾ ਜਾਣ ਦੇਂਦੇ।

ਬਾਬਾ ਅਜੀਤ ਸਿੰਘ ਜੀ ਨੂੰ ਕੇਸਗੜ੍ਹ ਦੀ ਤਕੜਾਈ ਵਾਸਤੇ ਪੰਜ ਸੌ ਸਿੰਘ ਸਾਥ ਦਿਤੇ। ਨਾਹਰ ਸਿੰਘ ਤੇ ਸ਼ੇਰ ਸਿੰਘ ਨੂੰ ਲੋਹਗੜ੍ਹ ਦੀ ਰਾਖੀ ਸੌਂਪੀ। 'ਅਗਮਪੁਰੇ' ਵਿਚ ਆਲਮ ਸਿੰਘ ਨੂੰ ਬਿਠਾਇਆ। ਉਦੈ ਸਿੰਘ ਨੂੰ 'ਦਮਦਮੇ' ਦੀ ਰਾਖੀ ਸੌਂਪੀ। ਮੁਹਕਮ ਸਿੰਘ ਤੇ ਸਾਹਬ ਸਿੰਘ 'ਹੋਲਗੜ੍ਹ' ਵਿਚ ਟਿਕੇ।

ਇਕ ਦਿਨ ਸਿੰਬਲ ਦੇ ਰੁੱਖ ਥੱਲੇ ਦੋਵੇਂ ਸੂਬੇਦਾਰ ਬੈਠੇ ਚੌਪੜ ਖੇਡ ਰਹੇ ਸਨ। ਕੁਛ ਰਾਜੇ ਵੀ ਪਾਸ ਸਨ। ਗੁਰੂ ਜੀ ਨੇ ਢਾਈ ਕੋਹ ਤੋਂ ਤੀਰ ਚਲਾਇਆ, ਜੋ ਉਸ ਪਲੰਘ ਦੇ ਪਾਵੇ ਵਿਚ ਲੱਗਾ, ਜਿਸ ਉਤੇ ਸੂਬੇਦਾਰ ਬੈਠੇ ਖੇਡ ਰਹੇ ਸਨ। ਉਹਨਾਂ ਵੇਖ ਕੇ ਕਿਹਾ, ਇਹ ਕਰਾਮਾਤ ਹੈ।

---

# ਅੰਸੂ ੧੫

(ਤੀਰ ਨਾਲ ਚਿੱਠੀ)

ਗੁਰੂ ਜੀ ਨੇ ਦੂਸਰੇ ਤੀਰ ਨਾਲ ਚਿੱਠੀ ਬੰਨ੍ਹ ਕੇ ਉਸ ਦਰਖ਼ਤ ਦੇ ਟਾਹਣ ਵਿਚ ਤੀਰ ਮਾਰਿਆ। ਜ਼ਬਰਦਸਤ ਖ਼ਾਂ ਨੇ ਚਿੱਠੀ ਪੜ੍ਹੀ। ਲਿਖਿਆ ਸੀ, ਕਰਾਮਾਤ ਨਹੀਂ, ਇਹ ਅਭਿਆਸ ਹੈ।

---

# ਅੰਸੂ ੧੬

(ਜੰਗ ਜਾਰੀ)

ਇਕ ਰਾਤ ਲੋਹਗੜ੍ਹ ਚੋਂ ਨਿਕਲ ਕੇ ਸਿੰਘਾਂ ਨੇ ਵੈਰੀ ਉਤੇ ਧਾਵਾ ਬੋਲ ਦਿਤਾ।

ਹਨੇਰੀ ਰਾਤ । ਵੈਰੀ ਬੇਫ਼ਿਕਰੀ ਨਾਲ ਸੁੱਤਾ ਪਿਆ ਸੀ । ਨਾਹਰ ਸਿੰਘ ਸ਼ੇਰ ਸਿੰਘ ਦੀ ਕਮਾਨ ਵਿਚ ਸਿੰਘ ਇਕੇਵਾਰ ਸ਼ੇਰਵਾਈ ਹੱਲਾ ਕਰ ਕੇ ਫਿਰ ਕਿਲ੍ਹੇ ਵਿਚ ਆ ਵੜੇ । ਬਹੁਤ ਸਾਰੇ ਵੈਰੀ ਆਪਸ ਵਿਚ ਹੀ ਕੱਟ ਮਰੇ । ਵੈਰੀ ਦਾ ਬਹੁਤ ਨੁਕਸਾਨ ਹੋਇਆ ।

ਦਿਨੇ ਗੁਰੂ ਜੀ ਨੇ ਸ਼ੇਰ ਸਿੰਘ ਤੇ ਨਾਹਰ ਸਿੰਘ ਨੂੰ ਬੁਲਾ ਕੇ ਸਿਰੋਪਾਉ ਬਖ਼ਸ਼ੇ ।

---

# ਅੰਸੂ ੧੭

(ਜੰਗ ਜਾਰੀ)

ਦਿਨੇ ਸੂਬੇਦਾਰਾਂ ਨੇ ਰਾਜਿਆਂ ਨੂੰ ਬਹੁਤ ਧਮਕਾਇਆ । ਰਾਜਿਆਂ ਨੇ ਧਨ ਦੇ ਕੇ ਦੋਹਾਂ ਨੂੰ ਸ਼ਾਂਤ ਕੀਤਾ । ਵੈਰੀ ਆਪਣੇ ਮੋਰਚੇ ਕਿਲ੍ਹੇ ਤੋਂ ਦੂਰ ਲੈ ਗਏ ।

ਗੁਰੂ ਜੀ ਦੇ ਹੁਕਮ ਨਾਲ ਸਿੰਘਾਂ ਨੇ ਦੋ ਵੱਡੀਆਂ ਤੋਪਾਂ—ਬਾਘਨ ਤੇ ਬਿਜੇਘੋਖ—ਉੱਚੇ ਥਾਂ ਬੀੜ ਕੇ ਚਲਾਈਆਂ । ਇਸ ਤਰਾਂ ਵੈਰੀ ਦੇ ਤੰਬੂ ਉਡਾ ਦਿਤੇ ਤੇ ਝੰਡੇ ਡੇਗ ਦਿਤੇ ।

---

# ਅੰਸੂ ੧੮

(ਜੰਗ ਜਾਰੀ—ਭਾਈ ਕਨ੍ਹਯਾ)

ਤੋਪ ਦੀ ਮਾਰ ਤੋਂ ਡਰਦੇ ਵੈਰੀ ਆਪਣੇ ਮੋਰਚੇ ਦੂਰ ਲੈ ਗਏ । ਪਰ ਉਹਨਾਂ ਘੇਰਾ ਹੋਰ ਸਖ਼ਤ ਕਰ ਲਿਆ, ਤਾ ਕਿ ਬਾਹਰੋਂ ਰਾਸ਼ਨ ਅੰਦਰ ਨਾ ਜਾ ਸੱਕੇ ।

ਭਾਈ ਕਨ੍ਹੱਯਾ ਮੋਰਚੇ ਵਿਚ ਪਾਣੀ ਦੀ ਮਸ਼ਕ ਭਰ ਕੇ ਫਿਰਦਾ ਰਹਿੰਦਾ । ਕੋਈ ਸਿੱਖ ਪਾਣੀ ਮੰਗਦਾ, ਤਾਂ ਉਸ ਨੂੰ ਉਹ ਪਿਆ ਦੇਂਦਾ । ਪਰ ਜੇ ਕੋਈ ਪਹਾੜੀਆ ਜਾਂ ਮੁਸਲਮਾਨ ਪਾਣੀ ਮੰਗਦਾ, ਤਾਂ ਭਾਈ ਕਨ੍ਹੱਯਾ—ਬਿਨਾਂ ਕਿਸੇ ਵਿਤਕਰੇ ਦੇ—ਉਸ ਨੂੰ ਵੀ ਪਾਣੀ ਪਿਆ ਦੇਂਦਾ । ਉਸ ਦੇ ਦਿਲ ਵਿਚ ਆਪਣੇ ਪਰਾਏ ਵਾਸਤੇ ਕੋਈ ਫ਼ਰਕ ਨਹੀਂ ਸੀ ।

ਕੁਛ ਸਿੱਖਾਂ ਨੇ ਭਾਈ ਕਨ੍ਹੱਯਾ ਦੀ ਗੁਰੂ ਜੀ ਪਾਸ ਸ਼ਕਾਇਤ ਜਾ ਕੀਤੀ । ਗੁਰੂ ਜੀ ਨੇ ਬੁਲਾ ਕੇ ਪੁੱਛਿਆ, ਤਾਂ ਉਸ ਨੇ ਉੱਤਰ ਦਿਤਾ,

"ਜਹਾਂ ਕਹਾਂ ਇਕ ਰੂਪ ਤੁਮਾਰਾ ।
ਨਹਿੰ ਦੂਸਰ ਮੈਂ ਕਹੂ ਨਿਹਾਰਾ ।...੩੩।
ਮੋ ਕੌ ਤੋ ਇਮ ਹੀ ਦ੍ਰਿਸਟਾਵੈ ।
ਤੁਮ ਬਿਨ ਦੂਸਰ ਨਦਰ ਨ ਆਵੈ ।...੩੫।"

ਗੁਰੂ ਜੀ ਨੇ ਕਿਹਾ, 'ਅਸਲ ਸਾਧ ਬ੍ਰਿਤੀ ਏਹਾ ਹੈ । ਵੈਰੀ ਮਿੱਤਰ ਨੂੰ ਇਕੋ ਰੂਪ ਸਮਝਣਾ । ਅੱਗੇ ਇਸ ਦੀ ਸੰਪਰਦਾਇ ਚੱਲੇਗੀ । ਇਸ ਨੂੰ ਨਾ ਰੋਕੋ ।'

(ਭਾਈ ਕਨ੍ਹਈਆ ਜੀ ਦਾ ਜਨਮ ਵਜ਼ੀਰਾਬਾਦ ਦੇ ਨੇੜੇ ਪਿੰਡ 'ਸੋਧਰੇ' ਹੋਇਆ ।

ਬਚਪਨ ਤੋਂ ਹੀ ਪਰਮਾਤਮਾ ਦੀ ਲਗਨ ਸੀ। ਉਹ ਨੌਵੇਂ ਗੁਰੂ ਜੀ ਦੇ ਸਿੱਖ ਬਣੇ, ਤੇ ਫਿਰ ਦਸਵੇਂ ਗੁਰੂ ਜੀ ਦੀ ਸੇਵਾ ਵਿਚ ਰਹੇ। ਭਾਈ ਕਨ੍ਹਈਆ ਦਾ ਚੇਲਾ ਸੇਵਾ ਦਾਸ ਹੋਇਆ, ਜਿਸ ਤੋਂ ਇਸ ਸੰਪਰਦਾ ਦਾ ਨਾਮ 'ਸੇਵਾ ਪੰਥੀ' ਪੈ ਗਿਆ।)

---

# ਅੰਸੂ ੧੯

(ਜੰਗ ਜਾਰੀ)

ਇਕ ਦਿਨ ਸਿੰਘ ਛਾਪਾ ਮਾਰ ਕੇ ਵੈਰੀ ਦੇ ਬਾਜ਼ਾਰ ਵਿਚੋਂ ਬਹੁਤ ਸਾਰੀਆਂ ਖਾਣ ਪੀਣ ਦੀਆਂ ਚੀਜ਼ਾਂ ਲੁੱਟ ਲਿਆਏ।

---

# ਅੰਸੂ ੨੦

(ਧੱਕੇ ਨਾਲ ਧਰਮ ਨਹੀਂ ਬਦਲਦਾ)

ਦੁਸ਼ਮਣ ਨੇ ਇਕ ਸਿੱਖ ਨੂੰ ਧੋਖੇ ਨਾਲ ਫੜ ਕੇ ਕੈਦ ਕਰ ਲਿਆ। ਉਸ ਦੀ ਸੁੰਨਤ ਕਰ ਦਿਤੀ, ਕੇਸ ਕੱਟ ਦਿਤੇ, ਤੇ ਜ਼ਬਰਦਸਤੀ ਕਲਮਾ ਪੜ੍ਹਾ ਦਿਤਾ। ਸਮਾਂ ਮਿਲਨ 'ਤੇ ਉਹ ਸਿੱਖ ਫਿਰ ਗੁਰੂ ਜੀ ਪਾਸ ਆ ਗਿਆ। ਉਸ ਨੇ ਆਪਣੀ ਸਾਰੀ ਕਥਾ ਕਹਿ ਸੁਣਾਈ। ਗੁਰੂ ਜੀ ਨੇ ਉਸ ਨੂੰ ਪੁਛਿਆ, 'ਤੂੰ ਮੁਸਲਮਾਨੀ ਨਾਲ ਸੰਗ ਵੀ ਕੀਤਾ ਹੈ, ਜਾਂ ਨਹੀਂ।' ਉਸ ਨੇ ਉਤਰ ਦਿਤਾ, ਗੁਰੂ ਦੀ ਕਿਰਪਾ ਨਾਲ ਮੈਂ ਇਸ ਕੁਕਰਮ ਤੋਂ ਬਚਿਆ ਰਿਹਾ ਹਾਂ। ਗੁਰਦੇਵ ਨੇ ਕਿਹਾ, ਤਾਂ ਪ੍ਰਸਾਦ ਕਰਾ ਕੇ ਸੰਗਤ ਪਾਸੋਂ ਭੁੱਲ ਬਖ਼ਸ਼ਾ ਲਵੋ। ਧੱਕੇ ਨਾਲ ਧਰਮ ਨਹੀਂ ਬਦਲਦਾ।

ਗੁਰੂ ਜੀ ਨੇ ਕਿਹਾ, 'ਪਰ ਇਸਤਰੀ' ਨਾਲ ਸੰਗ ਕਰਨ ਵਾਲਾ ਭੁੱਲ ਬਖ਼ਸ਼ਾ ਸਕਦਾ ਹੈ, ਪਰ ਮੁਸਲਮਾਨੀ ਨਾਲ ਸੰਗ ਕਰਨ ਵਾਲਾ ਨਹੀਂ ਬਖ਼ਸ਼ਿਆ ਜਾ ਸਕਦਾ।

ਸਿੱਖਾਂ ਨੇ ਪੁਛਿਆ, ਮੁਸਲਮਾਨ ਹਿੰਦੂ ਇਸਤਰੀਆਂ ਦੀ ਪਤ ਰੋਲਦੇ ਹਨ। ਤਾਂ ਸਿੱਖ ਉਸ ਦਾ ਬਦਲਾ ਕਿਉਂ ਨਾ ਲੈਣ।

ਗੁਰਦੇਵ ਨੇ ਕਿਹਾ, ਅਸਾਂ ਪੰਥ ਨੂੰ ਉੱਚਾ ਉਠਾਉਣਾ ਹੈ, ਸਿੱਖਾਂ ਨੂੰ ਕੁਕਰਮ ਦੇ ਪਾਸੇ ਨਹੀਂ ਜਾਣ ਦੇਣਾ।

ਘੇਰੇ ਦੇ ਕਾਰਨ ਮੁਸੀਬਤਾਂ ਬਹੁਤ ਵਧ ਗਈਆਂ। ਗੁਰੂ ਜੀ ਨੇ ਧਨ ਸਤਲੁਜ ਵਿਚ ਸੁਟਾ ਦਿਤਾ, ਤੇ ਫੂਕਣ ਜੋਗ ਬਹੁਤ ਸਾਰੀਆਂ ਵਸਤੂਆਂ ਫੂਕ ਦਿਤੀਆਂ। ਭੁੱਖ ਦੇ ਮਾਰੇ ਬਹੁਤ ਸਾਰੇ ਸ਼ਹਿਰ ਵਾਸੀ ਘਰ ਛਡ ਕੇ ਚਲੇ ਗਏ। ਸਿਦਕੀ ਸਿੱਖ ਹੀ ਰਹਿ ਗਏ।

ਸਿੱਖ ਜਾ ਕੇ ਮਾਤਾ ਗੁਜਰੀ ਜੀ ਪਾਸ ਫ਼ਰਯਾਦ ਕਰਦੇ,

"ਅੰਨ ਬਿਨਾ ਸਗਰੇ ਮਰਿ ਜੈ ਹੈਂ।

ਪਾਉ ਪਾਉ ਕਬ ਕਬ ਇਕ ਪੈ ਹੈਂ ।[1]...।੨੭।"

ਸਿੱਖਾਂ ਦੇ ਪ੍ਰੇਰਨ ਤੇ ਇਕ ਦਿਨ ਮਾਤਾ ਜੀ ਨੇ ਗੁਰੂ ਜੀ ਪਾਸ ਜਾ ਕੇ ਸਾਰੀ ਵਾਰਤਾ ਕਹੀ। ਗੁਰੂ ਜੀ ਨੇ ਕਿਹਾ, 'ਜਿਵੇਂ ਤੁਸੀਂ ਮੈਨੂੰ ਜ਼ਹਿਰ ਨਹੀਂ ਦੇ ਸਕਦੇ, ਏਜ਼ੇ ਤਰਾਂ ਅਸੀਂ ਵੀ ਸਿੱਖਾਂ ਨੂੰ ਜ਼ਹਿਰ ਨਹੀਂ ਦੇ ਸਕਦੇ। ਸਿੱਖ ਸਾਡੇ ਪੁੱਤਰ ਹਨ। ਤੇ ਪੂਜਾ ਦਾ ਧਾਨ ਜ਼ਹਿਰ ਹੈ।'

(ਫਿਰ ਭਵਿੱਖ ਬਾਣੀ ਹੈ।) ਸਾਡਾ ਸਿੱਖ ਦਲੀਪ ਸਿੰਘ ਹੋਵੇਗਾ। ਉਹ ਸਤਲੁਜ ਵਿਚੋਂ ਇਹ ਧਨ ਕਢ ਲਵੇਗਾ। (ਜੇ ਇਹ ਇਸ਼ਾਰਾ ਮਹਾਰਾਜਾ ਦਲੀਪ ਸਿੰਘ ਬਾਰੇ ਹੈ, ਤਾਂ ਉਸ ਦੇ ਰਾਜ ਸਮੇਂ ਐਸਾ ਕੁਛ ਨਹੀਂ ਹੋਇਆ।)

---

# ਅੰਸੂ ੨੧

(ਲੀਕਾਂ ਦਾ ਦ੍ਰਿਸ਼ਟਾਂਤ)

ਇਕ ਦਿਨ ਸਿੱਖਾਂ ਨੇ ਪਹਾੜੀਆਂ ਦੇ ਮੋਰਚਿਆਂ ਤੇ ਹਮਲਾ ਕੀਤਾ। ਸਿੰਘਾਂ ਦਾ ਹੰਕਾਰ ਤੋੜਨ ਵਾਸਤੇ ਗੁਰੂ ਜੀ ਪਿੱਛੇ ਪਰਤ ਆਏ। ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਪਹਾੜੀਆਂ ਨੇ ਉਹਨਾਂ ਦਾ ਬਹੁਤ ਕੁਛ ਲੁੱਟ ਲਿਆ। ਸਿੱਖਾਂ ਨੇ ਗੁਰੂ ਜੀ ਪਾਸ ਆ ਕੇ ਲੁੱਟੇ ਜਾਣ ਦਾ ਬੜਾ ਅਫ਼ਸੋਸ ਕੀਤਾ।

ਗੁਰੂ ਜੀ ਨੇ ਆਲਮ ਸਿੰਘ ਨੂੰ ਕਿਹਾ,'ਧਰਤੀ ਤੇ ਛੋਟੀਆਂ ਵੱਡੀਆਂ ਲਕੀਰਾਂ ਖਿਚੋ।' ਆਲਮ ਸਿੰਘ ਨੇ ਲਕੀਰਾਂ ਖਿੱਚ ਦਿਤੀਆਂ। ਗੁਰੂ ਜੀ ਨੇ ਕਿਹਾ, 'ਹੁਣ ਇਹ ਲਕੀਰਾਂ ਮਿਟਾ ਦਿਹੋ।' ਆਲਮ ਸਿੰਘ ਨੇ ਮਿਟਾ ਦਿਤੀਆਂ। ਗੁਰੂ ਜੀ ਨੇ ਪੁੱਛਿਆ, 'ਕੋਈ ਖ਼ੁਸ਼ੀ ਜਾਂ ਗ਼ਮੀ ਹੋਈ ਹੈ?' ਆਲਮ ਸਿੰਘ ਨੇ ਨਾਂਹ ਵਿਚ ਉਤਰ ਦਿਤਾ।

ਗੁਰੂ ਜੀ ਨੇ ਕਿਹਾ, 'ਏਜ਼ੇ ਤਰਾਂ ਸਾਨੂੰ ਵੀ ਨਾ ਕੋਈ ਖ਼ੁਸ਼ੀ ਹੈ, ਨਾ ਅਫ਼ਸੋਸ। ਸਿੱਖਾਂ ਨੂੰ ਐਸਾ ਹੀ ਰਹਿਣਾ ਚਾਹੀਏ।'

ਅਗਲੇ ਦਿਨ ਗੁਰੂ ਜੀ ਨੇ ਸਾਥ ਹੋ ਕੇ ਪਹਾੜੀਆਂ 'ਤੇ ਧਾਵਾ ਬੋਲਿਆ। ਪਹਾੜੀ ਹਾਰ ਕੇ ਨੱਸ ਗਏ। ਸਿੰਘਾਂ ਬਦਲਾ ਲੈ ਲਿਆ।

---

# ਅੰਸੂ ੨੨

(ਵੈਰੀ ਨੇ ਪਾਣੀ ਰੋਕਿਆ)

ਸਤਲੁਜ ਵਿਚੋਂ ਜਿਸ ਨਾਲੇ ਰਾਹੀਂ ਅਨੰਦਪੁਰ ਨੂੰ ਪਾਣੀ ਆਉਂਦਾ ਸੀ, ਵੈਰੀ ਨੇ ਉਹ ਨਾਲਾ ਪਿੱਛੋਂ ਬੰਦ ਕਰ ਦਿਤਾ। ਗੁਰੂ ਜੀ ਨੇ ਸਿੱਖਾਂ ਨੂੰ ਇਕ ਤੀਰ ਦਿਤਾ, ਤੇ ਹੁਕਮ ਕੀਤਾ, 'ਸਤਲੁਜ ਤੋਂ ਲਕੀਰ ਖਿਚ ਕੇ ਐਥੇ ਲੈ ਆਉ। ਪਾਣੀ ਤੁਹਾਡੇ ਮਗਰ

---

1. ਕਦੇ ਕਦੇ ਇਕ ਇਕ ਪਾ ਅੰਨ ਮਿਲਦਾ ਹੈ।

ਆਵੇਗਾ, ਪਰ ਤੁਸਾਂ ਪਿਛੇ ਪਰਤ ਕੇ ਨਹੀਂ ਵੇਖਣਾ ।'

ਸਿੱਖ ਲਕੀਰ ਖਿਚਦਾ ਆ ਰਿਹਾ ਸੀ । ਕੁਛ ਦੂਰ ਆ ਕੇ ਉਸ ਦੇ ਮਨ ਵਿਚ ਆਈ, ਕਿ ਵੇਖਾਂ, ਪਿੱਛੇ ਪਾਣੀ ਆ ਰਿਹਾ ਹੈ ? ਉਸ ਨੇ ਪਿੱਛੇ ਭੌਂ ਕੇ ਵੇਖਿਆ, ਤਾਂ ਪਾਣੀ ਓਥੇ ਖਲੋ ਗਿਆ । ਉਸ ਦਾ ਨਾਮ 'ਹਮਾਇਤੀ ਨਾਲਾ' ਪੈ ਗਿਆ ।

ਇਕ ਦਿਨ ਕੁਛ ਸਿੰਘ ਇਕ ਪਿੰਡ ਵਿਚੋਂ ਕੁਛ ਲੁੱਟ ਮਾਰ ਕਰ ਲਿਆਏ । ਖ਼ੁਰਾਕ ਵੱਲੋਂ ਤੰਗੀ ਹੋ ਗਈ ।

---

## ਅੰਸੂ ੨੩

(ਲੰਗਰ ਮਸਤਾਨੇ)

ਕਈ ਦਿਨਾਂ ਦੀ ਭੁੱਖ ਕੱਟਣ ਪਿੱਛੋਂ ਸਿੱਖਾਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ । ਪਰ ਗੁਰੂ ਜੀ ਚੁੱਪ ਹੀ ਰਹੇ ।

---

## ਅਸੂ ੨੪

(ਪਾਰਸ ਭੇਟ)

ਇਕ ਸਿੱਖ ਨੇ ਪਾਰਸ ਭੇਟ ਕੀਤਾ । ਗੁਰੂ ਜੀ ਨੇ ਉਹ ਪਾਣੀ ਵਿਚ ਸੁੱਟ ਦਿਤਾ । ਸਿੱਖ ਨੇ ਅਫ਼ਸੋਸ ਪਰਗਟ ਕਰਦਿਆਂ ਕਿਹਾ, 'ਮਹਾਰਾਜ ! ਇਹ ਤਾਂ ਪਾਰਸ ਸੀ । ਲੋਹੇ ਨੂੰ ਲਾਇਆਂ ਸੋਨਾ ਬਣ ਜਾਂਦਾ ਹੈ ।'

ਗੁਰੂ ਜੀ ਨੇ ਉਠ ਕੇ, ਥੋੜੀ ਦੂਰ ਜਾ ਕੇ ਪੇਸ਼ਾਬ ਕੀਤਾ । ਉਸ ਸਿੱਖ ਨੂੰ ਪਾਣੀ ਲਿਆਉਣ ਵਾਸਤੇ ਕਿਹਾ । ਉਹ ਪਾਣੀ ਲੈ ਕੇ ਹੱਥ ਧੁਆਉਣ ਵਾਸਤੇ ਗਿਆ । ਉਸ ਨੇ ਵੇਖਿਆ, ਕਿ ਜਿੱਥੇ ਜਿੱਥੇ ਛਿੱਟਾਂ ਪਈਆਂ ਸਨ, ਓਥੇ ਮਿੱਟੀ ਸੋਨੇ ਵਿਚ ਬਦਲ ਗਈ ਸੀ ।

ਫਿਰ ਗੁਰੂ ਜੀ ਨੇ ਕਿਹਾ, 'ਉਸੇ ਥਾਂ ਪਾਣੀ ਵਿਚ ਟੁੱਭੀ ਮਾਰ ਕੇ ਪਾਰਸ ਕੱਢ ਲੈ ।' ਸਿੱਖ ਨੇ ਵੇਖਿਆ, ਤਾਂ ਓਥੇ ਬੇਅੰਤ ਪਾਰਸ, ਹੀਰੇ, ਲਾਲ ਪਏ ਸਨ । ਬਾਹਰ ਨਿਕਲ ਕੇ ਸਿੱਖ ਚਰਨੀ ਢਹਿ ਪਿਆ ।

---

## ਅੰਸੂ ੨੫

(ਮਾਤਾ ਜੀ ਦੀ ਸਫ਼ਾਰਸ਼)

ਸਿੱਖਾਂ ਦੇ ਪ੍ਰੇਰਨ ਤੇ ਮਾਤਾ ਜੀ ਨੇ ਗੁਰੂ ਜੀ ਨੂੰ ਕਿਹਾ, ਕਿ ਸਿੱਖਾਂ ਨੂੰ ਭੋਜਨ ਦਿਹੋ, ਜਾਂ ਅਨੰਦਪੁਰ ਛਡ ਦਿਹੋ ।

ਗੁਰੂ ਜੀ ਨੇ ਕਿਹਾ, ਅਸੀਂ ਸਿੱਖਾਂ ਨੂੰ 'ਪਰਨ' ਕਰ ਰਹੇ ਹਾਂ । ਭੁੱਖ ਇਕ ਤਪ ਹੈ,

ਫਿਰ ਇਹ ਰਾਜ ਕਰਨ ਜੋਗ ਹੋ ਜਾਣਗੇ।

(ਇਥੇ ਕਵੀ ਜੀ ਖ਼ਾਲਸੇ ਬਾਰੇ ਦੋ ਗੱਲਾਂ ਕਹਿ ਗਏ ਹਨ। ਇਕ ਤਾਂ "ਖੜਗਕੇਤੁ ਨਿਤ ਬਨੈ ਸਹਾਇ।" ਤੇ ਦੂਸਰਾ, "ਗੋਦ ਮਾਤ ਦੇਵੀ ਕੇ ਪਾਯਹੁ।੨੪।" 'ਖੜਗਕੇਤ' ਤੋਂ ਮੁਰਾਦ ਹੈ 'ਅਕਾਲ ਪੁਰਖ', ਤੇ 'ਮਾਤ ਦੇਵੀ' ਹੈ 'ਚੰਡਿਕਾ'। ਇਕ ਥਾਂ ਭਾਈ ਵੀਰ ਸਿੰਘ ਜੀ ਨੇ ਲਿਖਿਆ ਸੀ, ਕਿ ਕਵੀ ਸੰਤੋਖ ਸਿੰਘ ਜੀ ਤੋਂ ਪੰਡਤਾਂ ਨੇ ਧੱਕੇ ਨਾਲ ਦੇਵੀ ਦੀ ਪੂਜਾ ਦਾ ਪ੍ਰਸੰਗ ਲਿਖਵਾਇਆ ਸੀ। ਪਰ ਥਾਂ ਥਾਂ ਜੋ ਦੇਵੀ ਦੀ ਉਸਤਤ ਤੇ ਅਰਾਧਨਾ ਹੈ, ਇਸ ਤੋਂ ਸਿੱਧ ਹੁੰਦਾ ਹੈ, ਕਿ ਕਵੀ ਜੀ ਦੇ ਦਿਲ ਵਿਚ ਦੇਵੀ ਵਾਸਤੇ ਪੂਰੀ ਸ਼ਰਧਾ ਸੀ)

ਇਸ ਸਮੇਂ ਰਾਜਿਆਂ ਵੱਲੋਂ ਲਿਖਿਆ ਆਇਆ, ਕਿ ਆਪ ਇਕ ਵਾਰ ਅਨੰਦਪੁਰ ਛਡ ਦਿਹੋ, ਤੇ ਫਿਰ ਕੁਛ ਸਮੇਂ ਪਿੱਛੋਂ ਆ ਵਸਣਾ। ਇਸ ਤਰਾਂ ਜੰਗ ਖ਼ਤਮ ਹੋ ਜਾਵੇਗਾ। ਪਰ ਗੁਰੂ ਜੀ ਨਾ ਮੰਨੇ।

ਇਕ ਦਿਨ 'ਪੰਮਾ' ਇਹ ਪਤ੍ਰਕਾ ਲੈ ਕੇ ਦੀਵਾਨ ਵਿਚ ਆ ਪੁੱਜਾ। ਉਸ ਨੇ ਸਾਰੇ ਰਾਜਿਆਂ ਤੇ ਸਰਕਾਰੀ ਅਫ਼ਸਰਾਂ ਵੱਲੋਂ ਕਸਮਾਂ ਪੇਸ਼ ਕੀਤੀਆਂ।

ਸਿੱਖ ਮਾਤਾ ਜੀ ਨੂੰ ਨਾਲ ਲੈ ਆਏ। ਸਭ ਨੇ ਬੇਨਤੀ ਕੀਤੀ, ਕਿ ਇਸ ਸ਼ਰਤ ਤੇ ਅਨੰਦਪੁਰ ਛਡ ਦੇਣਾ ਚਾਹੀਦਾ ਹੈ।

ਗੁਰੂ ਜੀ ਨੇ ਕਿਹਾ, ਇਹ ਝੂਠੇ ਹਨ। ਇਹਨਾਂ ਤੇ ਭਰੋਸਾ ਨਹੀਂ।

---

# ਅੰਸੂ ੨੬

(ਪਹਾੜੀਆਂ ਖ਼ਜ਼ਾਨਾ ਸਮਝ ਕੇ ਇੱਟਾਂ ਪੱਥਰ ਲੁੱਟੇ)

ਮਾਤਾ ਜੀ ਤੇ ਸਿੱਖਾਂ ਨੂੰ ਪਤਿਆਉਣ ਵਾਸਤੇ, ਗੁਰੂ ਜੀ ਨੇ ਪੰਮੇਂ ਨੂੰ ਕਿਹਾ, 'ਪਹਿਲਾਂ ਸਾਡਾ ਖ਼ਜ਼ਾਨਾ ਜਾਵੇਗਾ। ਫਿਰ ਅਸੀਂ ਜੰਗਲ ਦੇਸ ਨੂੰ ਚਲੇ ਜਾਵਾਂਗੇ। ਇਸ ਵਾਸਤੇ ਪੰਜ ਹਜ਼ਾਰ ਬਲਦ ਭੇਜ ਦਿਹੋ।'

ਵਿਰੋਧੀਆਂ ਨੇ ਕਸਮਾਂ ਵੀ ਚੁਕੀਆਂ ਤੇ ਬਲਦ ਵੀ ਭੇਜ ਦਿਤੇ

ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਨੇ ਛਟਾਂ ਵਿਚ ਟੁੱਟੇ ਛਿੱਤਰ, ਟੁੱਟੀਆਂ ਕਾਠੀਆਂ, ਹੋਰ ਨਿਕੰਮਾ ਨਿਕ-ਸੁਕ ਤੇ ਪੱਥਰ ਭਰ ਕੇ ਸਿਉਂ ਦਿਤੀਆਂ। ਹਰ ਬਲਦ ਦੇ ਸਿੰਙਾਂ ਨਾਲ ਮਸਾਲਾਂ ਬੰਨ੍ਹ ਦਿਤੀਆਂ। ਗੁਰੂ ਜੀ ਦੇ ਹੁਕਮ ਨਾਲ ਖੂਹ ਵਿਚੋਂ ਇਕ ਪਾਸਿਓਂ ਤੇਲ ਕਢ ਲਿਆ।

ਹਰ ਛੱਟੀ ਦੇ ਉਤੇ ਦੋ ਦੋ ਗਜ਼ ਵਧੀਆ ਕੱਪੜਾ ਪਾ ਦਿਤਾ। ਲੜਾਈ ਸ਼ੁਰੂ ਹੋਈ ਨੂੰ ਸੱਤ ਮਹੀਨੇ ਹੋ ਗਏ ਸਨ। ਬਲਦਾਂ ਨੂੰ ਵਣਜਾਰੇ ਬਾਹਰ ਨੂੰ ਹੱਕ ਤੁਰੇ। ਬਲਦ ਨੇੜੇ ਪੁੱਜੇ, ਤਾਂ ਵੈਰੀ ਉਹਨਾਂ ਨੂੰ ਲੁੱਟਣ ਪੈ ਗਏ। ਕਈ ਲੁੱਟ ਤੋਂ ਆਪਸ ਵਿਚ ਲੜ ਪਏ। ਓਧਰੋਂ ਸਿੱਖਾਂ ਨੇ ਤੋਪਾਂ ਚਲਾਉਣੀਆਂ ਸ਼ੁਰੂ ਕਰ ਦਿਤੀਆਂ। ਵੈਰੀ ਕੁਛ ਆਪਸ ਵਿਚ ਲੜ ਮਰੇ, ਕੁਛ ਸਿੱਖਾਂ ਦੀਆਂ ਤੋਪਾਂ ਨਾਲ ਮਾਰੇ ਗਏ। ਜਿਸ ਦੇ ਹੱਥ ਕੋਈ ਛੱਟੀ ਆ

ਗਈ, ਉਹਨੇ ਆਪਣੇ ਡੇਰੇ ਜਾ ਲੁਕਾਈ।

---

# ਅੰਸੂ ੨੭

(ਵਕੀਲ ਦਾ ਆਉਣਾ)

ਲੁੱਟਣ ਵਾਲਿਆਂ ਨੇ ਛੱਟੀਆਂ ਖੋਹਲੀਆਂ, ਤਾਂ ਵੇਖ ਕੇ ਬਹੁਤ ਸ਼ਰਮਿੰਦੇ ਹੋਏ।

ਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ, ਕਿ ਅਹਿ ਹੈ ਵੈਰੀ ਦਾ ਧਰਮ ਈਮਾਨ। ਸੋ ਦੁਸ਼ਮਣ ਤੇ ਇਤਬਾਰ ਨਾ ਕਰੋ। ਬੱਸ, ਕੁਛ ਦਿਨ ਹੋਰ ਸਿਰੜ ਰੱਖੋ।

"ਕਿਤਕ ਬਿਤੇ ਦਿਨ ਜਬ ਇਸ ਭਾਂਤੀ।
ਪੁਨ ਆਈ ਅਵਰੰਗ ਕੀ ਪਾਤੀ।
ਕਸਮ ਕੁਰਾਨ ਆਦਿ ਕੀ ਖਾਈ।
ਤੁਮਰੋ ਬੁਰਾ ਨ ਚਿਤਹਿੰ ਕਦਾਈ।੨੪।"

ਬਾਦਸ਼ਾਹ ਨੇ ਲਿਖਿਆ, 'ਮੇਰੇ ਕੋਲ ਆਵੋ, ਤਾ ਕਿ ਸਦਾ ਵਾਸਤੇ ਮੇਲ ਮਿਲਾਪ ਹੋ ਜਾਵੇ। ਜੇ ਮੇਰੇ ਪਾਸ ਆਉਣ ਦੀ ਇੱਛਿਆ ਨਾ ਹੋਵੇ, ਤਾਂ ਜਿੱਥੇ ਦਿਲ ਚਾਹੇ, ਜਾ ਕੇ ਰਹੋ। ਇਕ ਵਾਰ ਇਹ ਲੜਾਈ ਖ਼ਤਮ ਹੋ ਜਾਵੇ।'

ਬਾਦਸ਼ਾਹ ਦੇ ਦੂਤ ਤੇ ਰਾਜਿਆਂ ਵੱਲੋਂ ਪੰਮੇ ਨੇ ਕਸਮਾਂ ਖਾ ਕੇ ਬੇਨਤੀ ਕੀਤੀ।

---

# ਅੰਸੂ ੨੮

(ਅਨੰਦਪੁਰ ਛੱਡਣ ਬਾਰੇ ਵਿਚਾਰ)

ਗੁਰੂ ਜੀ ਨੇ ਉਹਨਾਂ ਦਾ ਇਤਬਾਰ ਨਾ ਕੀਤਾ।

ਸਿੱਖ ਬਹੁਤ ਉਦਾਸ ਹੋ ਗਏ। ਉਹ ਮਾਤਾ ਜੀ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆਏ। ਮਾਤਾ ਜੀ ਨੇ ਬੜਾ ਜ਼ੋਰ ਦਿਤਾ, ਕਿ ਹੁਣ ਅਨੰਦਪੁਰ ਛੱਡ ਦਿਹੋ। ਮਾਤਾ ਜੀ ਨੇ ਏਥੋਂ ਤਕ ਕਿਹਾ, ਕਿ

"ਕਯੋਂ ਅਬ ਚਾਹਤਿ ਸਭਿ ਕੋ ਮਾਰਯੋ।
ਸਿੱਖਨ ਤੁਮਰਾ ਕਹਾਂ ਬਿਗਾਰਯੋ।੧੧।
ਮਰੇ ਹਜ਼ਾਰਹੁ ਲਰਿ ਲਰਿ ਆਗੇ।
ਬਚੇ, ਅੰਨ ਬਿਨ ਮਰਬੇ ਲਾਗੇ।...੧੨।
...ਜੇ ਨਹਿੰ ਮਾਨਹੁਗੇ ਇਹ ਬਾਤ।
ਤਜਹਿੰ ਸਾਥ ਤੁਮਰੋ ਬਖਯਾਤ।੧੩।
ਘਰ ਕੇ ਭੀ ਸਗਰੇ ਤਜਿ ਜਾਵੈਂ।
ਜਿਤ ਕਿਤ ਹ੍ਵੈ ਕਰਿ ਪ੍ਰਾਨ ਬਚਾਵੈਂ।...੧੪।"

"ਸੁਨਿ ਸਿੰਘਨ ਤੇ ਅਰੁ ਬਚ ਮਾਤਹਿ।

ਰਿਸ ਕਰਿ ਕਹਿਤ ਭਏ ਬਖਯਾਤਹਿ ।
'ਜੋ ਅਬ ਨਿਕਸਹਿ ਬਚਹਿ ਸੁ ਨਾਈ ।
ਹਮਰੋ ਦੋਸ਼ ਲਖਹੁ ਨਹਿਂ ਕਾਈ ।੧੫।
...ਯਾਂ ਤੇ ਲਿਖ ਲਿਖ ਸਕਲ ਬਿਦਾਵਾ ।
ਚਲੇ ਜਾਹੁ ਜਿਤ ਜਿਹ ਮਨ ਭਾਵਾ ।੧੭।''

ਸਿੱਖ ਨਿਰਾਸ ਹੋ ਗਏ । ਉਹ ਸੋਚਦੇ, ਗੁਰੂ ਜੀ ਨੂੰ ਕਿਵੇਂ ਬੇਦਾਵਾ ਦੇ ਦੇਈਏ ।

ਵਕੀਲ ਫਿਰ ਆਏ । ਉਹਨਾਂ ਸਿੱਖਾਂ ਨੂੰ, ਤੇ ਖ਼ਾਸ ਕਰ ਮਾਤਾ ਜੀ ਨੂੰ ਫਿਰ ਬਹੁਤ ਪ੍ਰੇਰਿਆ । ਮਾਤਾ ਜੀ ਨੇ ਕਿਹਾ, ਪਹਿਲਾਂ ਤੁਸੀਂ ਗਊ, ਠਾਕਰ, ਤੇ ਮੁਸਲਮਾਨ ਕਰਾਨ ਲੈ ਕੇ ਮੇਰੇ ਸਾਮ੍ਹਣੇ ਆ ਕੇ ਕਸਮ ਕਰਨ ।

---

## ਅੰਸੂ ੨੯

(ਅਨੰਦਪੁਰ ਛੱਡਣ ਹਿਤ ਵਿਚਾਰ)

ਸਿੱਖਾਂ ਨੇ ਤੇ ਮਾਤਾ ਗੁਜਰੀ ਜੀ ਨੇ ਅਨੰਦਪੁਰ ਛਡ ਜਾਣ ਵਾਸਤੇ ਬੜਾ ਜ਼ੋਰ ਲਾਇਆ, ਪਰ ਗੁਰੂ ਜੀ ਨਾ ਮੰਨੇ । ਗੁਰੂ ਜੀ ਨੇ ਕਿਹਾ,'ਵਧੇਰੇ ਨਹੀਂ, ਤਾਂ ਇਕ ਹਫਤਾ ਹੋਰ ਰੁਕ ਜਾਵੋ । ਨਹੀਂ ਮੰਨਦੇ, ਤਾਂ ਬੇਦਾਵਾ ਲਿਖ ਕੇ ਚਲੇ ਜਾਵੋ ।'

ਸਭ ਨਿਰਾਸ ਹੋ ਗਏ । ਮਾਤਾ ਗੁਜਰੀ ਜੀ ਨੋਹਾਂ ਕੋਲ ਬਹਿ ਕੇ ਅਰਦਾਸ ਕਰਨ ਲੱਗੀ,

''ਸ੍ਰੀ ਬਾਬਾ ਨਾਨਕ ਸੁਖ ਕਰੋ ।
ਸੰਕਟ ਪਰਯੋ ਅਧਿਕ ਸੋ ਹਰੋ ।
ਸ੍ਰੀ ਦੇਵੀ ਮਾਤਾ ਸੁਖ ਦਾਤੀ ।
ਸੁਤ ਕੀ ਮਤਿ ਕੀਜੈ ਅਵਿਦਾਤੀ[1] ।੩੬।''

(ਲਓ, ਮਾਤਾ ਗੁਜਰੀ ਜੀ ਵੀ ਦੇਵੀ ਮਾਤਾ ਅੱਗੇ ਅਰਜ਼ਾਂ ਕਰ ਰਹੀ ਹੈ । ਗੁਰੂ ਨਾਨਕ ਉਤੇ ਭਰੋਸਾ ਨਹੀਂ ਟਿਕਿਆ, ਤਾਂ ਦੇਵੀ ਮਾਤਾ ਦਾ ਆਸਰਾ ਲਿਆ ਹੈ । ਇਹ ਹਨ ਲੇਖਕ ਦੇ ਵਿਚਾਰ ।)

---

## ਅੰਸੂ ੩੦

(ਬੇਦਾਵਾ ਲਿਖਿਆ)

ਅਗਲੇ ਦਿਨ ਰਾਜਿਆਂ ਦੇ ਤੇ ਸੂਬੇਦਾਰਾਂ ਦੇ ਦੂਤ ਗਏ । ਸਭ ਰਾਜਿਆਂ ਨੇ ਸਾਲਗਰਾਮ ਤੇ ਗਊ ਦੀ ਕਸਮ ਚੁੱਕੀ । ਥਾਲ ਵਿਚ ਆਟੇ ਦੀ ਗਊ ਤੇ ਸਾਲਗਰਾਮ

---

1. ਉੱਜਲ; ਨਿਰਮਲ ।

ਰੱਖਿਆ। ਇਕ ਸੱਯਦ ਨੇ ਕੁਰਾਨ ਸਿਰ 'ਤੇ ਧਰਿਆ, ਕਸਮ ਚੁੱਕੀ, ਤੇ ਨਾਲ ਬਾਦਸ਼ਾਹ ਦੀ ਚਿੱਠੀ ਪੇਸ਼ ਕੀਤੀ। ਪਰ ਗੁਰੂ ਜੀ ਨੇ ਉਹਨਾਂ ਦੀਆਂ ਕਸਮਾਂ 'ਤੇ ਇਤਬਾਰ ਨਾ ਕੀਤਾ।

ਫਿਰ ਇਹ ਦੂਤ ਮਾਤਾ ਜੀ ਪਾਸ ਜਾ ਪੁੱਜੇ। ਮਾਤਾ ਗੁਜਰੀ ਜੀ ਉਹਨਾਂ ਦੀਆਂ ਕਸਮਾਂ 'ਤੇ ਇਤਬਾਰ ਕਰਕੇ ਗੁਰੂ ਜੀ ਪਾਸ ਜਾ ਪਹੁੰਚੇ। ਮਾਤਾ ਜੀ ਨੇ ਬੜਾ ਸਮਝਾਇਆ ਪਰ ਗੁਰੂ ਜੀ ਨਾ ਮੰਨੇ। ਤਾਂ

"ਭਈ ਕੋਪ ਮਨ ਮਾਤ ਬਡੇਰੀ।
ਲਿਖਯੋ ਬਿਦਾਵਾ 'ਜਨਿਨਿ ਨ ਤੇਰੀ।'
ਉਠ ਕਰਿ ਆਈ ਕੀਨਸਿ ਤਯਾਰੀ।
ਜੁਗ ਪੌਤ੍ਰੇ ਪ੍ਰਿਯ ਕਰੇ ਅਗਾਰੀ।੨੨।"

(ਕਵੀ ਜੀ ਬਿਦਾਵੇ ਦੇ ਮੋਢੀ ਮਾਤਾ ਗੁਜਰੀ ਜੀ ਨੂੰ ਸਿੱਧ ਕਰਦੇ ਹਨ। ਪਰ ਇਹ ਗੱਲ ਮੰਨਣ ਵਿਚ ਨਹੀਂ ਆਉਂਦੀ। ਅਸੀਂ ਇਸ ਦੇ ਵਿਰੁੱਧ ਆਪਣੇ ਵਿਚਾਰ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ' ਵਿਚ ਦੇ ਆਏ ਹਾਂ। ਸਾਡੀ ਰਾਏ ਹੈ, ਕਿ ਬੇਦਾਵੇ ਦੀ ਕਹਾਣੀ ਮਨ ਘੜਤ ਹੈ। ਬੇਦਾਵਾ ਕਦੇ ਨਹੀਂ ਲਿਖਿਆ ਗਿਆ।)

"ਦੇਖਿ ਮਾਤ ਕੀ ਗਤਿ ਧ੍ਰਿਤ ਹਾਲੇ।
ਲਿਖਨ ਬਿਦਾਵਾ ਸਿੰਘ ਦੁਖਾਲੇ।...੨੪।"

(ਭਾਵ, ਸਿੱਖਾਂ ਨੇ ਮਾਤਾ ਜੀ ਦੇ ਮਗਰ ਲੱਗ ਕੇ ਬਿਦਾਵਾ ਲਿਖਿਆ।)

"ਚਾਲੀ ਸਿੰਘ ਰਹੇ ਹਠ ਧਾਰਿ।
ਨਹੀਂ ਲਿਖਹਿੰ, ਗੁਰ ਕੀਨਿ ਉਚਾਰੁ।
'ਤੁਮ ਭੀ ਲਿਖਹੁ ਬਨਹੁ ਸਭਿ ਸੰਗੀ।
ਕਯੋਂ ਹਟ ਰਹੇ, ਨ ਹੁਇ ਇਕ ਰੰਗੀ।੨੭।"

ਪੰਜ ਪਿਆਰੇ, ਪੰਜ ਮੁਕਤੇ, ਤੇ ਉਦੇ ਸਿੰਘ ਆਦਿ ਤੀਹ ਸਿੰਘ ਹੋਰ। ਇਹਨਾਂ ਬੇਦਾਵਾ ਨਹੀਂ ਲਿਖਿਆ।

ਗੁਰੂ ਜੀ ਨੇ ਬੇਦਾਵੇ ਵਾਲਾ ਕਾਗ਼ਜ਼, ਤੇ ਵੈਰੀ ਦੇ ਵਕੀਲਾਂ ਵਾਲਾ ਕਾਗ਼ਜ਼ ਵੀ ਸੰਭਾਲ ਲਏ। ਤੇ ਸਿੱਖਾਂ ਨੂੰ ਹੁਕਮ ਦਿਤਾ, ਕਿ ਸਾਰੇ ਏਥੋਂ ਨਿਕਲਨ ਦੀ ਤਿਆਰੀ ਕਰੋ।

ਵੈਰੀ ਦੀ ਗਿਣਤੀ ਦਸ ਲੱਖ ਲਿਖੀ ਹੈ।

ਗੁਰੂ ਜੀ ਨੇ ਕਿਹਾ, ਬਸਤਰ ਆਦਿ ਸਭ ਸਾੜ ਦਿਹੋ, ਤੇ ਧਨ ਤੇ ਬਰਤਨ ਆਦਿ ਕੁਛ ਧਰਤੀ ਵਿਚ ਦੱਬ ਦਿਹੋ, ਤੇ ਕੁਛ ਦਰਿਆ ਵਿਚ।

(ਇਸ ਦਾ ਅਰਥ : ਅੱਜ ਦੀ ਸਾੜ ਫੂਕ ਦੀ ਨੀਤੀ, ਉਸ ਸਮੇਂ ਵੀ ਪਰਚਲਤ ਸੀ, ਤਾਂ ਕਿ ਉਹਨਾਂ ਵਸਤੂਆਂ ਦਾ ਲਾਭ ਵੈਰੀ ਨਾ ਉਠਾ ਸਕੇ।)

ਰਾਤ ਦੇ ਹਨੇਰੇ ਵਿਚ ਨਿਕਲਣ ਦਾ ਹੁਕਮ ਹੋਇਆ। ਓਦੋਂ ਤਕ ਸਭ ਤਿਆਰੀ ਕਰ ਲਈ।

# ਅੰਸੂ ੩੧

(ਅਨੰਦਪੁਰ ਛਡਣਾ)

ਸਾਰਾ ਵਹੀਰ ਤਿਆਰ ਹੋ ਪਿਆ। ਮਾਤਾ ਗੁਜਰੀ ਜੀ ਨੇ ਕੁਛ ਮੋਹਰਾਂ ਵੀ ਖੱਚਰ 'ਤੇ ਲੱਦ ਲਈਆਂ। ਵਹੀਰ ਨੂੰ ਅੱਗੇ ਤੋਰਿਆ, ਤੇ ਫ਼ੌਜ ਸਣੇ ਗੁਰੂ ਜੀ ਪਿੱਛੇ ਪਿੱਛੇ ਤੁਰੇ। ਗੁਰੂ ਤੇਗ ਬਹਾਦਰ ਜੀ ਦੇ ਅਸਥਾਨ ਦੀ ਸੇਵਾ 'ਗੁਰਬਖ਼ਸ਼' ਸਾਧੂ ਨੂੰ ਸੌਂਪ ਕੇ ਤੇ ਅਰਦਾਸ ਕਰਕੇ ਗੁਰੂ ਜੀ ਵੀ ਤੁਰ ਪਏ। ਉਸ ਸਮੇਂ ਡੂਢ ਪਹਿਰ ਰਾਤ ਬੀਤ ਚੁੱਕੀ ਸੀ। ਪੰਜ ਸੌ ਸਿੰਘ ਨਾਲ ਸਨ। ਕੀਰਤਪੁਰ ਤੋਂ ਅੱਠ-ਨੌਂ ਕੋਹ ਪੂਰਬ ਵੱਲ ਗੁਰੂ ਜੀ ਪਿੰਡ 'ਰਾਮ ਘਨੌਲੇ' ਪਾਸ ਜਾ ਪਹੁੰਚੇ। ਉਸ ਸਮੇਂ ਵੈਰੀ ਨੂੰ ਪਤਾ ਲੱਗਾ, ਤਾਂ ਉਹ ਸਾਰੇ ਮਗਰ ਲੱਗ ਤੁਰੇ। ਵੈਰੀ ਨੇੜੇ ਪਹੁੰਚੇ, ਤਾਂ ਜੰਗ ਸ਼ੁਰੂ ਹੋ ਗਿਆ। ਫਿਰ ਸਿੰਘਾਂ ਸਮਝਿਆ, ਕਿ ਗੁਰੂ ਜੀ ਕਿਲ੍ਹਾ ਨਾ ਛੱਡਣ ਦੇ ਹੱਕ ਵਿਚ ਠੀਕ ਸਨ।

---

# ਅੰਸੂ ੩੨

(ਉਦੇ ਸਿੰਘ ਸ਼ਹੀਦ)

ਗੁਲਾਬ ਰਾਏ ਤੇ ਸ਼ਾਮ ਸਿੰਘ ਨੂੰ ਮਹਾਰਾਜ ਨੇ ਚਿੱਠੀ ਦੇ ਕੇ ਨਾਹਣ ਦੇ ਰਾਜੇ ਪਾਸ ਭੇਜ ਦਿਤਾ। ਰਾਜੇ ਨੇ ਉਹਨਾਂ ਨੂੰ 'ਗਿਰਵੀ' ਨਾਮ ਦਾ ਪਿੰਡ ਦੇ ਦਿਤਾ।

ਬਾਬਾ ਅਜੀਤ ਸਿੰਘ ਜੀ ਆਪਣੇ ਜਥੇ ਸਮੇਤ ਵੈਰੀ ਸਾਮ੍ਹਣੇ ਛਾਤੀ ਡਾਹ ਖਲੇ। ਵੈਰੀ ਦੇ ਵਧਦੇ ਕਦਮ ਰੁਕ ਗਏ। ਗੁਰੂ ਜੀ ਅੱਗੇ ਜਾ ਰਹੇ ਸਨ। ਉਹਨਾਂ ਅਜੀਤ ਸਿੰਘ ਦੀ ਮਦਦ ਵਾਸਤੇ ਉਦੇ ਸਿੰਘ ਨੂੰ ਭੇਜਿਆ। ਉਦੇ ਸਿੰਘ ਨੇ ਅਜੀਤ ਸਿੰਘ ਦੇ ਮੋਰਚੇ ਸੰਭਾਲ ਲਏ। ਉਸ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਅਜੀਤ ਸਿੰਘ ਨੂੰ ਅੱਗੇ ਤੋਰ ਦਿਤਾ, ਕਿ ਉਹ ਜਾ ਕੇ ਗੁਰੂ ਜੀ ਨਾਲ ਮਿਲੇ। ਮੁੱਠੀ ਭਰ ਯੋਧਿਆਂ ਸਣੇ ਉਦੇ ਸਿੰਘ ਵੈਰੀ ਦਲ ਨੂੰ ਰੋਕ ਖਲਾ। ਘਮਸਾਣ ਯੁੱਧ। ਏਥੇ ਸੈਂਕੜਿਆਂ ਨੂੰ ਮਾਰ ਕੇ ਉਦੇ ਸਿੰਘ ਸ਼ਹੀਦ ਹੋ ਗਿਆ।

---

# ਅੰਸੂ ੩੩

(ਭਾਈ ਜੀਵਨ ਸਿੰਘ ਸ਼ਹੀਦ)

ਗੁਰੂ ਜੀ ਨਦੀ ਕਨਾਰੇ ਆ ਪਹੁੰਚੇ। ਵੈਰੀ ਫਿਰ ਪਿੱਛੋਂ ਆ ਮਿਲੇ। ਏਥੇ ਭਾਈ ਜੀਵਣ ਸਿੰਘ (ਰੰਗਰੇਟਾ) ਆਪਣੇ ਜਥੇ ਸਣੇ ਡਟ ਗਿਆ। ਬੜਾ ਸਖ਼ਤ ਯੁੱਧ ਹੋਇਆ। ਜੀਵਣ ਸਿੰਘ ਏਥੇ ਸ਼ਹੀਦ ਹੋ ਗਿਆ।

ਸਰਸਾ ਨਦੀ ਉਸ ਵੇਲੇ ਭਰੀ ਵਗਦੀ ਸੀ। ਗੁਰੂ ਜੀ ਨੇ ਉਸ ਨੂੰ ਸਰਾਪ ਦੇ ਦਿਤਾ।

" 'ਸਰਸਾ ਨਾਰਾ, (ਨਾਲਾ) ਬਡੋ ਗੁਰ ਮਾਰਾ' ...੨੪ "

ਕੁਛ ਸਿੰਘ ਨਦੀ ਵਿਚ ਰੁੜ੍ਹ ਗਏ, ਤੇ ਕੁਛ ਗੁਰੂ ਜੀ ਨਾਲ ਪਾਰ ਹੋ ਗਏ।

ਗੁਰੂ ਜੀ ਦੇ ਦੋਵੇਂ ਮਹਿਲ ਦਿੱਲੀ ਦੇ ਸਿੰਘਾਂ ਨਾਲ ਹੋ ਤੁਰੇ। ਇਕ ਰਾਤ ਰੋਪੜ ਗੁਜ਼ਾਰ ਕੇ ਉਹ ਅਗਾਂ ਦਿੱਲੀ ਨੂੰ ਤੁਰ ਗਏ।

ਮਾਤਾ ਗੁਜਰੀ ਜੀ ਦੋ ਛੋਟੇ ਪੋਤਰਿਆਂ ਸਣੇ ਦਰਿਆਉਂ ਪਾਰ ਹੋ ਗਏ।

ਪੈਂਤੀ ਸਿੰਘਾਂ ਨਾਲ ਗੁਰੂ ਜੀ ਰੋਪੜ ਵੱਲ ਚਲੇ ਗਏ।

"ਸੂਰਮੇ ਸਿੰਘ ਗੁਰੂ ਸੰਗ ਸਾਯੁਧ ਪੰਚ ਰੁ ਤੀਸ ਗਏ ਤ੍ਰਿਸ ਕਾਲਾ। ੪੦।"

ਬਾਕੀ ਸਿੰਘ ਨਦੀ ਕਨਾਰੇ ਵੈਰੀ ਨਾਲ ਲੜਨ ਲੱਗੇ। ਏਥੇ ਸਿਰਫ਼ ਪੰਜ ਸਿੰਘ ਬਚੇ, ਹੋਰ ਸਭ ਸ਼ਹੀਦ ਹੋ ਗਏ। ਉਹ ਪੰਜੇ ਵੀ ਗੁਰੂ ਜੀ ਦੇ ਮਗਰ ਤੁਰ ਪਏ।

---

# ਅੰਸੂ ੩੪

(ਚਮਕੌਰ ਪੁੱਜਣਾ)

ਸਰਸਾ ਪਾਰ ਕਰ ਕੇ ਗੁਰੂ ਜੀ 'ਬੂਰ ਮਾਜਰੇ' ਪਿੰਡ ਪਹੁੰਚੇ। ਕੁਛ ਸਿੰਘ ਨਾਲ ਸਨ ਓਥੇ ਹੱਥ ਮੂੰਹ ਧੋਤਾ ਤੇ ਪਾਣੀ ਪੀਤਾ। ਓਥੋਂ ਫਿਰ ਅੱਗੇ ਤੁਰ ਪਏ।

ਇਕ ਮੁਸਲਮਾਨ ਨੇ ਆ ਕੇ ਖ਼ਬਰ ਦਿਤੀ, ਕਿ ਪਿਛੇ ਦਸ ਲੱਖ ਵੈਰੀ ਆ ਰਿਹਾ ਹੈ। ਗੁਰੂ ਜੀ ਚਮਕੌਰ ਵੱਲ ਹੋ ਤੁਰੇ।

ਚਮਕੌਰ ਤੋਂ ਬਾਹਰ ਇਕ ਬਾਗ ਵਿਚ ਗੁਰੂ ਜੀ ਨੇ ਜਾ ਡੇਰਾ ਕੀਤਾ। ਪਿਛੋਂ ਸਿੰਘਾਂ ਨੇ ਆ ਕੇ ਦੱਸਿਆ, ਕਿ ਵੈਰੀ ਮਗਰ ਮਗਰ ਆ ਰਿਹਾ ਹੈ। ਗੁਰੂ ਜੀ ਨੇ ਨੰਬਰਦਾਰ ਨੂੰ ਬੁਲਾਇਆ। ਉਹਨੇ ਬਹਾਨਾ ਕੀਤਾ, ਕਿ ਮੈਂ ਸੱਖਣੇ ਹੱਥੀਂ ਕਿਵੇਂ ਜਾਵਾਂ? ਦਇਆ ਸਿੰਘ ਨੇ ਕੋਲੋਂ ਪੰਜ ਮੋਹਰਾਂ ਦੇ ਕੇ ਕਿਹਾ, 'ਲੈ, ਹੁਣ ਚੱਲ।'

ਨੰਬਰਦਾਰ ਨੇ ਓਹਾ ਮੋਹਰਾਂ ਗੁਰੂ ਜੀ ਦੀ ਭੇਟਾ ਆ ਧਰੀਆਂ। ਗੁਰੂ ਜੀ ਨੇ ਉਸ ਤੋਂ ਹਵੇਲੀ (ਗੜ੍ਹੀ) ਮੰਗੀ, ਤਾਂ ਉਸ ਨੇ ਟਾਲ ਮਟੋਲ ਕੀਤੀ। ਗੁਰੂ ਜੀ ਦੇ ਹੁਕਮ ਨਾਲ ਸਿੰਘਾਂ ਨੇ ਉਸ ਨੂੰ ਪਕੜ ਲਿਆ। ਗੁਰੂ ਜੀ ਉਸ ਹਵੇਲੀ ਵੱਲ ਤੁਰ ਪਏ। ਅੱਗੇ ਇਕ ਗ਼ਰੀਬ ਆਦਮੀ ਮਿਲਿਆ। ਗੁਰੂ ਜੀ ਨੇ ਉਸ ਤੋਂ ਪੁਛਿਆ, ਤਾਂ ਉਸ ਨੇ ਕਿਹਾ, 'ਮੇਰਾ ਵੀ ਵਿਚ ਹਿੱਸਾ ਹੈ, ਮੈਂ ਗ਼ਰੀਬ ਹਾਂ। ਕੁਛ ਧਨ ਦੇ ਦਿਹੋ, ਤਾਂ ਮੈਂ ਆਪਣੇ ਬੂਹੇ ਥਾਣੀ ਦਾਖ਼ਲ ਕਰਾ ਦੇਂਦਾ ਹਾਂ।'

ਗੁਰੂ ਜੀ ਨੇ ਉਸ ਨੂੰ ਪੰਜਾਹ ਮੋਹਰਾਂ ਦੇ ਦਿਤੀਆਂ।

ਉਸ ਗ਼ਰੀਬ ਜੱਟ ਨੇ ਆਪਣਾ ਬੂਹਾ ਖ਼ੁਹਲ ਕੇ ਗੁਰੂ ਜੀ ਨੂੰ ਅੰਦਰ ਲੰਘਾ ਲਿਆ ਸਿੱਖਾਂ ਨੇ ਨੰਬਰਦਾਰ ਤੇ ਉਸ ਦੇ ਪਰਵਾਰ ਨੂੰ ਹਵੇਲੀ ਚੋਂ ਬਾਹਰ ਕਢ ਦਿਤਾ, ਤੇ ਆਪ ਮੋਰਚੇ ਬੰਦੀ ਕਰ ਲਈ।

---

# ਅੰਸੂ ੩੫

(ਚਮਕੌਰ ਵਿਚ ਤਿਆਰੀ)

ਦੁਸ਼ਮਣ ਇਸ ਉਲਝਣ ਵਿਚ ਸਨ, ਕਿ ਸਰਸਾ ਦੀ ਜੰਗ ਵਿਚ ਗੁਰੂ ਜੀ ਸ਼ਹੀਦ ਹੋ ਗਏ ਹੋਣ, ਜਾਂ ਕਿਧਰੇ ਜਿਉਂਦੇ ਨਿਕਲ ਗਏ ਹੋਣ। ਚਮਕੌਰ ਦੇ ਉਸ ਜੱਟ ਨੇ ਸਰਕਾਰੀ ਫ਼ੌਜ ਨੂੰ ਖ਼ਬਰ ਜਾ ਦਿੱਤੀ, ਕਿ ਗੁਰੂ ਇਸ ਸਮੇਂ ਚਮਕੌਰ ਵਿਚ ਹੈ। ਉਹਨੇ ਸਾਡੇ ਘਰ ਉਤੇ ਜ਼ਬਰਦਸਤੀ ਕਬਜ਼ਾ ਕਰ ਲਿਆ ਹੈ। ਇਹ ਖ਼ਬਰ ਮਿਲਦੇ ਸਾਰ ਸਰਕਾਰੀ ਫ਼ੌਜ ਚਮਕੌਰ ਵੱਲ ਤੁਰ ਪਈ।

ਦੁਸ਼ਮਣ ਦਲ ਦੇ ਅਫ਼ਸਰ : ਨਾਹਰ ਖ਼ਾਂ, ਗ਼ੈਰਤ ਖ਼ਾਂ, ਪੁਲਾਦ ਖ਼ਾਂ, ਇਸਮਾਈਲ ਖ਼ਾਂ, ਬਹਾਦਰ ਖ਼ਾਂ, ਸੁਲਤਾਨ ਖ਼ਾਂ, ਜਹਾਨ ਖ਼ਾਂ, ਮੀਆਂ ਖ਼ਾਨ, ਭੂਰੇ ਖ਼ਾਨ, ਸੈਦ ਖ਼ਾਨ, ਨੂਰੇ ਖ਼ਾਨ, ਫੂਲ ਖ਼ਾਨ, ਗੁਲ ਖ਼ਾਨ, ਹੁਸੈਨ ਖ਼ਾਨ, ਬਲੀ ਬੇਗ, ਖ਼ਲੀਲ ਖ਼ਾਨ, ਹਯਾਤ ਬੇਗ, ਕਰਮ ਬੇਗ, ਮਹਿਮੂਦ ਅਲੀ, ਜਾਫ਼ਰ ਬੇਗ, ਖ਼ੁਆਜਾ ਮਰਦੂਦ, ਆਦਿ। ਸਭ ਦਾ ਸੈਨਾਪਤੀ ਸਰਹਿੰਦ ਦਾ ਸੂਬੇਦਾਰ ਵਜ਼ੀਦ ਖ਼ਾਨ (ਵਜ਼ੀਰ ਖ਼ਾਨ) ਸੀ। ਨਾਲ ਹੀ ਲਾਹੌਰ ਦਾ ਸੂਬੇਦਾਰ ਸੀ। ਪਹਾੜੀ ਰਾਜੇ ਵੀ ਸਾਰੇ ਸਣੇ ਸੈਨਾ ਨਾਲ ਸਨ। ਕੁੱਲ ਗਿਣਤੀ ਦਸ ਲੱਖ ਦੇ ਕਰੀਬ ਸੀ।

ਗੁਰੂ ਜੀ ਦੇ ਸਾਥ ਸਨ : ਸਾਹਿਬ ਅਜੀਤ ਸਿੰਘ, ਸਾਹਿਬ ਜ਼ੋਰਾਵਰ ਸਿੰਘ, ਪੰਜੇ ਪਿਆਰੇ, ਪੰਜੇ ਮੁਕਤੇ, ਮਾਨ ਸਿੰਘ, ਧਯਾਨ ਸਿੰਘ, ਦਾਨ ਸਿੰਘ, ਧੰਨਾ ਸਿੰਘ, ਆਲਮ ਸਿੰਘ, ਸ਼ਾਮ ਸਿੰਘ, ਮੁਹਰ ਸਿੰਘ, ਬੀਰ ਸਿੰਘ, ਸੁੱਖਾ ਸਿੰਘ, ਸੰਤ ਸਿੰਘ, ਕੋਠਾ ਸਿੰਘ (ਰੰਘਰੇਟਾ), ਮਦਨ ਸਿੰਘ (ਰਵਦਾਸੀਆ), ਆਦਿ।

ਗੁਰੂ ਜੀ ਨੇ ਹਵੇਲੀ ਦੀਆਂ ਚਾਰੇ ਬਾਹੀਆਂ ਮਜ਼ਬੂਤ ਕਰ ਲਈਆਂ। ਆਪ ਮਹਾਰਾਜ ਚੁਬਾਰੇ ਵਿਚ ਬੈਠ ਗਏ।

ਨੱਗਰ ਨਿਵਾਸੀ ਬਹੁਤੇ ਡਰਦੇ ਘਰ ਛੱਡ ਕੇ ਨੱਸ ਗਏ।

---

# ਅੰਸੂ ੩੬

(ਚਮਕੌਰ ਯੁੱਧ)

ਦੁਸ਼ਮਣ ਨੇ ਬਾਹਰੋਂ ਧਾਵਾ ਬੋਲਿਆ, ਤਾਂ ਸਿੰਘਾਂ ਅੰਦਰੋਂ ਮਰਦਾਂ ਵਾਂਗ ਤੀਰਾਂ ਗੋਲੀਆਂ ਨਾਲ ਵੈਰੀ ਦਾ ਸਵਾਗਤ ਕੀਤਾ।

(ਯੁੱਧ ਦਾ ਵਰਣਨ ਬਹੁਤ ਸੁੰਦਰ ਹੈ। ਛੰਦਾਂ ਦੀਆਂ ਚਾਲਾਂ ਵੀ ਬੜੀਆਂ ਚਲੰਤ ਤੇ ਬੀਰ-ਰਸੀ ਹਨ।)

---

# ਅੰਸੂ ੩੭

(ਜੰਗ ਜਾਰੀ)

ਪਹਿਲਾਂ ਪੰਜ ਸਿੰਘ (ਖ਼ਜ਼ਾਨ ਸਿੰਘ, ਧਿਆਨ ਸਿੰਘ, ਦਾਨ ਸਿੰਘ ਆਦਿ) ਹਵੇਲੀ ਤੋਂ ਬਾਹਰ ਨਿਕਲ ਕੇ ਲੜੇ, ਤੇ ਸੈਂਕੜਿਆਂ ਮਾਰ ਕੇ ਸ਼ਹੀਦ ਹੋ ਗਏ।

ਫਿਰ ਮੋਹਕਮ ਸਿੰਘ 'ਪਿਆਰਾ' ਇਕੱਲਾ ਹੀ ਹਵੇਲੀ ਤੋਂ ਬਾਹਰ ਨਿਕਲਕੇ ਲੜਿਆ, ਤੇ ਖ਼ੂੰਨ ਦੀ ਹੋੱਲੀ ਖੇਡ ਕੇ ਸ਼ਹੀਦ ਹੋ ਗਿਆ।

ਵੈਰੀ ਦਰਵਾਜ਼ੇ ਵੱਲ ਵਧੇ, ਤਾਂ ਹਿੰਮਤ ਸਿੰਘ ਤੇ ਸਾਹਿਬ ਸਿੰਘ ਹਵੇਲੀਓਂ ਬਾਹਰ ਨਿਕਲ ਕੇ ਲੜੇ। ਦੋਹਾਂ ਨੇ ਵੈਰੀ ਦਲ ਵਿਚ ਭਾਜੜ ਪਾ ਦਿਤੀ। ਅੰਤ ਸੈਂਕੜੇ ਫੱਟ ਖਾ ਕੇ ਦੋਵੇਂ ਸ਼ਹੀਦ ਹੋ ਗਏ।

ਫਿਰ ਈਸ਼ਰ ਸਿੰਘ, ਦੇਵਾ ਸਿੰਘ ਆਦਿ ਪੰਜੇ ਮੁਕਤੇ ਮੈਦਾਨ ਵਿਚ ਆ ਗਏ। ਪੰਜੇ ਸ਼ਹੀਦ ਹੋ ਗਏ, ਤੇ ਆਪਣੇ ਨਾਮ ਸਫਲ ਕਰ ਗਏ।

---

# ਅੰਸੂ ੩੮

ਫਿਰ ਮੋਹਰ ਸਿੰਘ, ਕੀਰਤ ਸਿੰਘ, ਅਨੰਦ ਸਿੰਘ, ਲਾਲ ਸਿੰਘ, ਕੇਸਰਾ ਸਿੰਘ, ਅਮੋਲਕ ਸਿੰਘ। ਇਹ ਸਿੰਘ ਵੀ ਮੈਦਾਨ ਵਿਚ ਜੂਝ ਗਏ। ਨਾਹਰ ਖ਼ਾਂ ਅੱਗੇ ਵਧਿਆ। ਉਹ ਕੰਧ ਨੇੜੇ ਪੁੱਜਾ, ਤਾਂ ਗੁਰੂ ਜੀ ਨੇ ਇਕ ਤੀਰ ਨਾਲ ਉਸਨੂੰ ਸਦਾ ਦੀ ਨੀਂਦ ਸੁਆ ਦਿਤਾ। ਇਹ ਵੇਖ ਕੇ ਖ਼ਵਾਜ਼ਾ 'ਮਰਦੂਦ' ਕੰਧ ਉਹਲੇ ਲੁਕ ਗਿਆ। ਇਕ ਹੋਰ ਪਠਾਨ ਦੀਵਾਰ ਵੱਲ ਅੱਗੇ ਵਧਿਆ। (ਨਾਮ ਨਹੀਂ ਲਿਖਿਆ।) ਗੁਰੂ ਜੀ ਨੇ ਉਸਨੂੰ ਵੀ ਤੀਰ ਨਾਲ ਮਾਰ ਦਿਤਾ।

ਇਸਤਰਾਂ ਅੱਧੇ ਸਿੰਘ ਸ਼ਹੀਦ ਹੋ ਗਏ।

---

# ਅੰਸੂ ੩੯

(ਬਾਬਾ ਅਜੀਤ ਸਿੰਘ ਜੀ ਦਾ ਜੰਗ)

ਬਾਬਾ ਅਜੀਤ ਸਿੰਘ ਜੀ ਦੇ ਨਾਲ ਕੇਵਲ ਪੰਜ ਸਿੰਘ ਚੜ੍ਹੇ। ਵੈਰੀਆਂ ਦੇ ਘਾਣ ਲਾਹ ਕੇ ਉਹ ਛੀਏ ਸ਼ਹੀਦ ਹੋ ਗਏ।

---

# ਅੰਸੂ ੪੦

(ਬਾਬਾ ਜ਼ੋਰਾਵਰ ਸਿੰਘ ਜੀ ਦਾ ਜੁੱਧ)

(ਕਵੀ ਜੀ ਦੂਸਰਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਨੂੰ ਮੰਨਦੇ ਹਨ, ਤੇ ਜੁਝਾਰ

ਸਿੰਘ ਨੂੰ ਉਸ ਤੋਂ ਛੋਟਾ, ਭਾਵ ਤੀਸਰੇ ਥਾਂ।)

ਬਾਬਾ ਜ਼ੋਰਾਵਰ ਸਿੰਘ ਨਾਲ ਵੀ ਪੰਜ ਸਿੰਘ ਹੀ ਚੜ੍ਹੇ।

(ਕਵੀ ਜੀ ਗੁਰੂ ਜੀ ਦੇ ਨਾਲ ਸਿੰਘਾਂ ਦੀ ਕੁੱਲ ਗਿਣਤੀ ਚਾਲੀ ਹੀ ਮੰਨਦੇ ਹਨ।)

ਬਾਬਾ ਜ਼ੋਰਾਵਰ ਸਿੰਘ ਜੀ ਤੇ ਪੰਜੇ ਸਾਥੀ ਸਿੰਘ ਵੀ ਸੈਂਕੜਿਆਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਗੁਰੂ ਜੀ ਦੇ ਤੀਰ ਅਜੇ ਵੀ ਗੜ੍ਹੀ ਵਿਚੋਂ ਆ ਰਹੇ ਸਨ। ਇਸ ਸਮੇਂ ਤਕ ਰਾਤ ਪੈ ਗਈ।

---

# ਅੰਸੂ ੪੧

(ਗੁਰੂ ਜੀ ਦਾ ਚਮਕੌਰ ਤੋਂ ਨਿਕਲਨਾ, ਤੇ ਪੰਥ ਨੂੰ ਗੁਰਿਆਈ)

ਰਾਤ ਪੈ ਗਈ। ਗੁਰੂ ਜੀ ਪਾਸ ਪੰਜ ਸਿੰਘ ਰਹਿ ਗਏ : ਦਯਾ ਸਿੰਘ, ਧਰਮ ਸਿੰਘ ਮਾਨ ਸਿੰਘ, ਸੰਗਤ ਸਿੰਘ ਤੇ ਸੰਤ ਸਿੰਘ। ਮਹਾਰਾਜ ਨੇ ਪੰਜਾਂ ਸਿੱਖਾਂ ਨੂੰ ਗੁਰਿਆਈ ਦੇ ਦਿਤੀ। ਕਿਹਾ, ਏਹਾ ਪੰਥ ਦੇ ਮੁਖੀ ਹਨ। ਜਿੱਥੇ ਪੰਜ ਸਿੰਘ ਹੋਣਗੇ, ਓਥੇ ਅਸੀਂ ਹੋਵਾਂਗੇ। ਪੰਜ ਅੰਮ੍ਰਿਤ ਛਕਾ ਸਕਣਗੇ। ਤੇ ਪੰਜ ਹੀ ਕਿਸੇ ਨੂੰ ਤਨਖ਼ਾਹ ਲਾ ਕੇ ਬਖ਼ਸ਼ ਸਕਣਗੇ।

"ਇਮ ਪਾਂਚਨ ਕੀ ਮਹਿਮਾ ਕਹਿ ਕੈ
ਤੀਨ ਪ੍ਰਕਰਮਾ ਫਿਰ ਕਰਿ ਦੀਨਿ।
ਅਰਪੇ ਸ਼ਸਤ੍ਰ ਜਿਗਾ ਅਰੁ ਕਲਗੀ,
ਨਿਜ ਕਰ ਤੇ ਸਿਰ ਬੰਧਨ ਕੀਨਿ।...੪।"

ਗੁਰਿਆਈ ਪਾ ਕੇ ਸਿੰਘਾਂ ਨੇ ਬੇਨਤੀ ਕੀਤੀ,

"ਪੰਚਹੁੰ ਸਿੰਘਨਿ ਹਾਥ ਜੋਰ ਕਹਿਂ
'ਰਾਵਰਿ ਚਰਨਨ ਅਰਪੇ ਸੀਸ।
ਹਮ ਜੈਸੇ ਤੁਮ ਕਹੁ ਜਨ ਲਾਖਹੁਂ,
ਹਮ ਕੋ ਤੁਮ ਏਕੈ ਜਗਦੀਸ਼।...੫।"

ਸਿੰਘਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਚਮਕੌਰ ਛਡਣ ਵਾਸਤੇ ਤਿਆਰ ਹੋ ਗਏ। ਦੱਯਾ ਸਿੰਘ, ਮਾਨ ਸਿੰਘ ਤੇ ਧਰਮ ਸਿੰਘ, ਇਹ ਤਿੰਨੇ ਗੁਰੂ ਜੀ ਦੇ ਨਾਲ ਤਿਆਰ ਹੋਏ।

ਤੁਰਨ ਲਗਿਆਂ, ਗੁਰੂ ਜੀ ਨੇ ਕਲਗੀ ਭਾਈ ਸੰਤ ਸਿੰਘ ਜੀ ਨੂੰ ਸੌਂਪੀ।

(ਕਵੀ ਜੀ ਨਾਲ ਕੁਛ ਭੁਲੇਖਾ ਪਾਊ ਸ਼ਬਦ ਵੀ ਵਰਤਦੇ ਹਨ। ਜਿਵੇਂ...)

"ਸੰਤ ਸਿੰਘ ਖਤ੍ਰੀ ਸਿਖ ਸੁਭ ਮਤਿ
ਥਾਪਯੋ ਪੰਚਹੁਂ ਮਹਿਂ ਬਡਿਆਇ।
ਤਿਸ ਕੋ ਗੁਰਤਾ ਅਰਪਨ ਕੀਨਸਿ,

ਪ੍ਰਥਮ ਖਾਲਸੇ ਮਹਿ ਤਿਨ ਪਾਇ ।...੧੦।"

(ਅੱਗੇ ਸ਼ੰਕਾ ਪਰਗਟ ਕਰਦੇ ਹਨ)

"ਕਿਤਕ ਕਹਤਿ ਸੰਗਤ ਸਿੰਘ ਬੰਗਸੀ,
ਬੰਗਸ ਦੇਸ਼ ਬਿਖੈ ਤੇ ਆਇ ।
ਤਿਸ ਕੋ ਕਰਯੋ ਸਥਾਪਨ ਤਿਸ ਛਿਨ,
ਗੁਰਤਾ ਦਈ ਜਿਗਾ ਪਹਿਰਾਇ ।...੧੧।"

(ਕਵੀ ਜੀ ਦੋਹੀਂ ਥਾਈਂ ਸ਼ਬਦ 'ਗੁਰਤਾ' ਵਰਤਦੇ ਹਨ । ਤੇ ਉਪਰ ਲਿਖ ਆਏ ਹਨ, ਪੰਜਾਂ ਨੂੰ ਗੁਰਿਆਈ ਬਖ਼ਸ਼ੀ । ਪੰਜਾਂ ਦਾ ਅਰਥ ਤਾਂ 'ਪੰਥ' ਲਿਆ ਜਾ ਸਕਦਾ ਹੈ । ਪਰ ਇਕ ਨੂੰ 'ਗੁਰਤਾ' ਦੇਣ ਦਾ ਕੀ ਅਰਥ ? ਨਦੇੜ ਵਿਚ ਮਹਾਰਾਜ ਨੇ 'ਗੁਰੂ ਗ੍ਰੰਥ' ਸਾਹਿਬ ਨੂੰ ਗੁਰਿਆਈ ਬਖ਼ਸ਼ੀ । ਸਹੀ ਅਰਥਾਂ ਵਿਚ ਏਥੇ ਮਹਾਰਾਜ ਨੇ 'ਪੰਥ ਨੂੰ ਗੁਰਿਆਈ ਦਾ' ਐਲਾਨ ਕੀਤਾ । ਨਦੇੜ ਵਿਚ 'ਗੁਰੂ ਗ੍ਰੰਥ' ਸਾਹਿਬ ਨੂੰ ਗੁਰਿਆਈ ਦੇ ਕੇ ਪੰਥ ਨੂੰ ਉਸਦੇ ਅਧੀਨ ਕੀਤਾ ।)

(ਸਿੰਘ ਗੁਰੂ ਜੀ ਨੂੰ ਚਮਕੌਰ ਵਿਚੋਂ ਜਾਣ ਵਾਸਤੇ ਕਹਿੰਦੇ ਹਨ, ਤਾਂ ਅੱਗੋਂ ਗੁਰੂ ਜੀ ਦਾ ਉਤਰ ਹੈ :)

"ਪੰਥ ਹੋਨਿ ਕੀ ਸੋਚ ਨ ਧਰੀਅਹਿ,
ਕ੍ਰਿਪਾ ਅਕਾਲ ਕਾਲਕਾ ਮਾਇ ।...੧੭।"

(ਕਾਲਕਾ ਮਾਈ ਕਵੀ ਜੀ ਦੇ ਦਮਾਗ਼ ਵਿਚ ਪੂਰੀ ਤਰਾਂ ਸਮਾਈ ਹੋਈ ਹੈ । ਕਵੀ ਜੀ 'ਕਾਲਕਾ' ਨੂੰ ਅਕਾਲ ਪੁਰਖ ਦੇ ਬਰਾਬਰ ਦਰਜਾ ਦੇ ਰਹੇ ਹਨ । ਇਸ ਤੋਂ ਕੀ ਸਮਝਿਆ ਜਾਏ ।)

ਪਿਛੇ ਗੜ੍ਹੀ ਵਿਚ ਛਡਿਆ ਸੰਤ ਸਿੰਘ ਤੇ ਸੰਗਤ ਸਿੰਘ ਨੂੰ । ਦੋਹਾਂ ਦਾ ਮੁਹਾਂਦਰਾ, ਕੱਦ ਤੇ ਉਮਰ ਗੁਰੂ ਜੀ ਨਾਲ ਮਿਲਦੀ ਸੀ ।

"ਗੁਰ ਸਮਸਰ ਬਯ, ਸ਼ਮਸ ਗੁਰੂ ਸਮ,
ਪਰੇ ਦੂਰ ਤੇ ਸਮ ਪਹਿਚਾਨ ।੧੯।"

(ਸਮਸਰ=ਬਰਾਬਰ । ਬਯ=ਉਮਰ । ਸ਼ਮਸ=ਦਾਹੜਾ ।)

ਤਿੰਨਾ ਸਿੰਘਾਂ ਨਾਲ ਗੁਰੂ ਜੀ ਬਾਹਰ ਨਿਕਲੇ ਤੇ ਉਹਨਾਂ ਨੂੰ ਹੁਕਮ ਕੀਤਾ, ਇਸ ਤਾਰੇ ਦੀ ਸੇਧ 'ਤੇ ਚੱਲਣਾ ਹੈ ।

---

# ਅੰਸ ੪੨

(ਮਾਛੀਵਾੜਾ)

ਗੜ੍ਹੀ ਤੋਂ ਬਾਹਰ ਨਿਕਲ ਕੇ ਗੁਰੂ ਜੀ ਨੇ ਤਾੜੀ ਮਾਰ ਕੇ ਤਿੰਨ ਵਾਰ ਕਿਹਾ, 'ਹਿੰਦੂਆਂ ਦਾ ਪੀਰ ਜਾ ਰਿਹਾ ਹੈ ।' ਦੁਸ਼ਮਣ ਘਬਰਾ ਕੇ ਉੱਠੇ, ਤੇ ਬਹੁਤ ਸਾਰੇ ਆਪਸ

ਵਿਚ ਕੱਟ ਮਰੇ। ਇਕ ਪਾਸੇ ਗੁਰੂ ਜੀ ਤੇ ਇਕ ਪਾਸੇ ਤਿੰਨੇ ਸਿੰਘ ਘੇਰੇ ਵਿਚੋਂ ਨਿਕਲ ਗਏ।

ਸਵਾ ਕੋਹ ਦੂਰ ਜਾ ਕੇ ਗੁਰੂ ਜੀ ਛੰਭ ਵਿਚ ਇਕ ਜੰਡ ਹੇਠ ਬੈਠ ਗਏ। ਦੋ ਆਦਮੀ ਮਹਿੰ ਦੀ ਭਾਲ ਵਿਚ ਓਥੇ ਆ ਨਿਕਲੇ।

(ਕਵੀ ਏਥੇ ਰਾਤ ਚਾਂਦਨੀ ਲਿਖਦੇ ਹਨ।)

ਗੁਰੂ ਜੀ ਨੇਂ ਉਹਨਾਂ ਨੂੰ ਜਵਾਹਰਾਂ ਜੜਿਆ ਖ਼ੰਜਰ ਦਿਤਾ, ਕਿ ਚੁੱਪ ਰਹੋ। ਪਰ ਉਹ ਫਿਰ ਰੌਲਾ ਪਾਉਣ ਲੱਗਾ। ਗੁਰੂ ਜੀ ਨੇ ਕਿਹਾ, 'ਆ ਹੋਰ ਧਨ ਦੇ ਦੇਂਦੇ ਹਾਂ।' ਉਹ ਨੇੜੇ ਆਇਆ, ਤਾਂ ਗੁਰੂ ਜੀ ਨੇ ਖ਼ੰਜ਼ਰ ਰਖਾ ਲਿਆ, ਤੇ ਚੁਪੇੜ ਮਾਰੀ, ਜਿਸ ਨਾਲ ਉਹ ਗੂੰਗਾ ਹੋ ਗਿਆ।

ਗੁਰੂ ਜੀ ਅੱਗੇ ਚਲਦੇ ਗਏ। ਪਹਿਰ ਰਾਤ ਰਹਿ ਗਈ, ਅਫ਼ੀਮ ਛਕਣ ਦਾ ਵੇਲਾ ਹੋ ਗਿਆ, ਤਾਂ ਗੁਰੂ ਜੀ ਉਬਾਸੀਆਂ ਲੈਣ ਲੱਗੇ।

"ਛਤ੍ਰ ਧਾਰ[1] ਕੋ ਸਮਾਂ ਭਯੋ ਤਬ, ਬਾਰ ਬਾਰ ਸ੍ਰੀ ਮੁਖ ਜੰਭਾਇ[2] ।...੧੭।

ਓਥੇ ਗੁਰੂ ਜੀ ਨੇ ਅੱਕ ਦਾ ਦੁੱਧ ਕਢ ਕੇ ਪੀਤਾ।

(ਅਫ਼ੀਮ ਦੀ ਥਾਂ ਅੱਕ ਦਾ ਦੁੱਧ ਪੀਤਾ। ਇਸ ਤੋਂ ਵੱਡੀ ਗੁਰੂ ਜੀ ਦੀ ਕੀ ਨਿਰਾ-ਦਰੀ ਹੋ ਸਕਦੀ ਹੈ।)

ਮਾਛੀ ਵਾੜੇ ਖੂਹ ਦੀ ਟਿੰਡ ਸਰ੍ਹਾਣੇ ਰੱਖ ਕੇ ਗੁਰੂ ਜੀ ਸੌਂ ਗਏ।

---

## ਅੰਸੂ ੪੩

(ਚਮਕੌਰ ਵਿਚ ਪਿਛਲੇ ਸਿੰਘ ਸ਼ਹੀਦ)

ਅਗਲੇ ਦਿਨ ਦੋਵੇਂ ਸਿੰਘ ਸੈਂਕੜਿਆਂ ਨੂੰ ਮਾਰ ਕੇ ਸ਼ਹੀਦ ਹੋ ਗਏ। ਵੈਰੀ ਨੇ ਦੋਹਾਂ ਦੇ ਸਿਰ ਉਤਾਰ ਕੇ ਬਾਦਸ਼ਾਹ ਵੱਲ ਭੇਜਣ ਬਾਰੇ ਸੋਚਿਆ। ਪਰ ਪਿੱਛੋਂ ਕੁਛ ਜਰਨੈਲਾਂ ਨੇ ਕਿਹਾ, ਇਹਨਾਂ ਵਿਚ ਗੁਰੂ ਜੀ ਨਹੀਂ। ਸੋ ਫ਼ੌਜਾਂ ਗੁਰੂ ਜੀ ਦੀ ਭਾਲ਼ ਵਿਚ ਨਿਕਲ ਤੁਰੀਆਂ।

---

## ਅੰਸੂ ੪੪

(ਸਿੰਘ ਗੁਰੂ ਜੀ ਨੂੰ ਮਿਲੇ)

ਭੀਮ ਚੰਦ ਜ਼ਖ਼ਮੀ ਹੋ ਕੇ ਘਰ ਨੂੰ ਤੁਰ ਗਿਆ। ਜ਼ਬਰਦਸਤ ਖ਼ਾਂ ਵੀ ਜ਼ਖ਼ਮੀ ਹੋ ਕੇ ਲਾਹੌਰ ਨੂੰ ਤੁਰ ਗਿਆ।

ਮੀਂਭ ਚੰਦ ਘਰ ਜਾ ਕੇ ਮਰ ਗਿਆ। ਵਜ਼ੀਰ ਖ਼ਾਂ ਵੀ ਓਥੋਂ ਕੂਚ ਕਰ ਗਿਆ।

---

1. ਅਫ਼ੀਮ। 2. ਉਬਾਸੀਆਂ ਲੈਂਦੇ।

ਤਿੰਨੇ ਸਿੰਘ ਭਾਲਦੇ ਭਾਲਦੇ ਸੂਰਜ ਨਿਕਲਦੇ ਤਕ ਗੁਰੂ ਜੀ ਪਾਸ ਜਾ ਪਹੁੰਚੇ। ਗੁਰੂ ਜੀ ਸਿੰਘਾਂ ਦੇ ਜਾਣ 'ਤੇ ਜਾਗ ਪਏ। ਗੁਰਦੇਵ ਦੇ ਪੈਰਾਂ 'ਤੇ ਛਾਲੇ ਪਏ ਹੋਏ ਸਨ। ਮਾਨ ਸਿੰਘ ਗੁਰੂ ਜੀ ਨੂੰ ਕੰਧਾੜੇ ਚੁੱਕ ਕੇ ਨਾਲ ਦੇ ਬਾਗ਼ ਵਿਚ ਲੈ ਗਿਆ। ਉਹ ਬਾਗ਼ ਗੁਲਾਬੇ ਮਸੰਦ ਦਾ ਸੀ। ਖੂਹ ਵਾਹੁਣ ਵਾਲੇ ਨੇ ਗੁਰੂ ਜੀ ਨੂੰ ਪਛਾਣ ਲਿਆ। ਉਹਨੇ ਗੁਲਾਬੇ ਨੂੰ ਜਾ ਪਤਾ ਦਿਤਾ।

ਗੁਲਾਬਾ ਸੁਣ ਕੇ ਆ ਹਾਜ਼ਰ ਹੋਇਆ। ਗੁਰੂ ਜੀ ਨੇ ਕਿਹਾ, ਪਹਿਲਾਂ ਕਿਤੋਂ ਸੁੱਖਾ ਲਿਆਵੋ।

ਹੋਰ ਕਿਤੋਂ ਸੁੱਖਾ ਨਾ ਮਿਲਿਆ। ਮਾਨ ਸਿੰਘ ਕੋਲ ਥੋੜਾ ਜਿਹਾ ਸੁੱਖਾ ਸੀ। ਓਹਾ ਪੀ ਕੇ ਤੇਹ ਬੁਝਾਈ।

(ਕਵੀ ਜੀ, ਗੁਰਦੇਵ ਨੂੰ ਪੱਕੇ ਸੁਖਈ ਪਰਗਟ ਕਰ ਰਹੇ ਹਨ। ਘੋਰ ਨਿਰਾਦਰ।)

---

# ਅੰਸੂ ੪੫

(ਮਾਛੀਵਾੜੇ)

ਗੁਲਾਬਾ ਸੁੱਖਾ ਤਿਆਰ ਕਰ ਕੇ ਲਿਆਇਆ। ਉਹ ਪੀ ਕੇ ਗੁਰੂ ਜੀ ਨੇ ਤੇਹ ਬੁਝਾਈ। ਗੁਰਦੇਵ ਦੇ ਚਰਨਾਂ 'ਚ ਛਾਲੇ ਪੈ ਗਏ ਸਨ। ਭਾਈ ਮਾਨ ਸਿੰਘ ਗੁਰੂ ਜੀ ਨੂੰ ਕੰਧਾੜੇ ਚੁੱਕ ਕੇ ਜੰਗਲ-ਪਾਣੀ ਵਾਸਤੇ ਲੈ ਗਿਆ। ਲਾਗੇ ਇਕ ਛੰਭ ਸੀ। ਜਿੱਥੋਂ ਇਸ਼ਨਾਨ ਕਰ ਕੇ ਗੁਰਦੇਵ ਵਾਪਸ ਬਾਗ਼ ਵਿਚ ਆਏ। ਰਸਤੇ ਵਿਚ ਇਕ ਮਾਹੀ (ਮਹੀਂ ਚਾਰਨ ਵਾਲਾ) ਮਿਲ ਪਿਆ। ਗੁਰੂ ਜੀ ਨੇ ਉਸ ਨੂੰ ਖ਼ੰਜ਼ਰ ਦੇ ਕੇ ਚੁੱਪ ਕਰਾ ਦਿਤਾ, ਜਿਸ ਦੀ ਮੁੱਠ ਵਿਚ ਹੀਰੇ ਜੜੇ ਹੋਏ ਸਨ।

ਸਾਰਾ ਦਿਨ ਗੁਰਦੇਵ ਨੇ ਉਸ ਬਾਗ਼ ਵਿਚ ਗੁਜ਼ਾਰਿਆ, ਤੇ ਰਾਤ ਪਈ ਹਨ੍ਹੇਰੇ ਹੋਏ ਗੁਲਾਬਾ ਮਹਾਰਾਜ ਨੂੰ ਆਪਣੇ ਘਰ ਲੈ ਗਿਆ। ਗੁਰਦੇਵ ਨੂੰ ਉਸ ਨੇ ਚੁਬਾਰੇ ਵਿਚ ਉਤਾਰਾ ਦਿਤਾ।

ਅਗਲੀ ਸਵੇਰ ਗੁਰੂ ਜੀ ਨੇ ਦਾਤਣ ਕਰ ਕੇ ਇਸ਼ਨਾਨ ਕੀਤਾ।

"ਕਟ ਕੀ ਕਾਛ ਨਿਕਾਰ ਕਰਿ ਤਹਿ ਨੀਚੇ ਡਾਰੀ।
ਆੜਬੰਦ ਅੰਤਰ ਹੁਤੋ ਦਿਢ ਕਸਯੋ ਸੁਧਾਰੀ ।੧੩।
ਸੋ ਆਮਿਖ ਮਹਿਂ ਖੁਭ ਰਹਯੋ ਜਮ ਸ਼੍ਰੋਣਤਿ ਸਾਥਾ।
ਰਹੇ ਨਿਕਾਸ ਨ ਨਿਕਸਤੋ ਐਂਚਯੋ ਗਹਿ ਹਾਥਾ ।...੧੪।"

(ਕਟ=ਕਮਰ। ਕਾਛ=ਕਛਹਿਰਾ। ਆੜਬੰਦ=ਲੰਗੋਟ। ਆਮਿਖ=ਮਾਸ। ਸ਼੍ਰੋਣਤ=ਸ਼੍ਰੋਣ, ਲਹੂ। ਐਂਚਿਯੋ=ਖਿਚਿਆ। ਕਛਹਿਰੇ ਦੇ ਹੇਠਾਂ ਲੰਗੋਟ ਕੱਸ ਕੇ ਬੱਧਾ ਹੋਇਆ ਸੀ। ਉਹ ਮਾਸ ਵਿਚ ਖੁਭ ਗਿਆ, ਜੋ ਹਥ ਨਾਲ ਖਿੱਚਿਆ ਨਾ ਗਿਆ। ਗੁਲਾਬੇ ਨੇ ਪਾਣੀ ਨਾਲ ਭਿਉਂ ਭਿਉਂ ਕੇ ਉਤਾਰਿਆ। ਇਸ ਵਿਚ ਵਿਚਾਰਨ ਵਾਲਾ

ਸਵਾਲ ਇਹ ਹੈ, ਕਿ ਕੀ ਗੁਰੂ ਜੀ ਕਛਹਿਰੇ ਦੇ ਥੱਲੇ ਲੰਗੋਟ ਪਹਿਨਿਆਂ ਕਰਦੇ ਸਨ ? ਇਹ ਸਿੱਖ ਮਰਯਾਦਾ ਦੇ ਉਲਟ ਹੈ।)

ਗੁਰੂ ਜੀ ਦੇ ਕਹਿਣ ਉਤੇ ਗੁਲਾਬੇ ਨੇ ਬੱਕਰਾ ਲਿਆ ਦਿਤਾ। ਸਿੰਘਾਂ ਨੇ ਗੋਲੀ ਨਾਲ ਬੱਕਰਾ ਝਟਕਾਇਆ। ਗੁਲਾਬਾ ਬਹੁਤ ਘਬਰਾ ਗਿਆ। ਉਸ ਦੇ ਇਕ ਪਾਸੇ ਪੰਡਤ ਦਾ ਘਰ ਸੀ, ਤੇ ਇਕ ਪਾਸੇ ਸੱਯਦ ਦਾ। ਪੰਡਤ ਨੇ ਅੱਗੇ ਗੁਰੂ ਜੀ ਦੇ ਦਰਸ਼ਨ ਅਨੰਦਪੁਰ ਕੀਤੇ ਸਨ। ਉਹ ਸਵੇਰੇ ਥਾਲ ਵਿਚ ਪਤਾਸੇ ਤੇ ਜਨੇਊ ਰੱਖ ਕੇ ਆ ਗਿਆ। ਗੁਰੂ ਜੀ ਨੇ ਉਸ ਨੂੰ ਪੰਜ ਮੋਹਰਾਂ ਦੇ ਦਿਤੀਆਂ। ਪੰਡਤ ਨਮਸਕਾਰ ਕਰ ਕੇ ਚਲਾ ਗਿਆ।

ਗੁਲਾਬਾ ਪੰਜਾਬਾ ਡਰੀ ਜਾਣ, ਕਿ ਹੁਣੇ ਸਭ ਨੂੰ ਪਤਾ ਲੱਗ ਜਾਇਗਾ, ਤੇ ਅਸੀਂ ਮਾਰੇ ਜਾਵਾਂਗੇ।

ਥੋੜੀ ਦੂਰ ਮਸੀਤ ਸੀ। ਸਮੇਂ ਸਿਰ ਮੌਲਵੀ ਨੇ ਬਾਂਗ ਦਿਤੀ। ਗੁਰੂ ਜੀ ਬੱਕਰੇ ਦੀ ਖੱਲ ਲੈ ਕੇ ਕੋਠਿਆਂ ਦੀ ਛੱਤ ਉਤਦੀ ਗਏ, ਤੇ ਦੂਰੋਂ ਖੱਲ ਮੌਲਵੀ ਦੇ ਸਿਰ ਉਤੇ ਵਗਾਹ ਮਾਰੀ। ਮੌਲਵੀ ਵੇਖ ਕੇ ਡਰ ਗਿਆ, ਕਿ ਇਹ ਖੱਲ ਕਿੱਥੋਂ ਆ ਗਈ। ਗੁਰੂ ਜੀ ਵਾਪਸ ਫਿਰ ਆਪਣੇ ਥਾਂ ਆ ਗਏ।

ਗੁਰੂ ਜੀ ਪ੍ਰਸਾਦਾ ਛਕਣ ਲੱਗੇ, ਤਾਂ ਬਚੀਆਂ ਸੰਖੀਆਂ (ਬੱਕਰੇ ਦੀਆਂ ਹੱਡੀਆਂ) ਕੁਛ ਪੰਡਤ ਦੇ ਘਰ ਤੇ ਕੁਛ ਸੱਯਦ ਦੇ ਘਰ ਸੁਟ ਦੇਂਦੇ। ਪੰਡਤ ਤਾਂ ਚੁੱਪ ਰਿਹਾ, ਪਰ ਸੱਯਦ ਗੁਲਾਬੇ ਨੂੰ ਚੰਗੀ-ਮਾੜੀ ਕਹਿਣ ਲੱਗਾ। ਗੁਰੂ ਜੀ ਨੇ ਕੁਛ ਮੋਹਰਾਂ ਓਧਰ ਸੁੱਟ ਦਿਤੀਆਂ, ਤਾਂ ਸੱਯਦ ਵੀ ਚੁੱਪ ਕਰ ਗਿਆ।

---

# ਅੰਸੂ ੪੬

(ਉੱਚ ਦੇ ਪੀਰ)

ਵੈਰੀ ਦਲ ਗੁਰੂ ਜੀ ਦੀ ਭਾਲ ਵਿਚ ਚੁਫੇਰੇ ਨਿਕਲ ਤੁਰਿਆ। ਦਸ ਹਜ਼ਾਰ ਇਸ ਪਾਸੇ ਵੀ ਆ ਗਿਆ। ਗ਼ਨੀ ਖ਼ਾਂ ਨਬੀ ਖ਼ਾਂ ਗੁਰੂ ਜੀ ਪਾਸ ਘੋੜੇ ਵੇਚਣ ਜਾਇਆ ਕਰਦੇ ਸਨ। ਕੁਛ ਚਿਰ ਉਹਨਾਂ ਗੁਰੂ ਜੀ ਪਾਸ ਨੌਕਰੀ ਵੀ ਕੀਤੀ ਸੀ। ਉਹਨਾਂ ਨੂੰ ਪਤਾ ਲੱਗਾ, ਕਿ ਵੈਰੀ ਦਲ ਗੁਰੂ ਜੀ ਦੀ ਭਾਲ ਵਿਚ ਫਿਰ ਰਹੇ ਹਨ।

ਉਹ ਦੋਵੇਂ ਗੁਰੂ ਜੀ ਦੀ ਸੇਵਾ ਵਿਚ ਆ ਹਾਜ਼ਰ ਹੋਏ। ਗੁਰੂ ਜੀ ਨੇ ਹੁਕਮ ਕੀਤਾ, ਕੁਛ ਦਿਨ ਸਾਡੇ ਨੇੜੇ ਹੀ ਰਹੋ।

ਤੜਕੇ ਹੀ ਗੁਲਾਬਾ ਥਾਲ ਵਿਚ ਪੰਜ ਰੁਪੈ ਰੱਖ ਕੇ ਆ ਹਾਜ਼ਰ ਹੋਇਆ। ਉਹਨੇ ਹੱਥ ਜੋੜ ਕੇ ਕਿਹਾ, 'ਮਹਾਰਾਜ ! ਮੈਂ ਗ਼ਰੀਬ ਮਾਰਿਆ ਜਾਵਾਂਗਾ।' ਹਜ਼ੂਰ ਨੇ ਬੜਾ ਹੌਸਲਾ ਦਿਤਾ, ਪਰ ਗੁਲਾਬਾ ਡਰਦਾ ਹੀ ਰਿਹਾ।

ਗੁਰੂ ਜੀ ਜਦ ਕੁਰਛੇਤਰ ਤੋਂ ਵਾਪਸ ਆਉਂਦੇ ਚਮਕੌਰ ਕੁਛ ਸਮਾਂ ਠਹਿਰੇ ਸਨ। ਓਥੇ ਬਹੁਤ ਸੰਗਤਾਂ ਦਰਸ਼ਨ ਹਿਤ ਆਈਆਂ। ਮਾਛੀਵਾੜੇ ਦੀ ਇਕ ਖਤਰਾਣੀ ਨੇ

ਬੇਨਤੀ ਕੀਤੀ ਸੀ, ਕਿ ਮੈਂ ਹਜ਼ੂਰ ਵਾਸਤੇ ਬਸਤਰ ਉਣਾ ਰਹੀ ਹਾਂ। ਗੁਰੂ ਜੀ ਨੇ ਕਿਹਾ ਸੀ, ਅਸੀਂ ਤੇਰੀ ਭੇਟਾ ਤੇਰੇ ਕੋਲ ਆ ਕੇ ਲੈ ਲਵਾਂਗੇ।

ਇਸ ਸਮੇਂ ਗੁਰੂ ਜੀ ਨੇ ਗੁਲਾਬੇ ਨੂੰ ਭੇਜ ਕੇ ਉਸ ਮਾਈ ਨੂੰ ਬੁਲਾਇਆ। ਉਸ ਮਾਈ ਨੇ ਆ ਕੇ ਖੱਦਰ ਦਾ ਥਾਨ ਭੇਟਾ ਕੀਤਾ। ਗੁਰੂ ਜੀ ਨੇ ਉਸ ਕੱਪੜੇ ਦਾ 'ਸਯਾਮ ਬਰਨ' (ਅਸਮਾਨੀ ਰੰਗ ਦਾ) ਇਕ ਚੋਲਾ ਤੇ ਇਕ ਚਾਦਰਾ ਬਣਾ ਲਿਆ। ਗ਼ਨੀ ਖ਼ਾਂ ਤੇ ਨਬੀ ਖ਼ਾਂ ਨੂੰ ਬੁਲਾ ਲਿਆ। ਇਕ ਪਲੰਘ ਤਿਆਰ ਕਰਾ ਲਿਆ। ਚੌਹਾਂ ਪਾਵਿਆਂ ਨਾਲ ਸੋਟੀਆਂ ਬੰਨ੍ਹ ਕੇ ਉਪਰ ਕੱਪੜਾ ਤਾਣ ਲਿਆ। ਨਾਲੇ ਉਹਨਾਂ ਸੋਟੀਆਂ ਨਾਲ ਮੋਰ ਦੇ ਖੰਭ ਬੰਨ੍ਹ ਲਏ। ਇਕ ਮੋਰ ਦੇ ਖੰਭਾਂ ਦਾ ਮੁੱਠਾ (ਚੌਰ ਵਾਂਗ) ਬਣਾ ਲਿਆ। ਗੁਰੂ ਜੀ ਨੇ ਅਸਮਾਨੀ ਰੰਗ ਦਾ ਚੋਲਾ ਪਹਿਨ ਲਿਆ, ਕੇਸ ਪਿੱਛੇ ਸੁੱਟ ਲਏ, ਤੇ ਸਿਰ ਉਪਰ ਚਾਦਰਾ ਲੈ ਕੇ ਹਾਜੀਆਂ ਦਾ ਭੇਖ ਬਣਾ ਲਿਆ।

ਗ਼ਨੀ ਖ਼ਾਂ ਨਬੀ ਖ਼ਾਂ ਅੱਗੇ ਲੱਗੇ, ਤੇ ਧਰਮ ਸਿੰਘ ਮਾਨ ਸਿੰਘ ਪਿੱਛੇ। ਚਾਰੇ ਗੁਰੂ ਜੀ ਦਾ ਪਲੰਘ ਉਠਾ ਤੁਰੇ। ਦੱਯਾ ਸਿੰਘ ਮੋਰ ਪੰਖ ਦਾ ਚੌਰ ਕਰਦਾ ਪਿੱਛੇ ਲੱਗ ਤੁਰਿਆ।

ਪੁੱਛਣ ਵਾਲੇ ਨੂੰ ਗ਼ਨੀ ਖ਼ਾਂ ਨਬੀ ਖ਼ਾਂ ਉਤਰ ਦੇਂਦੇ, 'ਇਹ ਉੱਚ ਦੇ ਪੀਰ ਹਨ, ਤੇ ਹੱਜ ਕਰ ਕੇ ਆਏ ਹਨ।'

ਕੁਛ ਕੋਹ ਅੱਗੇ ਗਏ, ਤਾਂ ਇਕ ਅਫ਼ਸਰ ਨੇ ਘੇਰ ਲਿਆ। ਨਬੀ ਖ਼ਾਂ ਗ਼ਨੀ ਖ਼ਾਂ ਨੇ ਦੱਸਿਆ, ਕਿ ਇਹ ਉੱਚ ਦੇ ਪੀਰ ਹਨ। (ਸਿੰਧ ਵਿਚ 'ਉੱਚ' ਅਸਥਾਨ ਦੇ ਪੀਰ ਪ੍ਰਸਿੱਧ ਸਨ, ਤੇ ਉਹ ਕੇਸਾਧਾਰੀ ਹੁੰਦੇ ਸਨ।)

ਮੁਸਲਮ ਅਫ਼ਸਰ ਨੇ ਗਵਾਹੀ ਮੰਗੀ। ਗੁਰੂ ਜੀ ਨੇ ਕਿਹਾ, ਨੂਰਪੁਰੀਏ ਸੱਯਦ ਨੂੰ ਬੁਲਾ ਲਵੋ।

---

# ਅੰਸੂ ੪੭

(ਸੱਯਦ ਨੂਰਪੁਰੀ—ਕਰਦ ਭੇਟ)

ਸ਼ਾਮ ਨੂੰ ਅਫ਼ਸਰ ਨੇ ਸਭ ਨੂੰ ਖਾਣੇ ਵਾਸਤੇ ਬੁਲਾ ਭੇਜਿਆ। ਗੁਰੂ ਜੀ ਦੇ ਇਸ਼ਾਰੇ ਤੇ ਗ਼ਨੀ ਖ਼ਾਂ ਨੇ ਕਿਹਾ, 'ਪੀਰ ਰੋਜ਼ੇ ਵਿਚ ਹਨ, ਸਿਰਫ ਇਕ ਜੌਂ ਰੋਜ਼ ਖਾਂਦੇ ਹਨ। ਪਰ ਸਾਰੇ ਮੁਰੀਦ ਖਾਣਾ ਖਾਣ ਜਾਣਗੇ।'

ਸਿੱਖਾਂ ਦੇ ਪੁੱਛਣ 'ਤੇ ਗੁਰੂ ਜੀ ਨੇ ਕਿਹਾ, 'ਸਤਿਨਾਮ ਵਾਹਿਗੁਰੂ ਕਹਿ ਕੇ ਤੇ ਕਿਰਪਾਨ ਭੇਟ ਕਰ ਕੇ ਖਾਣਾ ਖਾ ਲੈਣਾ। ਕੁਛ ਨਾਲ ਵੀ ਲੈ ਆਉਣਾ।'

ਪੰਜੇ ਸੇਵਕ ਖਾਣੇ ਵਾਸਤੇ ਗਏ। ਇਕ ਥਾਲ ਵਿਚ ਗ਼ਨੀ ਖ਼ਾਂ ਨਬੀ ਖ਼ਾਂ ਖਾਣ ਬੈਠੇ। ਇਕ ਥਾਲ ਧਰਮ ਸਿੰਘ ਦੱਯਾ ਸਿੰਘ ਅੱਗੇ ਰਖਿਆ। ਮਾਨ ਸਿੰਘ ਨੂੰ ਅਫ਼ਸਰ ਨੇ ਆਪਣੇ ਨਾਲ ਬਿਠਾ ਲਿਆ। ਮਾਨ ਸਿੰਘ ਨੇ ਖਾਣੇ ਵਿਚ ਕਰਦ ਫੇਰੀ, ਤਾਂ ਅਫ਼ਸਰ ਨੇ ਇਤਰਾਜ਼ ਕੀਤਾ। ਮਾਨ ਸਿੰਘ ਨੇ ਕਿਹਾ, 'ਮੱਕੇ ਵਿਚ ਇਹ ਨਵੀਂ ਰਸਮ ਸ਼ੁਰੂ ਹਈ

ਹੈ, ਸਾਡੇ ਪੀਰ ਦਾ ਹੁਕਮ ਹੈ, ਕਿ ਲੋਹੇ ਨਾਲ ਹਰ ਚੀਜ਼ ਪਵਿੱਤਰ ਹੋ ਜਾਂਦੀ ਹੈ।

ਸਭ ਨੇ ਖਾਣਾ ਖਾਧਾ। (ਏਥੇ ਕਵੀ ਜੀ ਕਰਾਮਾਤ ਪਰਗਟ ਕਰਦੇ ਹਨ।) ਦੂੱਜਾ ਸਿੰਘ ਧਰਮ ਸਿੰਘ ਦੇ ਥਾਲ ਵਿਚ ਕੜਾਹ ਬਣ ਗਿਆ। ਉਹਨਾਂ ਛਕਿਆ, ਤੇ ਕੁਛ ਨਾਲ ਬੰਨ੍ਹ ਕੇ ਲੈ ਗਏ। ਜਿਸ ਥਾਲ ਵਿਚ ਮਾਨ ਸਿੰਘ ਤੇ ਅਫ਼ਸਰ ਖਾ ਰਹੇ ਸਨ, ਅਫ਼ਸਰ ਦੇ ਪਾਸੇ ਮਾਸ ਸੀ, ਤੇ ਮਾਨ ਸਿੰਘ ਦੇ ਪਾਸੇ ਕੜਾਹ ਬਣ ਗਿਆ।

ਦਿਨੇ ਨੂਰਪੁਰ ਦੇ ਸੱਯਦ ਨੇ ਆ ਕੇ ਅਫ਼ਸਰ ਨੂੰ ਕਿਹਾ, ਕਿ ਇਹ ਤਾਂ 'ਪੀਰਾਂ ਦੇ ਪੀਰ' ਹਨ, ਕੋਈ ਭੁੱਲ ਹੋ ਗਈ ਜੇ, ਤਾਂ ਬਖ਼ਸ਼ਾ ਲਵੋ।

ਅਫ਼ਸਰ ਨੇ ਪੰਜ ਸੌ ਭੇਟਾ ਧਰ ਕੇ ਗੁਰੂ ਜੀ ਨੂੰ ਵਿਦਿਆ ਕੀਤਾ।

ਨੂਰਪੁਰੀਆ ਸੱਯਦ ਅੱਗੇ ਜਾ ਕੇ ਮਿਲਿਆ, ਤਾਂ ਗੁਰੂ ਜੀ ਨੇ ਉਸ ਨੂੰ ਹੁਕਮਨਾਮਾ ਲਿਖ ਦਿਤਾ।

---

# ਅੰਸੂ ੪੮

(ਫੱਤੇ ਕੋਲ— ਨਬੀ ਖ਼ਾਂ ਗਨੀ ਖ਼ਾਂ ਵਿਦਾ ਹੋਏ)

ਚਲਦੇ ਚਲਦੇ ਗੁਰੂ ਜੀ ਪਿੰਡ 'ਕਨੇਚ' ਪਹੁੰਚ ਗਏ। ਓਥੋਂ ਦਾ ਜੱਟ ਸੇਵਕ ਫੱਤਾ ਆ ਹਾਜ਼ਰ ਹੋਇਆ। ਗੁਰੂ ਜੀ ਨੇ ਉਸ ਤੋਂ ਘੋੜੀ ਮੰਗੀ। ਫੱਤਾ ਵੱਡੀ ਘੋੜੀ ਘਰੇ ਛੱਡ ਗਿਆ, ਤੇ ਮਾੜੀ ਜੇਹੀ ਟੈਰ ਲੈ ਗਿਆ। ਗੁਰੂ ਜੀ ਨੇ ਕਿਹਾ, 'ਇਹ ਨਹੀਂ ਚਾਹੀਦੀ। ਵੱਡੀ ਘੋੜੀ ਲਿਆ।'

ਫੱਤੇ ਨੇ ਵਲ਼ਾ ਕੀਤਾ, ਕਿ ਉਹ ਮੇਰਾ ਜਵਾਈ ਲੈ ਗਿਆ ਹੈ।

ਗੁਰੂ ਜੀ ਨੇ ਕਿਹਾ, 'ਝੂਠ ਬੋਲ ਕੇ ਤੂੰ ਤੇ ਘੋੜੀ ਦੋਵੇਂ ਗਏ।'

ਗੁਰੂ ਜੀ ਅੱਗੇ ਤੁਰ ਗਏ। ਫੱਤਾ ਘਰ ਗਿਆ, ਤਾਂ ਅੱਗੇ ਸੱਪ ਦੇ ਡੰਗਣ ਕਾਰਨ ਘੋੜੀ ਮਰੀ ਪਈ ਸੀ। ਫੱਤਾ ਅੰਦਰ ਵੜਿਆ, ਤਾਂ ਸੱਪ ਨੇ ਉਸ ਨੂੰ ਡੰਗ ਮਾਰ ਦਿਤਾ, ਜਿਸ ਨਾਲ ਫੱਤਾ ਵੀ ਮਰ ਗਿਆ।

ਗੁਰੂ ਜੀ ਅੱਗੇ ਪਿੰਡ 'ਹੇਹਰ' ਕਿਰਪਾਲ ਉਦਾਸੀ ਦੇ ਡੇਰੇ ਜਾ ਪਹੁੰਚੇ। ਗੁਰੂ ਜੀ ਨੇ ਮਾਨ ਸਿੰਘ ਨੂੰ ਹੁਕਮ ਕੀਤਾ, 'ਜੋ ਤੁਸਾਂ ਉਸ ਹਾਕਮ ਕੋਲ ਖਾਣਾ ਖਾਧਾ ਸੀ, ਵਿਖਾਉ।'

ਉਸ ਨੇ ਪੱਲਿਓਂ ਖੁਹਲ ਕੇ ਵਿਖਾਇਆ, ਉਹ 'ਕੜਾਹ' ਸੀ।

ਏਥੇ ਗੁਰੂ ਜੀ ਨੇ ਗ਼ਨੀ ਖ਼ਾਂ ਨਬੀ ਖ਼ਾਂ ਨੂੰ ਹੀਰਿਆਂ ਜੜੇ ਕੜੇ ਤੇ 'ਹੁਕਮਨਾਮਾ' ਦੇ ਕੇ ਵਿਦਿਆ ਕੀਤਾ।

ਰਾਤ ਕਿਰਪਾਲ ਉਦਾਸੀ ਨੇ ਡਰਦੇ ਮਾਰੇ ਗੁਰੂ ਜੀ ਪਾਸ ਬੇਨਤੀ ਕੀਤੀ, ਕਿ ਏਥੇ ਉਦਾਲੇ ਮੁਸਲਮਾਨ ਬਹੁਤ ਹਨ। ਆਪ ਅੱਗੇ ਲੰਮੇ ਪਿੰਡ ਜਾ ਰਹੋ।

ਗੁਰੂ ਜੀ ਨੇ ਉਤਰ ਦਿਤਾ (ਸਰਾਪ ਦਿਤਾ,) 'ਤੈਨੂੰ ਤੁਰਕਾਂ ਦਾ ਡਰ ਹੈ, ਸੋ ਤੁਰਕ ਤੈਨੂੰ ਜ਼ਰੂਰ ਦੁੱਖ ਦੇਣਗੇ।'

ਰਾਤ ਗੁਜ਼ਾਰ ਕੇ ਗੁਰੂ ਜੀ ਅੱਗੇ ਤੁਰ ਪਏ ।

ਤੁਹਨ ਲੱਗਿਆਂ ਕਿਰਪਾਲ ਦੇ ਇਕ ਸੇਵਕ ਨੇ ਪੰਜ ਪੈਸੇ ਲਿਆ ਕੇ ਭੇਟਾ ਕੀਤੇ । ਗੁਰੂ ਜੀ ਨੇ ਕਿਹਾ, ਇਹ ਖ਼ਜਾਨਾ ਖ਼ੁਦ ਹੀ ਰੱਖੋ ।

ਨੱਗਰ ਦੇ ਚਾਰ ਪੰਚਾਂ (ਮੁਖੀਆਂ) ਨੇ ਮਹਾਰਾਜ ਦਾ ਪਲੰਘ ਚੁਕ ਲਿਆ । ਗੁਰੂ ਜੀ ਨੇ ਇਕ ਨੂੰ ਕਿਹਾ, ਤੇਰੇ ਪਾਸਿਓਂ ਪਲੰਘ ਨੀਂਵਾਂ ਕਿਉਂ ਹੈ । ਉਸ ਨੇ ਉਤਰ ਦਿਤਾ, ਕਿ ਮੈਂ ਦੂਸਰਿਆਂ ਨਾਲੋਂ ਕੱਦ ਦਾ ਮਧਰਾ ਹਾਂ । ਗੁਰੂ ਜੀ ਨੇ ਕਿਹਾ, ਤੂੰ ਵੀ ਦੂਸਰਿਆਂ ਦੇ ਬਰਾਬਰ ਹੋ ਜਾ । ਤਾਂ ਉਹਦਾ ਕੱਦ ਵੀ ਦੂਸਰਿਆਂ ਦੇ ਬਰਾਬਰ ਹੋ ਗਿਆ ।

ਗੁਰੂ ਜੀ ਜਾ ਰਹੇ ਸਨ । ਰਸਤੇ ਵਿਚ 'ਭੱਟੀ' ਨਾਮ ਦੀ ਜੱਟੀ ਆ ਹਾਜ਼ਰ ਹੋਈ । ਉਸ ਨੇ ਬੇਨਤੀ ਕੀਤੀ, ਕਿ ਮੇਰੇ ਪੁੱਤਰ ਦਾ ਵਿਆਹ ਹੋ ਜਾਵੇ, ਤੇ ਸੰਤਾਨ ਵਧੇ । ਗੁਰੂ ਜੀ ਨੇ ਵਰ ਦਿਤਾ । ਉਸ ਦੀ ਬਸ ਬਹੁਤ ਵਧੀ ।

---

# ਅੰਸੂ ੪੯

(ਰਾਏ ਕੱਲ੍ਹੇ ਪਾਸ, ਮਾਹੀ ਹਲਕਾਰਾ)

ਚਲਦੇ ਚਲਦੇ ਗੁਰੂ ਜੀ ਰਾਏ ਕੋਟ ਦੇ ਰਾਏ (ਰਾਏ ਕੱਲ੍ਹਾ) ਪਾਸ ਆ ਪਹੁੰਚੇ । (ਉਸ ਬਾਰੇ ਕਵੀ ਜੀ ਲਿਖਦੇ ਹਨ)

"ਜਨਮ ਤੁਰਕ, ਹਿੰਦੂ ਧਰਮ ਜਿਨ ਧਾਰਨ ਕੀਨਾ ।
ਦਯਾ ਧਰਮ ਪੁੰਨ ਆਤਮਾ ਸ਼ੁਭ ਮਗ ਮਨ ਭੀਨਾ ।...੨।"

(ਰਾਏ ਦੇ ਹਿੰਦੂ ਧਰਮ ਧਾਰਨ ਕਰਨ ਬਾਰੇ ਕਵੀ ਦੀ ਕਲਪਨਾ ਹੀ ਹੈ । ਨਹੀਂ ਤਾਂ ਰਾਏ ਕੱਲ੍ਹਾ ਮੁਸਲਮਾਨ ਹੀ ਸੀ, ਪਰ ਗੁਰੂ ਜੀ ਦਾ ਸ਼ਰਧਾਲੂ ਸੀ ।)

ਉਹ ਤਿੰਨ ਸੌ ਸੈਨਾ ਨਾਲ ਲੈ ਕੇ ਗੁਰੂ ਜੀ ਨੂੰ ਅੱਗੋਂ ਜਾ ਮਿਲਿਆ । ਉਸ ਸਮੇਂ ਤਕ ਗੁਰੂ ਜੀ ਪਲੰਘ ਤੇ ਆ ਰਹੇ ਸਨ । ਰਾਏ ਕੱਲ੍ਹਾ ਚਰਨੀ ਲੱਗਾ ।

ਰਾਏ ਕੱਲ੍ਹੇ ਨਾਲ ਗੁਰੂ ਜੀ ਪਿੰਡ 'ਲੰਮੇ' ਆ ਉਤਰੇ । ਗੁਰੂ ਜੀ ਨੇ ਹੁਕਮ ਕੀਤਾ, ਕਿ ਕੋਈ ਆਦਮੀ ਸਰਹਿੰਦ ਜਾ ਕੇ ਓਥੋਂ ਦੀ ਖ਼ਬਰ ਲਿਆਵੇ ।

ਰਾਏ ਨੇ ਓਸੇ ਵੇਲੇ ਮਾਹੀ ਹਲਕਾਰੇ ਨੂੰ ਰਵਾਨਾ ਕਰ ਦਿਤਾ ।

ਪਿੰਡ 'ਤਿਹਾੜਾ' ਦੇ ਮੁਸਲਮਾਨ ਗਾਂਈਂ ਮਾਰਿਆ ਕਰਦੇ ਸਨ । ਰਾਏ ਕੱਲ੍ਹੇ ਨੇ ਉਹਨਾਂ ਉਤੇ ਹਮਲਾ ਕਰ ਕੇ ਇਹ ਸ਼ਰਤ ਮਨਾ ਲਈ ਸੀ, ਕਿ ਉਹ ਫਿਰ ਕਦੇ ਗਾਂ ਨਹੀਂ ਮਾਰਨਗੇ । ਉਹਨਾਂ ਦਰਿਆ ਸਤਲੁਜ ਨੂੰ ਜ਼ਾਮਨ ਮੰਨ ਲਿਆ ।

ਸਾਲ ਪਿਛੋਂ ਉਹਨਾਂ ਫਿਰ ਗਊ ਮਾਰੀ, ਤਾਂ ਦਰਿਆ ਸਤਲੁਜ ਸਾਰੇ ਪਿੰਡ ਤਿਹਾੜਾ ਨੂੰ ਰੋਹੜ ਕੇ ਲੈ ਗਿਆ ।

---

# ਅੰਸੂ ੫੦

(ਮਾਹੀ ਨੇ ਆ ਕੇ ਛੋਟੇ ਸਾਹਿਬਜ਼ਾਦਿਆਂ ਬਾਰੇ ਦੱਸਿਆ)

ਗੁਰੂ ਜੀ ਨੇ ਕਿਹਾ, ਬਿਰਛ 'ਤੇ ਚੜ੍ਹ ਕੇ ਵੇਖੋ, ਕਿ ਮਾਹੀ ਆ ਰਿਹਾ ਹੈ ?

ਕੱਲ੍ਹੇ ਨੇ ਕਿਹਾ, ਕਿ ਚਾਲੀ ਕੋਹ ਪੰਧ ਹੈ, ਭਲਕੇ ਸ਼ਾਮ ਤਕ ਮੁੜੇਗਾ। ਗੁਰੂ ਜੀ ਨੇ ਫਿਰ ਵੇਖਣ ਵਾਸਤੇ ਕਿਹਾ। ਕੱਲ੍ਹੇ ਨੇ ਪਹਿਲਾ ਉੱਤਰ ਦਿਤਾ। ਜਦ ਗੁਰੂ ਜੀ ਨੇ ਤੀਸਰੀ ਵਾਰ ਕਿਹਾ, ਤਾਂ ਇਕ ਆਦਮੀ ਨੇ ਬਿਰਛ 'ਤੇ ਚੜ੍ਹ ਕੇ ਵੇਖਿਆ, ਤਾਂ ਮਾਹੀ ਆਉਂਦਾ ਦਿੱਸਿਆ। ਸਾਰਿਆਂ ਸਮਝਿਆ, ਇਹ ਗੁਰੂ ਜੀ ਦੀ ਕਰਾਮਾਤ ਹੈ।

ਏਨੇ ਤਕ 'ਮਾਹੀ' ਆ ਪਹੁੰਚਾ। ਉਹਨੇ ਇਉਂ ਵਾਰਤਾ ਸੁਣਾਈ।

ਮਾਤਾ ਜੀ ਸਾਥ ਤੋਂ ਵਿਛੜ ਗਏ, ਤਾਂ ਇਕ ਪੰਡਤ ਉਹਨਾਂ ਨੂੰ ਆਪਣੇ ਪਿੰਡ 'ਖੇੜੀ' ਨਾਲ ਲੈ ਗਿਆ। ਉਹ ਪੰਡਤ ਕੁਛ ਸਮਾਂ ਮਸੰਦ ਵੀ ਰਿਹਾ ਸੀ।

"ਕੁਛਕ ਮਸੰਦੀ ਭੀ ਕਰੀ, ਇਸ ਹੇਤ ਚਿਨਾਰੀ।
ਮਧੁਰ ਬਾਕ ਕਹਿ ਲੇ ਗਯੋ ਧਨ ਸੰਗ ਨਿਹਾਰੀ।...੧੫।"

ਮਾਤਾ ਜੀ ਦੇ ਨਾਲ ਖੱਚਰ ਉਤੇ ਮੋਹਰਾਂ ਦੀ ਖੁਰਜੀ ਸੀ। ਉਹ ਪੰਡਤ ਨੇ ਚੁਰਾ ਕੇ ਕਿਤੇ ਧਰਤੀ ਵਿਚ ਦੱਬ ਦਿਤੀ।

ਸਵੇਰੇ ਮਾਤਾ ਜੀ ਨੇ ਪੁੱਛਿਆ, ਤਾਂ ਪੰਡਤ ਨੇ ਰੌਲਾ ਪਾ ਦਿਤਾ, ਕਿ ਤੁਸਾਂ ਮੇਰੇ ਸਿਰ ਝੂਠਾ ਇਲਜ਼ਾਮ ਲਾਇਆ ਹੈ।

ਉਹ ਪੰਡਤ ਪਿੰਡ ਦੇ ਚੌਧਰੀ ਨੂੰ ਨਾਲ ਲੈ ਕੇ ਮੁਰੰਡੇ ਜਾ ਪੁੱਜਾ। ਓਥੇ ਉਹਨਾਂ ਇਕ ਮੁਸਲਮਾਨ ਹਾਕਮ ਨੂੰ ਜਾ ਦੱਸਿਆ। ਉਹ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਪਕੜ ਕੇ ਸਰਹਿੰਦ ਲੈ ਗਏ। ਵਜ਼ੀਰ ਖ਼ਾਂ ਨੇ ਬੁਰਜ ਵਿਚ ਕੈਦ ਕਰ ਦਿਤੇ।

(ਬ੍ਰਹਿਮਣ ਦਾ ਨਾਮ ਨਹੀਂ ਲਿਖਿਆ।)

---

# ਅੰਸੂ ੫੧

(ਮਾਹੀ ਨੇ ਸ਼ਹੀਦੀ ਸਾਕਾ ਸੁਣਾਇਆ)

ਵਜ਼ੀਰ ਖ਼ਾਂ ਨੇ ਮੁਰੰਡੇ ਦੇ ਇਕ ਰੰਘੜ ਨੂੰ ਭੇਜਿਆ, ਕਿ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਲਿਆਉ।

ਰੰਘੜ ਨੇ ਜਾ ਕੇ ਸੂਬੇ ਦਾ ਹੁਕਮ ਸੁਣਾਇਆ, ਤਾਂ ਮਾਤਾ ਜੀ ਨੇ ਕਿਹਾ,

"ਗੁਰ ਕੇ ਪੁੱਤ੍ਰ ਗਏ ਤਿਨ ਸੰਗ।
ਸੁਧਿ ਨ ਤਿਨਹੁ ਕੀ ਭਾ ਕਿਮ ਢੰਗ।
ਇਹ ਜੁਗ ਬਾਰਿਕ ਪਾਰਿਕ ਮੇਰੇ।
ਬਹੁ ਪ੍ਰਤਿਪਾਰੇ ਕੀਨ ਬਡੇਰੇ।੫।"

(ਮਾਤਾ ਜੀ ਨੇ ਕਿਹਾ, ਇਹ ਤਾਂ ਮੇਰੇ ਪਾਲਤੂ ਪੁੱਤਰ ਹਨ।)

ਸੁੱਚਾ ਨੰਦ ਖੱਤਰੀ ਵੀ ਸਭਾ ਵਿਚ ਬੈਠਾ ਸੀ ।

"ਸੁਤਾ ਸੰਬੰਧ ਕਰਤਿ ਗੁਰ ਘਰ ਮੈਂ ।
ਦਯੋ ਹਟਾਇ ਸੁ ਪ੍ਰਥਮ ਝਗਰ ਮੈਂ ।...੧੧।"

(ਕਵੀ ਜੀ ਸੁੱਚਾ ਨੰਦ ਦੀ ਈਰਖਾ ਦਾ ਕਾਰਨ ਦਸਦੇ ਹਨ, ਕਿ ਉਹਨੇ ਆਪਣੀ ਪੁੱਤਰੀ ਦਾ ਰਿਸ਼ਤਾ ਗੁਰੂ ਘਰ ਵਿਚ ਕਰਨਾ ਚਾਹਿਆ ਸੀ, ਜੋ ਨੇਪਰੇ ਨਾ ਚੜ੍ਹਿਆ । ਇਹ ਚੰਦੂ ਵਾਲੀ ਸਾਖੀ ਦੁਹਰਾਈ ਗਈ ਹੈ, ਅਸਲੀਅਤ ਨਹੀਂ ।)

ਸੁੱਚਾ ਨੰਦ ਨੇ ਕਿਹਾ, ਕਿ ਇਹ ਗੁਰੂ ਜੀ ਦੇ ਹੀ ਪੁੱਤਰ ਹਨ, ਪਾਲਤੂ ਨਹੀਂ ।

ਰੰਘੜ ਫਿਰ ਗਿਆ, ਤਾਂ ਜੁਝਾਰ ਸਿੰਘ ਤੇ ਫਤੇ ਸਿੰਘ ਉਸ ਦੇ ਨਾਲ ਤੁਰ ਪਏ। ਸਾਹਿਬਜ਼ਾਦੇ ਸਭਾ ਵਿਚ ਪੁੱਜੇ, ਤਾਂ ਮੁਰੰਡੇ ਦੇ ਰੰਘੜ ਨੇ ਕਿਹਾ (ਨਾਮ ਨਹੀਂ ਲਿਖਿਆ),

"ਸਾਹਿਬਜ਼ਾਦਿਓ, ਪਿਤਾ ਤੁਮਾਰਾ ।
ਗਢ ਚਮਕੌਰ ਘੇਰ ਗਹਿ ਮਾਰਾ ।੨੧।
ਤਹਿੰ ਤੁਮਰੇ ਦ੍ਵੈ ਭ੍ਰਾਤ ਪ੍ਰਹਾਰੇ ।
ਸੰਗੀ ਸਿੰਘ ਸਕਲ ਸੋ ਮਾਰੇ ।...੨੨।"

ਬਾਬਾ ਜੁਝਾਰ ਸਿੰਘ ਨੇ ਉੱਤਰ ਦਿਤਾ, ਕਿ ਸਾਡੇ ਪਿਤਾ ਨੂੰ ਕੋਈ ਨਹੀਂ ਮਾਰ ਸਕਦਾ ।

ਵਜ਼ੀਰ ਖ਼ਾਂ ਨੇ ਕਿਹਾ, ਤੁਸੀਂ ਇਸਲਾਮੀ ਸ਼ਰ੍ਹਾ ਵਿਚ ਆ ਜਾਵੋ, ਤਾਂ ਬਹੁਤ ਕੁਛ ਦੇ ਦਿਆਂਗੇ ।

ਜੁਝਾਰ ਸਿੰਘ ਨੇ ਉਤਰ ਦਿਤਾ,

"ਸ਼ਰਾ ਸੀਸ ਹਮ ਪਨਹੀਂ ਮਾਰੈਂ ।
ਧਰਮ ਆਪਨੋ ਨਹੀਂ ਬਿਗਾਰੈਂ ।੩੯।"

ਸੂਬੇ ਨੇ ਕ੍ਰੋਧ ਨਾਲ ਕਿਹਾ, ਕਿ ਇਹਨਾਂ ਨੂੰ ਮਾਰ ਦੇਣਾ ਠੀਕ ਹੈ ।

---

## ਅੰਸੂ ੫੨

(ਸਾਕਾ ਸੁਨਾਉਣਾ ਜਾਰੀ)

ਸੁੱਚਾ ਨੰਦ ਨੇ ਕਿਹਾ, ਕਿ ਵੱਡੇ ਹੋ ਕੇ ਵਧੇਰੇ ਦੁੱਖ ਦੇਣਗੇ, ਸੋ ਕਤਲ ਕਰ ਦਿਹੋ ।

ਮਗਰ ਮਲੇਰੀਏ ਖ਼ਾਨ (ਨਾਮ ਨਹੀਂ ਲਿਖਿਆ) ਨੇ ਕਿਹਾ,

"ਬਾਲਕ ਸ਼ੀਰ ਖ਼ੋਰ ਕਯਾ ਦੋਸ਼ ।
ਹਾਨ ਲਾਭ ਕੀ ਇਨਹ ਨ ਹੋਸ਼ ।੪।"

(ਉਸ ਦੀ ਪਰਵਾਹ ਨਾ ਕਰਦੇ ਹੋਏ) ਵਜ਼ੀਰ ਖ਼ਾਂ ਨੇ ਇਕ ਗਿਲਜੇ ਨੂੰ ਕਿਹਾ, ਕਿ ਦੋਹਾਂ ਦੇ ਸੀਸ ਉਤਾਰ ਦੇਹ ।

(ਏਥੇ ਇਕ ਭੁਲੇਖਾ ਪਾਊ ਸ਼ਬਦ ਹੈ ।)

"ਪਾਛਲ ਦਿਸਿ ਖਲ ਬਾਂਛਤ ਬੇਗ ।

ਗਿਲਜਾ ਪਸ਼ਚਮ ਕੋ ਯੁਤਿ ਬੇਗ ।...੭।"

(ਬਾਂਛਤ ਬੇਗ, ਦੇ ਅਰਥ ਕਈ ਸੱਜਣ ਉਸ ਕਾਤਲ ਦਾ ਨਾਮ ਸਮਝਦੇ ਹਨ । ਪਰ ਇਹ ਦੋਵੇਂ ਸ਼ਬਦ ਵੱਖ ਵੱਖ ਭਾਸ਼ਾਵਾਂ ਦੇ ਹਨ। 'ਬਾਂਛਤ'—ਸੰਸਕ੍ਰਿਤ 'ਵਾਂਛ਼ਤ'—ਮਨ-ਪਸੰਦ, ਮਨ ਬਾਂਛਤ । 'ਬੇਗ' ਅਰਬੀ ਦਾ ਸ਼ਬਦ ਹੈ, ਅਰਥ ਹੈ ਸਰਦਾਰ, ਮਾਲਕ । ਸੋ, ਸੰਸਕ੍ਰਿਤ ਤੇ ਅਰਬੀ ਦਾ ਮੇਲ, ਕਿਸੇ ਗਿਲਜ਼ੇ ਦਾ ਨਾਮ ਨਹੀਂ ਹੋ ਸਕਦਾ ।)

ਵਜ਼ੀਰ ਖ਼ਾਂ ਦਾ ਹੁਕਮ ਸੁਣ ਕੇ ਉਹ ਗਿਲਜ਼ਾ ਸਾਹਿਬਜ਼ਾਦਿਆਂ ਨੂੰ ਉਹਲੇ ਲੈ ਗਿਆ, ਤੇ ਤਲਵਾਰ ਨਾਲ ਦੋਹਾਂ ਦੇ ਸਿਰ ਉਤਾਰ ਦਿਤੇ ।

"ਅਧਮ ਤਬੈ ਤਰਵਾਰ ਚਲਾਈ ।
ਸਿਰ ਜੁਝਾਰ ਸਿੰਘ ਦਯੋ ਗਿਰਾਈ ।
ਬਹੁਰ ਦੂਸਰੋ ਵਾਰ ਪ੍ਰਹਾਰਾ ।
ਫਤੇ ਸਿੰਘ ਕੋ ਸੀਸ ਉਤਾਰਾ ।੧੧।"

(ਨੀਂਹਾਂ ਵਿਚ ਚਿਣਨ ਦਾ ਕਿਤੇ ਜ਼ਿਕਰ ਨਹੀਂ ।)

ਟੋਡਰ ਮੱਲ ਕਚਹਿਰੀ ਨੂੰ ਇਸ ਖ਼ਿਆਲ ਨਾਲ ਆਇਆ, ਕਿ ਮੈਂ ਧਨ ਦੇ ਕੇ ਸਾਹਿਬਜ਼ਾਦੇ ਛੁਡਾ ਲਵਾਂਗਾ । ਪਰ ਉਸ ਦੇ ਜਾਣ ਤਕ ਭਾਣਾ ਵਰਤ ਚੁੱਕਾ ਸੀ ।

ਟੋਡਰ ਮੱਲ ਨੇ ਜਾ ਕੇ ਮਾਤਾ ਜੀ ਨੂੰ ਖ਼ਬਰ ਪੁਚਾਈ, ਤਾਂ ਮਾਤਾ ਗੁਜਰੀ ਜੀ ਨੇ ਕੰਧ ਨਾਲ ਟੱਕਰ ਮਾਰ ਕੇ ਲਹੂ ਕੱਢ ਲਿਆ ।

"ਇਮ ਕਹਿ ਤੇ ਦੁਖ ਲਖਿ ਕਰ ਭਾਰਾ ।
ਬੁਰਜ ਸਾਥ ਬਲ ਤੇ ਸਿਰ ਮਾਰਾ ।...੩੫।
ਮਸਤਕ ਭਗਨ ਰੁਧਰ ਬਹੁ ਬਹਯੋ ।
ਬਯਾਕੁਲ ਤੇ ਬਯਾਕੁਲ ਹ੍ਵੈ ਗਯੋ ।... ੩੬।"

ਮਾਤਾ ਜੀ ਦੇ ਕਹਿਣ 'ਤੇ ਟੋਡਰ ਮੱਲ ਨੇ ਆਪਣੀ ਹੀਰੇ ਵਾਲੀ ਮੁੰਦਰੀ ਮਾਤਾ ਜੀ ਨੂੰ ਦੇ ਦਿਤੀ । ਸੋ ਮਾਤਾ ਜੀ ਹੀਰਾ ਚੱਟ ਕੇ ਜੋਤੀ ਜੋਤ ਸਮਾ ਗਏ ।

(ਮਾਤਾ ਗੁਜਰੀ ਜੀ ਦੇ ਜੋਤੀ ਜੋਤਿ ਸਮਾਉਣ ਦਾ ਢੰਗ ਇਤਿਹਾਸਕਾਰਾਂ ਨੇ ਵੱਖ ਵੱਖ ਲਿਖਿਆ ਹੈ ।)

ਟੋਡਰ ਮੱਲ ਨੇ ਤਿੰਨਾਂ ਸਰੀਰਾਂ ਦਾ ਸਸਕਾਰ ਕਰ ਦਿਤਾ ।

ਉਸ ਪੰਡਤ ਤੋਂ ਹਾਕਮਾਂ ਨੇ ਉਹ ਧਨ ਮੰਗਿਆ । ਪੰਡਤ ਉਹ ਥਾਂ ਭੁੱਲ ਗਿਆ, ਜਿੱਥੇ ਧਨ ਦੱਬਿਆ ਸੀ । ਸੋ, ਉਹ ਪੰਡਤ ਹਾਕਮਾਂ ਹੱਥੋਂ ਮਾਰ ਖਾਂਦਾ ਖਾਂਦਾ ਹੀ ਮਰ ਗਿਆ ।

ਸਾਰੀ ਵਾਰਤਾ ਸੁਣ ਕੇ ਗੁਰੂ ਜੀ ਨੇ ਕਾਹੀ ਦਾ ਬੂਟਾ ਕਰਦ ਨਾਲ ਪੁਟਦਿਆਂ ਕਿਹਾ,

"ਇਕ ਮਲੇਰੀਅਨ ਕੀ ਜੜ੍ਹ ਰਹੈ ।
ਅਪਰ ਤੁਰਕ ਸਭਿ ਹੀ ਜਰ ਦਹੈ ।੪੭।"

ਨਾਲ ਹੀ ਹਜ਼ੂਰ ਨੇ ਕਿਹਾ, "ਇਕ ਦਿਨ ਸਾਡੇ ਸਿੱਖ ਸਰਹਿੰਦ ਨੂੰ ਉਜਾੜ ਦੇਣਗੇ।

---

# ਅੰਸੂ ੫੩

(ਕੱਲ੍ਹੇ ਨੂੰ ਬਖ਼ਸ਼ਸ਼, ਫਿਰ ਦੀਨੇ ਪੁੱਜੇ)

'ਤੁਰਕਾਂ ਦੀ ਜੜ੍ਹ ਨਹੀਂ ਰਹੇਗੀ' ਇਹ ਸਰਾਪ ਸੁਣ ਕੇ ਰਾਏ ਕੱਲ੍ਹਾ ਬਹੁਤ ਡਰ ਗਿਆ। ਉਸਨੇ ਮਨ ਵਿਚ ਧਾਰੀ, ਕਿ ਓਨਾ ਚਿਰ ਗੁਰੂ ਜੀ ਦਾ ਸਾਥ ਨਹੀਂ ਛੱਡਣਾ, ਜਿੰਨਾ ਚਿਰ ਮੈਨੂੰ ਸਰਾਪ ਤੋਂ ਮੁਕਤ ਨਾ ਕਰ ਦੇਣ।

ਉਸਦਾ ਸਿਦਕ ਵੇਖ ਕੇ ਗੁਰੂ ਜੀ ਨੇ ਉਸਨੂੰ ਕਿਰਪਾਨ ਬਖ਼ਸ਼ੀ ਤੇ ਵਰ ਦਿਤਾ, 'ਜਿੰਨਾ ਚਿਰ ਤੇਰੀ ਬੰਸ ਇਸਦਾ ਸਤਕਾਰ ਕਰੇਗੀ, ਓਨਾ ਚਿਰ ਰਾਜ ਬਣਿਆਂ ਰਹੇਗਾ।'

ਕੱਲ੍ਹੇ ਨੇ ਕਿਰਪਾਨ ਸਿਰ 'ਤੇ ਧਰ ਕੇ ਪਰਵਾਨ ਕੀਤਾ, ਕਿ ਉਹ ਉਸ ਬਖ਼ਸ਼ਸ਼ ਦਾ ਸਤਕਾਰ ਕਰੇਗਾ।

ਗੁਰੂ ਜੀ ਨੇ ਰਾਏ ਕੱਲ੍ਹੇ ਨੂੰ ਘਰ ਵਾਪਸ ਜਾਣ ਦਾ ਹੁਕਮ ਦਿਤਾ, ਤੇ ਆਪ ਪਲੰਘ ਉਠਾ ਕੇ ਜੰਗਲ ਦੇਸ ਵੱਲ ਤੁਰ ਪਏ। ਰਸਤੇ ਵਿਚ ਇਕ ਰਾਤ ਗੁਜ਼ਾਰੀ।

'ਏਕ ਨਿਸਾ ਬਸਿ ਗਏ ਅਗਾਰੀ।
ਹਾਜੀ ਬੇਖ, ਪਲੰਘ ਅਸਵਾਰੀ।...੨੭।"

(ਏਥੋਂ ਤਕ ਗੁਰੂ ਜੀ ਪਲੰਘ ਉਤੇ ਹੀ ਗਏ।)

ਅੱਗੇ ਇਕ ਸਿੰਘ ਨੇ ਕਾਠੀ ਸਮੇਤ ਘੋੜਾ ਪੇਸ਼ ਕੀਤਾ। ਗੁਰੂ ਜੀ ਉਸ ਉਤੇ ਅਸਵਾਰ ਹੋ ਚੱਲੇ। ਹਜ਼ੂਰ ਪਿੰਡ 'ਦੀਨੇ' ਨੇੜੇ ਜਾ ਅਪੜੇ। ਪਿੰਡ ਦੀਨਾ, ਰਾਏ ਜੋਧ ਦੀ ਰਾਜਧਾਨੀ 'ਕਾਂਗੜ' ਵਿਚੋਂ ਨਿਕਲ ਕੇ ਵੱਸਿਆ ਸੀ।

ਰਾਏ ਜੋਧ ਦੇ ਤਿੰਨ ਪੋਤਰੇ—ਸ਼ਮੀਰ, ਲਖਮੀਰ ਤੇ ਤਖ਼ਤ ਮੱਲ—ਦੀਨੇ ਨੱਗਰ ਵਿਚ ਰਹਿੰਦੇ ਸਨ। ਉਹਨਾਂ ਖ਼ਬਰ ਸੁਣੀ, ਤਾਂ ਆਪਣੇ ਸਾਥੀ ਨਾਲ ਲੈ ਕੇ ਦੋ ਕੋਹ ਅੱਗੇ ਜਾ ਮਿਲੇ। ਨਮਸਕਾਰ ਕਰਕੇ ਉਹਨਾਂ ਬੇਨਤੀ ਕੀਤੀ, ਕਿ ਮਹਾਰਾਜ ਉਹਨਾਂ ਦੇ ਘਰ ਚਰਨ ਪਾਉਣ।

ਗੁਰੂ ਜੀ ਨੇ ਕਿਹਾ, ਜੇ ਸਰਕਾਰੀ ਫ਼ੌਜ ਪਿਛੇ ਆ ਗਈ ਤਾਂ। ਸ਼ਮੀਰ, ਲਖਮੀਰ ਨੇ ਕਿਹਾ, 'ਅਸੀਂ ਗੁਰੂ ਘਰ ਦੇ ਕਦੀਮੀ ਸਿੱਖ ਹਾਂ। ਵੈਰੀ ਆ ਗਏ, ਤਾਂ ਗੁਰੂ ਜੀ ਦੀ ਸ਼ਰਣ ਵਿਚ ਵੈਰੀ ਨਾਲ ਟਾਕਰਾ ਕਰਾਂਗੇ।

ਗੁਰੂ ਜੀ ਉਹਨਾਂ ਦੇ ਨਾਲ ਦੀਨੇ ਚਲੇ ਗਏ। ਸਾਰਾ ਪਿੰਡ ਕੱਚਾ ਸੀ। ਇਕ ਤਖਾਣ ਸਿੱਖ ਦੇ ਚੁਬਾਰਾ ਸੀ। ਗੁਰੂ ਜੀ ਨੇ ਉਸ ਚੁਬਾਰੇ ਵਿਚ ਉਤਾਰਾ ਕੀਤਾ।

ਸਭ ਇਸਤਰੀ ਪੁਰਸ਼ ਹਜ਼ੂਰ ਦੇ ਦਰਸ਼ਨਾਂ ਨੂੰ ਆਏ ਤੇ ਸ਼ਰਧਾ ਨਾਲ ਭੇਟਾ ਧਰੀਆਂ।

---

# ਅੰਸੂ ੫੪

(ਰਾਏ ਕੱਲ੍ਹੇ ਦੀ ਬੰਸ)

ਆਪਣੇ ਘਰ ਦੇ ਇਕ ਕਮਰੇ ਵਿਚ ਪਲੰਘ ਉਤੇ ਗੁਰੂ ਜੀ ਦੀ ਬਖ਼ਸ਼ੀ ਤਲਵਾਰ ਰੱਖ ਕੇ ਰਾਏ ਕਲ੍ਹਾ ਸਦਾ ਸ਼ਰਧਾ ਨਾਲ ਪੂਜਾ ਕਰਦਾ। ਰਾਏ ਕੱਲੇ ਪਿੱਛੋਂ ਉਸਦਾ ਪੁੱਤਰ ਵੀ ਓਸੇ ਤਰਾਂ ਤਲਵਾਰ ਦੀ ਪੂਜਾ ਕਰਦਾ ਰਿਹਾ।

ਫਿਰ ਰਾਏ ਕੱਲੇ ਦਾ ਪੋਤਰਾ ਗੱਦੀ 'ਤੇ ਬੈਠਾ, ਤਾਂ ਉਹ ਮੌਲਵੀਆਂ ਦੇ ਅਸਰ ਥੱਲੇ ਆ ਗਿਆ। ਪੂਜਾ ਕਰਨ ਦੀ ਥਾਂ ਉਹ ਗੁਰੂ ਜੀ ਦੀ ਬਖ਼ਸ਼ੀ ਤਲਵਾਰ ਗਲ ਪਾ ਕੇ ਸ਼ਕਾਰ ਚੜ੍ਹ ਪਿਆ। ਉਸਨੇ ਇਕ ਮਿਰਗ ਨੂੰ ਤਲਵਾਰ ਮਾਰੀ। ਮਿਰਗ ਤਾਂ ਬਚ ਗਿਆ, ਪਰ ਉਹ ਤਲਵਾਰ ਉਸਦੇ ਆਪਣੇ ਪੱਟ ਉਤੇ ਆ ਵੱਜੀ, ਜਿਸ ਨਾਲ ਪੱਟ ਚੋਖਾ ਕੱਟਿਆ ਗਿਆ। ਸਾਥੀ ਉਸਨੂੰ ਮੰਜੇ 'ਤੇ ਪਾ ਕੇ ਘਰ ਨੂੰ ਲੈ ਤੁਰੇ। ਪਰ ਉਹ ਰਾਹ ਵਿਚ ਹੀ ਮਰ ਗਿਆ। ਪਿੱਛੋਂ ਉਸ ਘਰਾਣੇ ਦਾ ਤਪ ਤੇਜ ਜਾਂਦਾ ਰਿਹਾ।

ਗੁਰੂ ਜੀ ਦੀਨੇ ਟਿਕੇ ਹੋਏ ਸਨ। ਬੇਅੰਤ ਸੰਗਤਾਂ ਹਾਜ਼ਰ ਹੋਣ ਲੱਗ ਪਈਆਂ।

ਭਾਈ ਰੂਪੇ ਦੀ ਬੰਸ ਵਿਚੋਂ ਪਰਮ ਸਿੰ ਧਰਮ ਸਿੰ ਵੀ ਸੰਗਤ ਸਮੇਤ ਦਰਸ਼ਨ ਹਿਤ ਆਏ, ਤੇ ਭੇਟਾ ਧਰੀਆਂ। ਉਹਨਾਂ ਸੁੰਦਰ ਸਫ਼ੈਦ ਪੁਸ਼ਾਕ ਤੇ ਘੋੜਾ ਭੇਟਾ ਕੀਤਾ। ਗੁਰੂ ਜੀ ਨੇ ਉਹਨਾਂ ਦੀ ਬੇਨਤੀ ਮੰਨ ਕੇ,

"ਸੁਨਿ ਸਤਿਗੁਰ ਪਿਖ ਭਾਵਨੀ, ਕਹਿ ਬਿਨੈ ਸੁ ਪ੍ਰੇਮਾ।
ਪਹਿਰੇ ਪੋਸ਼ਿਸ਼ ਬਿਸਦ ਬਰ ਕਰਿ ਸੇਵਕ ਛੇਮਾ।
ਨੀਲੰਬਰ ਅੰਬਰ ਜਥਾ ਸੋ ਧਰੇ ਉਤਾਰੀ।
ਇਮ ਦਰਸ਼ਨ ਕਰਿ ਕੈ ਭਲੋ ਹਰਖੇ ਨਰ ਨਾਰੀ।੩੭।"

(ਭਾਵ, ਏਥੇ ਨੀਲੇ ਬਸਤਰ ਉਤਾਰ ਕੇ, ਸਫ਼ੈਦ ਪਹਿਨ ਲਏ।)

---

# ਅੰਸੂ ੫੫

(ਧਰਮ ਸਿੰਘ ਨੂੰ ਸ਼ਹੀਦ ਸਿੰਘ ਮਿਲਿਆ।)

ਅਗਲੇ ਦਿਨ ਧਰਮ ਸਿੰਘ ਗੁਰੂ ਜੀ ਵਾਸਤੇ ਵਧੀਆ ਭੋਜਨ ਲੈ ਕੇ ਤੁਰਿਆ। ਰਾਹ ਜਾਂਦਿਆਂ ਉਸਨੂੰ ਇਕ ਸਿੱਖ ਪਿੱਛੇ ਆਉਂਦਾ ਦਿੱਸਿਆ। ਧਰਮ ਸਿੰਘ ਨੇ ਚਾਲ ਮੱਠੀ ਕਰ ਲਈ, ਤਾਂ ਕਿ ਉਹ ਸਿੰਘ ਵੀ ਨਾਲ ਰਲ ਪਏ। ਧਰਮ ਸਿੰਘ ਨੇ ਵੇਖਿਆ, ਉਸ ਸਿੱਖ ਦੇ ਬਸਤਰ ਕਦੇ ਸਫ਼ੈਦ, ਕਦੇ ਪੀਲੇ, ਤੇ ਕਦੇ ਨੀਲੇ ਨਜ਼ਰ ਆਉਣ। ਕਦੇ ਉਸਦਾ ਕੱਦ ਲੰਮਾ ਹੋ ਜਾਵੇ, ਕਦੇ ਮਧਰਾ। ਉਸਨੇ ਨੇੜੇ ਆ ਫ਼ਤਹਿ ਬੁਲਾਈ।

ਧਰਮ ਸਿੰਘ ਦੇ ਪੁੱਛਣ ਤੇ ਉਸ ਸਿੰਘ ਨੇ ਦੱਸਿਆ, ਕਿ ਅਸੀਂ 'ਸ਼ਹੀਦ ਸਿੰਘ'[1]

---

1 'ਸ਼ਹੀਦ ਸਿੰਘਾਂ' ਦੀ ਵਿਆਖਿਆ ਪਿੱਛੇ ਆ ਚੁੱਕੀ ਹੈ।

ਹਾਂ, ਤੇ ਹਰ ਸਮੇਂ ਪੰਜ ਹਜ਼ਾਰ ਗੁਰੂ ਜੀ ਦੀ ਸੇਵਾ ਵਿਚ ਰਹਿੰਦੇ ਹਾਂ।

ਧਰਮ ਸਿੰਘ ਨੇ ਸ਼ੰਕਾ ਪਰਗਟ ਕੀਤਾ, ਕਿ ਤੁਸੀਂ ਗੁਰੂ ਜੀ ਦੇ ਸੰਗ ਸੀ, ਪਰ ਗੁਰੂ ਜੀ ਦਾ ਕੁਛ ਬਚਾ ਨਾ ਸੱਕੇ, ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ। ਅੱਗੋਂ 'ਸ਼ਹੀਦ' ਸਿੰਘ ਨੇ ਕਾਰਨ ਦੱਸਿਆ,

"ਪ੍ਰਥਮ ਜਨਮ ਦੇਵੀ ਕਹਯੋ ਤਜਿ ਸੁਤਨ ਸਨੇਹਾ।
ਕਲ ਮੈਂ ਬਿਦਤੌਂ ਤੁਮ ਨਿਕਟ ਵਾਂਛਤ ਬਰ ਲੇਹਾ।੧੨।
ਬਹੁਰ ਗਾਇਤ੍ਰੀ ਕੋਪ ਕਰ ਨਿਜ ਲਖ ਅਪਮਾਨਾ।
ਅੰਗੀਕਾਰ ਨ ਮੁਹਿ ਕਰਯੋ, ਤਿਨ ਸ੍ਰਾਪ ਬਖਾਨਾ।
ਪੁਨ ਚੰਡੀ ਬਿਦਤੀ ਜਬੈ ਪਹੁੰਚੀ ਨ ਅਕੋਰਾ।
ਚਾਰਹੁੰ ਸੁਤ ਲੱਛ ਸਿੰਘ ਕੋ ਸੰਕਲਪ ਸੁ ਛੋਰਾ।੧੩।"

(ਇਹ ਕਾਰਨ ਦੱਸਿਆ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ। ਕਿਸੇ ਚਲਾਕ ਤੇ ਗੁਰੂ ਵਿਰੋਧੀ ਦਮਾਗ਼ ਦੀ ਕਾਢ ਹੈ।)

ਫਿਰ ਸ਼ਹੀਦ ਸਿੰਘ ਨੇ ਬਹੁਤ ਵੱਡਾ ਕੱਦ ਵਧਾ ਕੇ ਵਿਖਾਇਆ। ਧਰਮ ਸਿੰਘ ਦਾ ਸ਼ੰਕਾ ਨਵਿਰਤ ਹੋ ਗਿਆ।

ਭਾਈ ਰੂਪੇ ਦੀ ਬੰਸ ਵਿਚੋਂ ਭਾਈ ਦਿਆਲ ਦਾਸ ਤੇ ਗੁੱਦੜ (ਸਿੰਘ) ਵੀ ਦਰਸ਼ਨ ਕਰਨ ਹਾਜ਼ਰ ਹੋਏ।

ਸ਼ਮੀਰ ਨੇ ਗੁਰਦੇਵ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ, 'ਸ਼ਮੀਰ, ਜਿੱਥੋਂ ਤਕ ਘੜਾ ਫੇਰ ਲਵੋ, ਓਥੋਂ ਤਕ ਤੁਹਾਡਾ ਰਾਜ ਹੋਵੇਗਾ।'

ਸ਼ਮੀਰ ਦਾ ਮਾਮਾ ਪੰਜਾਂ ਪੀਰਾਂ (ਮੁਸਲਮ ਪੀਰ) ਨੂੰ ਮੰਨਣ ਵਾਲਾ ਸੀ। ਉਹਨੇ ਵਿਰੋਧ ਕੀਤਾ। ਫਿਰ ਵੀ ਸ਼ਮੀਰ ਨੇ ਆਪਣੇ ਪਿੰਡ ਉਦਾਲੇ ਘੋੜਾ ਫੇਰ ਲਿਆ।

---

# ਅੰਸੂ ੫੬

(ਸ਼ਮੀਰ ਦੇ ਕਈ ਜਨਮ ਵਿਖਾਏ)

ਇਕ ਦਿਨ ਸ਼ਮੀਰ ਗੁਰੂ ਜੀ ਪਾਸੋਂ 'ਸੀਤ ਪ੍ਰਸਾਦ' (ਖਾਣ ਤੋਂ ਬਚਿਆ) ਬਾਲ ਘਰ ਲੈ ਗਿਆ। ਉਸ ਦਾ ਇਰਾਦਾ ਸੀ, ਸਾਰਾ ਪਰਵਾਰ ਵੰਡ ਕੇ ਛਕਾਂਗੇ।

ਉਹ ਝਟਕਾ ਸੀ। ਸ਼ਮੀਰ ਦਾ ਜੈਤੋ ਵਾਲਾ ਮਾਮਾ ਮੁਸਲਮਾਨ ਪੀਰਾਂ ਨੂੰ ਮੰਨਦਾ ਸੀ। ਉਹਨੇ ਜ਼ੋਰ ਦੇ ਪ੍ਰਸਾਦ ਧਰਤੀ ਵਿਚ ਦਬਾ ਦਿਤਾ।

ਅਗਲੇ ਦਿਨ ਸ਼ਮੀਰ ਨੇ ਸਾਰੀ ਵਾਰਤਾ ਗੁਰਦੇਵ ਨੂੰ ਕਹਿ ਸੁਣਾਈ। ਗੁਰੂ ਜੀ ਨੇ ਕਿਹਾ, ਅੰਨ ਦੀ ਬੇਅਦਬੀ ਹੋਈ ਹੈ, ਸੋ ਕਾਲ ਪਵੇਗਾ।

ਸ਼ਮੀਰ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਗੁਰੂ ਜੀ ਨੇ ਕਈ ਵਾਰ ਵਰ ਮੰਗਣ ਵਾਸਤੇ ਕਿਹਾ, ਪਰ ਉਸ ਨੇ ਹਰ ਵਾਰ ਜਨਮ ਮਰਨ ਤੋਂ ਮੁਕਤੀ ਹੀ ਮੰਗੀ।

ਇਕ ਰਾਤ ਸੁਪਨੇ ਵਿਚ ਸ਼ਮੀਰ ਨੇ ਕਈ ਜੂਨਾਂ ਭੋਗੀਆਂ। ਜਿਵੇਂ ਕਾਂ, ਗਿਰੰਝ, ਮੋਰ, ਚਕਵਾ, ਚਿੜਾ, ਹੰਸ, ਕੋਹੜ ਕਿਰਲੀ ਆਦਿ। ਆਖ਼ਰੀ ਜੂਨ ਉਸ ਨੇ ਚੰਡਾਲ ਦੀ ਭੋਗੀ। ਕਾਲ ਪੈ ਰਿਹਾ ਸੀ। ਉਹ ਬਾਲ ਬੱਚੇ ਸਮੇਤ ਪੀਲੂੰ ਤੋੜ ਤੋੜ ਕੇ ਖਾ ਰਿਹਾ ਸੀ। ਟਾਹਣ ਤੋਂ ਡਿੱਗ ਕੇ ਉਸ ਨੂੰ ਸੱਟ ਲੱਗ ਗਈ, ਤਾਂ ਉਹਦੀ ਜਾਗ ਖੁੱਲ੍ਹ ਗਈ। ਸਵੇਰੇ ਉਹ ਜੰਗਲ-ਪਾਣੀ ਗਿਆ, ਤਾਂ ਉਸ ਨੇ ਵੇਖਿਆ, ਕਿ ਮੈਲੇ ਵਿਚ ਪੀਲੂੰ ਸਨ। ਉਹ ਬਹੁਤ ਹੈਰਾਨ ਹੋਇਆ। ਫਿਰ ਉਸ ਨੇ ਦਾਤਣ ਕੀਤੀ, ਤਾਂ ਦੰਦਾਂ ਵਿਚੋਂ ਵੀ ਪੀਲੂੰ ਨਿਕਲੀਆਂ।

ਅਗਲੇ ਦਿਨ ਸ਼ਮੀਰ ਨੇ ਗੁਰੂ ਜੀ ਪਾਸ ਸੁਪਨੇ ਦੀ ਵਾਰਤਾ ਦੱਸੀ, ਤਾਂ ਹਜ਼ੂਰ ਨੇ ਕਿਹਾ, ਤੇਰੇ ਸਾਰੇ ਜਨਮ ਸੁਪਨੇ ਵਿਚ ਭੁਗਤਾਂ ਦਿਤੇ ਹਨ। ਹੁਣ ਤੂੰ ਮੁਕਤ ਹੋ ਜਾਇੰਗਾ।

ਦਿਆਲਪੁਰੇ ਦਾ ਇਕ ਤਖਾਣ ਸਿੱਖ ਵੀ ਸੇਵਾ ਕਰਿਆ ਕਰਦਾ ਸੀ। ਗੁਰਦੇਵ ਨੇ ਉਸ ਨੂੰ ਵੀ ਬਖ਼ਸ਼ ਦਿਤਾ।

---

# ਅੰਸੂ ੫੭

(ਜ਼ਫਰਨਾਮਾ)

ਸਨਿਆਸੀਆਂ ਦੀ 'ਪੁਰੀ' ਸੰਪਰਦਾ ਦਾ ਮਹੰਤ 'ਸੀਤਲ' ਨਾਮ ਦਾ ਸੀ। ਉਸ ਦਾ ਚੇਲਾ ਦਿਆਲ 'ਪੁਰੀ' ਸਰਹਿੰਦ ਵਿਚ ਰਹਿੰਦਾ ਸੀ। ਉਹ ਗੁਰੂ ਜੀ ਪਾਸ ਦੀਨੇ ਹਾਜ਼ਰ ਹੋਇਆ। ਉਸ ਨੇ ਗੁਰੂ ਜੀ ਦੀ ਬੜੀ ਉਸਤਤ ਕੀਤੀ। ਉਸ ਨੇ ਬੇਨਤੀ ਕੀਤੀ, 'ਆਪ ਜੀ ਦੇ ਸਰਾਪ ਕਾਰਨ ਸਰਹਿੰਦ ਜ਼ਰੂਰ ਉਜੜੇਗੀ। ਮੈਂ ਤੇ ਮੇਰੀ ਸੰਗਤ ਵੀ ਸਰਹਿੰਦ ਵਿਚ ਰਹਿੰਦੇ ਹਾਂ। ਸਾਨੂੰ ਉਸ ਸਰਾਪ ਤੋਂ ਬਚਾ ਲਵੋ।'

ਪ੍ਰਸੰਨ ਹੋ ਕੇ ਗੁਰੂ ਜੀ ਨੇ ਕਿਹਾ, ਤੇਰੀ ਸੰਗਤ ਤੇ ਤੇਰਾ ਅਸਥਾਨ ਨਹੀਂ ਉਜੜੇਗਾ। ਗੁਰੂ ਜੀ ਨੇ ਉਸ ਨੂੰ ਸਰਾਪ ਤੋਂ ਮੁਕਤ ਕਰ ਦਿਤਾ। ਉਸ ਨੇ ਵਾਪਸ ਆ ਕੇ ਗੁਰੂ ਜੀ ਦੇ ਹੁਕਮ ਅਨੁਸਾਰ ਕੋਠੇ 'ਤੇ ਚੜ੍ਹ ਕੇ ਸੰਖ ਵਜਾਇਆ। ਜਿੱਥੋਂ ਤਕ ਸੰਖ ਦੀ ਵਾਜ ਗਈ, ਮਹੱਲਾ ਉਜੜਨੋ ਬਚ ਗਿਆ।

ਵਜ਼ੀਰ ਖ਼ਾਂ ਨੂੰ ਪਤਾ ਲੱਗਾ, ਤਾਂ ਉਸ ਨੇ ਸ਼ਮੀਰ ਨੂੰ ਹੁਕਮ ਭੇਜਿਆ, ਕਿ ਸਰਕਾਰ ਦਾ ਬਾਗ਼ੀ ਤੇਰੇ ਪਾਸ ਹੈ। ਉਸ ਨੂੰ ਪਕੜ ਕੇ ਮੇਰੇ ਪਾਸ ਭੇਜ ਦਿਹੋ। ਨਹੀਂ ਤਾਂ ਫ਼ੌਜ ਚੜ੍ਹ ਕੇ ਆ ਜਾਇਗੀ।

ਸ਼ਮੀਰ ਨੇ ਵਜ਼ੀਰ ਖ਼ਾਂ ਨੂੰ ਉੱਤਰ ਭੇਜਿਆ, ਜਿਵੇਂ ਤੁਸੀਂ ਆਪਣੇ ਪੀਰਾਂ ਦੀ ਸੇਵਾ ਕਰਦੇ ਹੋ, ਉਸੇ ਤਰਾਂ ਅਸੀਂ ਵੀ ਆਪਣੇ ਗੁਰੂ ਦੀ ਸੇਵਾ ਤੋਂ ਨਹੀਂ ਹਟ ਸਕਦੇ।

ਉਸ ਨੇ ਸਾਰੀ ਗੱਲ ਗੁਰੂ ਜੀ ਨੂੰ ਆ ਦੱਸੀ। ਗੁਰੂ ਜੀ ਨੇ ਵੀ ਕੁਛ ਫ਼ੌਜ ਰਖਣੀ ਸ਼ੁਰੂ ਕਰ ਦਿਤੀ।

ਮਹਾਰਾਜ ਚੁਬਾਰੇ ਵਿਚ ਬੈਠੇ ਕਰਦ ਨਾਲ ਆਪਣੀ ਉਂਗਲ ਛਿੱਲ ਰਹੇ ਸਨ। ਲਖਮੀਰ ਦੇ ਪੁਛਣ 'ਤੇ ਗੁਰਦੇਵ ਨੇ ਕਿਹਾ, ਜ਼ਾਲਮਾਂ ਦੀ ਜੜ੍ਹ ਕੱਟ ਰਹੇ ਹਾਂ।

ਕੋਲੋਂ ਮਾਨ ਸਿੰਘ ਨੇ ਕਿਹਾ, ਪਹਿਲਾਂ ਔਰੰਗਜ਼ੇਬ ਤੇ ਵਜ਼ੀਰ ਖ਼ਾਂ ਦਾ ਨਾਸ ਕਰੋ।

ਗੁਰੂ ਜੀ ਨੇ ਕਿਹਾ, ਔਰੰਗਜ਼ੇਬ ਨੂੰ ਚਿੱਠੀ ਲਿਖਦੇ ਹਾਂ, ਉਹ ਪੜ੍ਹ ਕੇ ਮਰ ਜਾਇਗਾ।

ਗੁਰੂ ਜੀ ਨੇ 'ਜ਼ਫ਼ਰਨਾਮਾ'[1] ਲਿਖਿਆ।

---

# ਅੰਸੂ ੫੮

(ਜ਼ਫ਼ਰਨਾਮਾ ਭੇਜਣਾ)

ਗੁਰੂ ਜੀ ਨੇ ਦੱਯਾ ਸਿੰਘ ਨੂੰ 'ਜ਼ਫ਼ਰਨਾਮਾ' ਦੇ ਕੇ ਤੋਰਿਆ। ਦੱਯਾ ਸਿੰਘ 'ਅਹਿ-ਦੀਏ' ਦਾ ਭੇਸ ਧਾਰ ਕੇ ਨੀਲੇ ਬਸਤਰ ਪਹਿਨ ਕੇ ਤੁਰਿਆ। ਉਸ ਦੇ ਨਾਲ ਧਰਮ ਸਿੰਘ ਨੂੰ ਤੋਰਿਆ।

ਰਸਤੇ ਵਿਚ ਦੋਵੇਂ ਪਹਿਲਾਂ ਦਿੱਲੀ ਤੇ ਫਿਰ ਆਗਰੇ ਠਹਿਰੇ।

ਮਨਜ਼ਲਾਂ ਮਾਰਦੇ ਦੋਵੇਂ ਸਿੰਘ ਅਹਿਮਦ ਨਗਰ ਭਾਈ ਜੇਠਾ ਸਿੰਘ ਦੇ ਘਰ ਜਾ ਟਿਕੇ। ਬਾਦਸ਼ਾਹ ਨੂੰ ਮਿਲਨ ਦੀਆਂ ਤਜਵੀਜ਼ਾਂ ਸੋਚਣ ਲੱਗੇ।

ਓਧਰ ਵਜ਼ੀਰ ਖ਼ਾਂ ਗੁਰੂ ਜੀ 'ਤੇ ਚੜ੍ਹਾਈ ਕਰਨ ਦੀਆਂ ਤਿਆਰੀਆਂ ਕਰਨ ਲੱਗਾ ਖ਼ਬਰ ਸੁਣ ਕੇ ਗੁਰੂ ਜੀ ਵੀ ਫ਼ੌਜ ਤਿਆਰ ਕਰਨ ਲੱਗ ਪਏ।

ਦੀਨੇ ਦੇ ਇਲਾਕੇ ਵਿਚ ਲੜਾਈ ਨਾ ਹੋਵੇ, ਇਹ ਸੋਚ ਕੇ ਗੁਰੂ ਜੀ ਓਥੋਂ ਅੱਗੇ ਤੁਰ ਪਏ।

# ਛੇਵੀਂ ਰੁੱਤ ਸਮਾਪਤ

---

1. ਜ਼ਫ਼ਰਨਾਮਾ ਦਾ ਅਰਥ ਹੈ ਫ਼ਤਹਿ ਦੀ ਚਿੱਠੀ। ਜ਼ਫ਼ਰਨਾਮੇ ਦੇ ਮਗਰ ਜੋ ਹਕਾਇਤਾਂ (ਕਹਾਣੀਆਂ) ਲਿਖੀਆਂ ਹਨ, ਉਹ ਗੁਰੂ ਜੀ ਦੀ ਕਿਰਤ ਨਹੀਂ।

# ਪਹਿਲਾ ਐਨ

## ਅੰਸੂ ੧

ਪਹਿਲਾਂ ਅਕਾਲ ਪੁਰਖ ਦੀ ਆਰਾਧਨਾ ਹੈ। ਫਿਰ ਗੁਰੂ ਸਾਹਿਬਾਨ ਦਾ ਜੱਸ ਹੈ। ਤੇ ਦਸਵੇਂ ਛੰਦ ਵਿਚ ਸਾਰਦਾ ਦੇਵੀ ਦੀ ਉਸਤਤ ਹੈ।

ਗੁਰੂ ਜੀ ਇਕ ਨੱਗਰ ਕੋਲ ਪੁੱਜੇ। ਗੁਰਦੇਵ ਦੇ ਪੁਛਣ 'ਤੇ ਇਕ ਰਾਹਕ ਨੇ ਪਿੰਡ ਦਾ ਨਾਮ 'ਰੁਖਾਲਾ' ਦਸਿਆ। ਗੁਰੂ ਜੀ ਨੇ ਕਿਹਾ, "ਅੱਜ ਤੋਂ ਇਸਦਾ ਨਾਮ 'ਰਖਵਾਲਾ' ਹੋਇਆ।"

ਗੁਰੂ ਜੀ ਨੇ ਓਥੇ ਹੀ ਡੇਰਾ ਲਾ ਦਿਤਾ। ਖ਼ਬਰ ਸੁਣ ਕੇ ਪਿੰਡ 'ਜਲਾਲ' ਦੇ ਪੰਚ ਦੁੱਧ ਆਦਿ ਭੇਟਾ ਲੈ ਕੇ ਹਾਜ਼ਰ ਹੋਏ। ਪੰਚਾਂ ਨੇ ਬੇਨਤੀ ਕੀਤੀ, ਕਿ ਸਾਡਾ ਇਕ ਪਿੰਡ (ਨਾਮ ਨਹੀਂ ਲਿਖਿਆ) ਨਾਲ ਵੈਰ ਹੈ, ਤੇ ਕਈ ਵਾਰ ਲੜਾਈ ਹੁੰਦੀ ਰਹਿੰਦੀ ਹੈ। ਮਹਾਰਾਜ ਨੇ ਕਿਹਾ, ਗੁਰੂ ਦੇ ਅਨਸਾਰ ਰਹੋਗੇ, ਤਾਂ ਜਿੱਤ ਹੋਵੇਗੀ।

ਪਿਛੋਂ ਜਦ ਸਿੰਘਾਂ ਦੀ ਚੜ੍ਹਦੀ ਕਲਾ ਹੋਈ, ਤਾਂ ਜਲਾਲ ਵਾਲਿਆਂ ਨੇ ਰਾਤ ਸਿੰਘਾਂ ਦੇ ਪੰਜ ਘੋੜੇ ਚੁਰਾ ਲਏ। ਸਿੰਘਾਂ ਨੇ ਹਮਲਾ ਕਰਕੇ ਪਿੰਡ ਉਜਾੜ ਦਿਤਾ। ਜਲਾਲ ਵਾਲਿਆਂ ਨੇ ਪੰਥ ਤੋਂ ਮਾਫ਼ੀ ਮੰਗ ਕੇ ਨਵੇਂ ਥਾਂ ਪਿੰਡ 'ਗੁਰੂ ਸਰ' ਆ ਬੱਧਾ।

ਅੱਗੇ ਗੁਰੂ ਜੀ ਨੇ ਪਿੰਡ 'ਭਗਤਾ' ਕੋਲ ਪਿਪਲ ਹੇਠ ਆ ਡੇਰਾ ਕੀਤਾ। ਲੋਕਾਂ ਨੇ ਦੱਸਿਆ, ਕਿ ਇਹ ਲਾਗੇ ਖੂਹ ਬਹਿਲੋ ਦੇ ਪੋਤਰੇ ਭਾਈ ਭਗਤਾ ਨੇ ਲੁਆਇਆ ਸੀ।

ਉਸ ਬਾਰੇ ਗੁਰੂ ਜੀ ਨੇ ਸਾਖੀ ਸੁਣਾਈ, ਕਿ ਤੁਰਕਾਂ ਦਾ ਦੀਵਾਨ 'ਰਾਮੂੰ' ਅਨੰਦਪੁਰ ਆਇਆ ਸੀ। ਉਸਦੀ ਲੜਕੀ ਨੂੰ ਪ੍ਰੇਤ ਚੰਬੜਿਆ ਹੋਇਆ ਸੀ। ਉਸਨੇ ਬੇਨਤੀ ਕੀਤੀ। ਗੁਰੂ ਜੀ ਭਗਤੇ ਵੱਲ ਤਕਿਆ। ਭਗਤੇ ਨੇ ਕਿਹਾ, ਭੂਤ ਛਡ ਜਾਇਗਾ।

ਦੀਵਾਨ ਭਾਈ ਭਗਤੇ ਨੂੰ ਨਾਲ ਲਾਹੌਰ ਲੈ ਗਿਆ। ਭਗਤੇ ਨੇ ਉਸ ਲੜਕੀ ਦਾ ਭੂਤ ਕਢ ਦਿਤਾ। ਦੀਵਾਨ ਨੇ ਇੱਟਾਂ ਦੇ ਦਿਤੀਆਂ। ਭਗਤੇ ਨੇ ਭੂਤਾਂ ਰਾਹੀਂ ਰਾਤੋ ਰਾਤ ਏਥੇ ਮੰਗਵਾ ਲਈਆਂ। ਇਸਤਰਾਂ ਇਹ ਖੂਹ ਲੱਗਾ।

ਗੁਰੂ ਜੀ ਦੇ ਆਉਣ ਦੀ ਖ਼ਬਰ ਸੁਣ ਕੇ ਭਗਤੇ ਦੇ ਪੰਜੇ ਪੁੱਤਰ—ਗੁਰਦਾਸ, ਤਾਰਾ, ਭਾਰਾ, ਮਿਹਰਾ, ਬਖਤਾ—ਇਕ ਸੁੰਦਰ ਘੋੜਾ ਤੇ ਹੋਰ ਭੇਟਾ ਲੈ ਕੇ ਆ ਹਾਜ਼ਰ

ਹੋਏ । ਉਹਨਾਂ ਹੱਥ ਜੋੜ ਕੇ ਕਿਹਾ, 'ਗੁਰਦੇਵ ! ਸਭ ਤੁਹਾਡੀ ਬਖ਼ਸ਼ਸ਼ ਹੈ । ਅਸੀਂ ਆਪ ਜੀ ਦੇ ਦਾਸ ਹਾਂ ।'

ਪਿਆਰ ਨਾਲ ਉਹ ਗੁਰੂ ਜੀ ਨੂੰ ਘਰ ਲੈ ਗਏ ।

---

# ਅੰਸੂ ੨

(ਭਾਈ ਬਹਿਲੋ ਦੀ ਬੰਸ)

ਮਾਨ ਸਿੰਘ ਦੇ ਪੁੱਛਣ ਤੇ ਗੁਰਦਾਸ ਨੇ ਦੱਸਿਆ, ਕਿ ਬਹਿਲੋ ਜੀ ਦਾ ਇਕ ਪੁੱਤਰ ਸੀ 'ਨਾਨੂੰ' । ਨਾਨੂੰ ਦੇ ਅੱਗੇ ਤਿੰਨ ਪੁੱਤਰ ਸਨ । ਇਕ ਦਿਨ ਸੰਗਤ ਆਈ । ਭਾਈ ਬਹਿਲੋ ਨੇ ਘਰ ਸੇਵਕ ਭੇਜਿਆ, ਕਿ ਘਰੋਂ ਵੱਡੀ ਪਰਾਤ ਲਿਆਓ । ਉਸ ਵਿਚ ਸੰਗਤਾਂ ਦੇ ਚਰਨ ਧੋਈਏ ।

ਸੇਵਕ ਘਰ ਗਿਆ । ਅੱਗੇ ਨਾਨੂੰ ਦੀ ਇਸਤਰੀ ਉਸ ਪਰਾਤ ਵਿਚ ਆਪਣੇ ਤਿੰਨਾਂ ਪੁੱਤਰਾਂ ਨੂੰ ਬਿਠਾ ਕੇ ਨੁਹਾ ਰਹੀ ਸੀ । ਉਸਨੇ ਜਵਾਬ ਦੇ ਦਿਤਾ, ਕਿ ਪਰਾਤ ਖ਼ਾਲੀ ਨਹੀਂ । ਸੇਵਕ ਨੇ ਓਸੇ ਤਰਾਂ ਆ ਸੁਨੇਹਾ ਦਿਤਾ ।

ਭਾਈ ਬਹਿਲੋ ਨੇ ਕਿਹਾ, ਉਸਨੇ ਸੰਗਤ ਨਾਲੋਂ ਪੁੱਤਰ ਪਿਆਰੇ ਮੰਨੇ ਹਨ । ਤਿੰਨੇ ਪੁੱਤਰ ਮਰ ਜਾਣਗੇ, ਤੇ ਪਰਾਤ ਖ਼ਾਲੀ ਪਈ ਰਹੇਗੀ ।

ਇਸ ਸਰਾਪ ਕਾਰਨ ਤਿੰਨੇ ਪੁੱਤਰ ਮਰ ਗਏ ।

ਫਿਰ ਨਾਨੂੰ ਨੇ ਪਿਤਾ ਦੀ ਬਹੁਤ ਸੇਵਾ ਕੀਤੀ । ਪਰਸੰਨ ਹੋ ਕੇ ਭਾਈ ਬਹਿਲੋ ਨੇ ਪੁੱਤਰ ਨੂੰ ਵਰ ਮੰਗਣ ਵਾਸਤੇ ਕਿਹਾ । ਨਾਨੂੰ ਨੇ ਪੁੱਤਰ ਮੰਗਿਆ । ਤਾਂ ਬਹਿਲੋ ਜੀ ਦੇ ਵਰ ਨਾਲ 'ਭਗਤਾ' ਜਨਮਿਆਂ ।

ਉਸ ਭਗਤੇ ਦੇ ਪੰਜ ਪੁੱਤਰ ਹੋਏ । ਗੁਰਦਾਸ ਪਹਿਲੀ ਪਤਨੀ ਵਿਚੋਂ ਤੇ ਬਾਕੀ ਚਾਰੇ ਦੂਸਰੀ ਪਤਨੀ ਵਿਚੋਂ ।

ਗੁਰੂ ਜੀ ਓਥੋਂ ਤੁਰ ਪਏ । ਰਸਤੇ ਵਿਚ ਤਿੱਤਰ ਬੋਲਿਆ । ਗੁਰੂ ਜੀ ਨੇ ਦੱਸਿਆ, ਇਹ ਭੂਮੀ ਪਤੀ (ਜ਼ਿਮੀਦਾਰ) ਸੀ । ਇਹ ਇਕ ਅੱਖ ਤੋਂ ਕਾਣਾ ਹੈ । ਸਿੱਖਾਂ ਨੇ ਘੇਰ ਕੇ ਤਿੱਤਰ ਫੜ ਲਿਆ । ਉਹ ਇਕ ਅੱਖ ਤੋਂ ਕਾਣਾ ਸੀ । ਸਿੱਖਾਂ ਦੇ ਪੁਛਣ ਤੇ ਗੁਰੂ ਜੀ ਨੇ ਕਿਹਾ, ਹੁਣ ਇਸ ਦੀ ਕਲਿਆਣ ਹੋ ਜਾਇਗੀ ।

ਭਗਤੇ ਦਾ ਇਕ ਸਿੱਖ ਛੋਲਿਆਂ ਦੀਆਂ ਘੁੰਙਣੀਆਂ ਲੈ ਕੇ ਪੁੱਤਰ ਸਮੇਤ ਹਾਜ਼ਰ ਹੋਇਆ । ਗੁਰੂ ਜੀ ਨੇ ਬਾਲਕ ਦਾ ਨਾਮ ਪੁਛਿਆ, ਤਾਂ ਸਿੱਖ ਨੇ ਕਿਹਾ, ਜੀ, ਅਜੇ ਨਾਮ ਨਹੀਂ ਰਖਿਆ, ਆਪ ਨਾਮ ਰੱਖ ਦਿਹੋ ।

ਗੁਰੂ ਜੀ ਨੇ ਉਸਦਾ ਨਾਮ 'ਘੁੰਘਣੀਆਂ ਸਿੰਘ' ਰੱਖ ਦਿਤਾ ।

ਫਿਰ ਭੂਤਾਂ ਪ੍ਰੇਤਾਂ ਨੇ ਆ ਕੇ ਬੇਨਤੀ ਕੀਤੀ, ਕਿ ਬਹਿਲੋ ਦੀ ਅੰਸ ਨੇ ਸਾਨੂੰ ਏਥੇ ਕੈਦ ਕਰ ਛਡਿਆ ਹੈ । ਸਿਰਫ ਪੰਜ ਮਣ ਛੋਲੇ ਸਾਨੂੰ ਦੇਂਦੇ ਹਨ । ਸਾਨੂੰ ਇਸ ਕੈਦ

ਵਿਚੋਂ ਛੁਡਾਓ। ਅਸੀਂ ਫਿਰ ਵੀ ਇਹਨਾਂ ਦੇ ਆਗਿਆਕਾਰ ਰਹਾਂਗੇ।

ਅਗਲੇ ਦਿਨ ਗੁਰੂ ਜੀ ਨੇ ਬਹਿਲੋ ਦੇ ਪੋਤਰਿਆਂ ਨੂੰ ਕਹਿ ਕੇ ਭੂਤਾਂ ਪ੍ਰੇਤਾਂ ਦਾ ਛੁਟਕਾਰਾ ਕਰਾ ਦਿਤਾ। ਗੁਰੂ ਜੀ ਤਿੰਨ ਦਿਨ ਭਗਤੇ ਰਹੇ।

---

# ਅੰਸੂ ੩

(ਅੱਗੇ ਹੋਰ ਪਿੰਡਾਂ ਵਿਚ)

ਅੱਗੇ ਗੁਰੂ ਜੀ ਨੱਗਰ 'ਬੰਦਰ' (ਵਾਂਦਰ) ਪਹੁੰਚੇ। ਓਥੋਂ ਦੇ ਵਸਨੀਕਾਂ ਦੀ ਗੋਤ 'ਵਾਂਦਰ' ਸੀ। ਓਥੇ ਰਾਤ ਗੁਜ਼ਾਰ ਕੇ ਗੁਰੂ ਜੀ ਪਿੰਡ 'ਬਰਗਾੜੀ' ਜਾ ਉਤਰੇ। ਓਥੇ ਕਪੂਰੇ ਦਾ ਭਰਾ 'ਨੰਦ' ਮਿਲਿਆ। ਉਹ ਕਪੂਰੇ ਨਾਲ ਲੜਨ ਚਲਿਆ ਸੀ। ਗੁਰੂ ਜੀ ਦਾ ਆਉਣਾ ਸੁਣ ਕੇ ਉਹ ਭੇਟਾ ਲੈ ਕੇ ਆ ਹਾਜ਼ਰ ਹੋਇਆ।

ਨੰਦ ਨੇ ਦੱਸਿਆ, ਭਲਕੇ ਕਪੂਰਾ ਮੇਰੇ 'ਤੇ ਹਮਲਾ ਕਰੇਗਾ। ਗੁਰੂ ਜੀ ਨੇ ਕਿਹਾ, ਤੂੰ ਜੰਗ ਵਿਚ ਨਹੀਂ ਜਾਣਾ।

ਅਗਲੇ ਦਿਨ ਕਪੂਰੇ ਦੇ ਆਦਮੀਆਂ ਨੇ ਹਮਲਾ ਕਰ ਦਿਤਾ। 'ਨੰਦ' ਲੜਾਈ ਵਿਚ ਸ਼ਾਮਲ ਨਾ ਹੋਇਆ। ਅੰਤ ਪਤਨੀ ਦੇ ਤਾਹਨੇ ਮਿਹਣੇ ਸੁਣ ਕੇ ਉਹ ਲੜਾਈ ਵਿਚ ਗਿਆ, ਤੇ ਮਾਰਿਆ ਗਿਆ।

ਇਕ ਆਦਮੀ ਨੇ ਆ ਕੇ ਦੱਸਿਆ, ਕਿ ਚੌਧਰੀ ਮਾਰਿਆ ਗਿਆ ਹੈ। ਗੁਰੂ ਜੀ ਨੇ ਕਿਹਾ, ਨਹੀਂ ਮਰਿਆ।

ਉਸ ਆਦਮੀ ਨੇ ਤਿੰਨ ਵਾਰ ਬਚਨ ਉਲਟਾਇਆ।

"ਸੁਨਿ ਪ੍ਰਭ ਮੁਸ਼ਟ ਖੋਲ ਕਰਿ ਭਾਖਾ।
ਤਿਸ ਕੋ ਭੌਰ ਹਮਹੁ ਗਹਿ ਰਾਖਾ।੨੯।
ਨਹਿਂ ਬਚ ਮਾਨਾ, ਸੋ ਅਬ ਛੋਰਾ।
ਨਾਹਿਂ ਤ ਜੀਵ ਉਠਤਿ ਜੁਤਿ ਜੋਰਾ।...੩੦।"

ਗੁਰੂ ਜੀ ਨੇ ਕਿਹਾ, ਉਸ ਨੇ ਜਿਉਂ ਉਠਣਾ ਸੀ, ਪਰ ਤੂੰ ਬਚਨ ਨਾ ਮੰਨ ਕੇ ਉਸ ਨੂੰ ਮਾਰਿਆ ਹੈ।

ਅੱਗੇ ਗੁਰੂ ਜੀ 'ਬਹਿਵਲ' ਤੇ 'ਮਿਉਰਾਸੀ' ਪਿੰਡਾਂ ਕੋਲ ਜਾ ਉਤਰੇ। ਤੀਸਰੇ ਪਹਿਰ ਨਸ਼ਾ ਛਕਿਆ, ਤੇ 'ਦੋਦੇਵਾਲ' ਛੰਭ ਤੇ ਜੰਗਲਪਾਣੀ ਗਏ। ਓਥੇ ਇਕ ਤੁਰਕ ਸ਼ਹੀਦ (ਪ੍ਰੇਤ) ਮਿਲਿਆ। ਗੁਰੂ ਜੀ ਨੇ ਕਿਹਾ, 'ਮੀਆਂ ਉਸੈਨ ਖ਼ਾਂ, ਰਾਜ਼ੀ ਹੈਂ ?'

ਸਿੱਖਾਂ ਦੇ ਪੁਛਣ 'ਤੇ ਗੁਰੂ ਜੀ ਨੇ ਦੱਸਿਆ, ਹੁਣ ਇਸਦੀ ਕਲਿਆਣ ਹੋ ਜਾਇਗੀ।

ਗੁਰੂ ਜੀ ਨੇ ਪਿੰਡ ਵਾਲਿਆਂ ਨੂੰ ਕਿਹਾ, ਇਕ ਇਕ ਸਿੱਖ ਘਰ ਲੈ ਜਾ ਕੇ ਪ੍ਰਸਾਦ ਛਕਾਓ।

ਇਕ ਸਿੱਖ ਅੱਤ ਗ਼ਰੀਬ ਸੀ। ਸ਼ਰੀਕਾਂ ਨੇ ਇਕ ਸਿੰਘ ਉਹਦੇ ਘਰ ਵੀ ਭੇਜ

ਦਿਤਾ। ਉਸ ਗ਼ਰੀਬ ਨੇ ਸਿੱਖ ਦੇ ਚਰਨ ਧੋਤੇ ਤੇ ਪੀਲੂੰ ਛਕਾਈਆਂ। ਉਸਦੇ ਘਰ ਹੋਰ ਕੁਛ ਨਹੀਂ ਸੀ।

ਗੁਰੂ ਜੀ ਦੇ ਪੁੱਛਣ 'ਤੇ ਹੋਰ ਸਿੰਘਾਂ ਨੇ ਦੱਸਿਆ, ਕਿ ਅਸਾਂ ਕੀ ਕੀ ਪਦਾਰਥ ਛਕੇ ਹਨ। ਜਦ ਉਸ ਸਿੱਖ ਨੂੰ ਪੁਛਿਆ, ਤਾਂ ਉਸਨੇ ਕਿਹਾ, ਮੈਂ ਬਹੁਤ ਉੱਤਮ ਪਦਾਰਥ ਛਕਿਆ ਹੈ।

ਉਸ ਗ਼ਰੀਬ ਨੂੰ ਪੁਛਿਆ, ਤਾਂ ਉਸਨੇ ਸੱਚ ਦਸ ਦਿਤਾ।

ਗੁਰੂ ਜੀ ਨੇ ਫ਼ੁਰਮਾਇਆ,

"ਅਸ ਸਿੱਖ ਭੀ ਬਿਚ ਪੰਥ ਸੁਹਾਇ।
ਸਤੀ ਦੇਹ, ਸੰਤੋਖੀ ਖਾਇ।...੫੯।"

---

# ਅੰਸੂ ੪

(ਕੋਟਕਪੂਰੇ)

ਓਥੋਂ ਚੱਲ ਕੇ ਗੁਰੂ ਜੀ ਕੋਟ ਕਪੂਰੇ ਨੇੜੇ ਜਾ ਉਤਰੇ। ਕਪੂਰਾ ਇਕ ਘੋੜਾ ਤੇ ਹੋਰ ਭੇਟਾ ਲੈ ਕੇ ਹਾਜ਼ਰ ਹੋਇਆ। ਹੋਰ ਬੇਅੰਤ ਸੰਗਤਾਂ ਹਾਜ਼ਰ ਹੋਈਆਂ।

ਅਗਲੇ ਦਿਨ ਫਿਰ ਕਪੂਰਾ ਦੀਵਾਨ ਵਿਚ ਆਇਆ। ਉਸਨੇ ਬੜਾ ਖੁੱਲ੍ਹਾ ਜਾਮਾ ਪਹਿਨਿਆਂ ਸੀ, ਜਿਸ ਨਾਲ ਧੂੜ ਉਡਦੀ ਆ ਰਹੀ ਸੀ। ਮੈਲਾਗਰ ਸਿੰਘ ਨੇ ਵੇਖ ਕੇ ਕਿਹਾ, 'ਚੌਧਰੀ' ਜਾਮਾ ਸੰਭਾਲ ਕੇ ਚੱਲ। ਧੂੜ ਉਡ ਰਹੀ ਹੈ।'

ਕਪੂਰੇ ਨੂੰ ਬਹੁਤ ਬੁਰਾ ਲੱਗਾ, ਪਰ ਉਹ ਚੁੱਪ ਰਿਹਾ।

ਅੱਗੇ ਇਕ ਪਲੰਘ ਉਤੇ ਗੁਰੂ ਜੀ ਬੈਠੇ ਸਨ, ਤੇ ਇਕ ਉਤੇ ਸ਼ਸਤਰ। ਦੋਹਾਂ ਪਲੰਘਾਂ ਤੇ ਸਿੱਖ ਚੌਰ ਕਰ ਰਹੇ ਸਨ।

ਕਪੂਰੇ ਦੇ ਮਨ ਵਿਚ ਸ਼ੰਕਾ ਪੈਦਾ ਹੋਇਆ, ਕਿ ਸ਼ਸਤਰਾਂ ਉਤੇ ਚੌਰ ਕਿਉਂ ਹੋ ਰਿਹਾ ਹੈ।

ਗੁਰੂ ਜੀ ਨੇ ਕਿਹਾ, ਸਭ ਤੋਂ ਵੱਡੇ ਦੇਵਤੇ ਸ਼ਸਤਰ ਹੀ ਹਨ, ਜਿੰਨ੍ਹਾਂ ਸਾਮ੍ਹਣੇ ਸਭ ਝੁਕਦੇ ਹਨ।

ਫਿਰ ਗੁਰੂ ਜੀ ਨੇ ਕਪੂਰੇ ਤੋਂ ਉਸਦਾ ਕਿਲਾ ਮੰਗਿਆ, ਜਿਸ ਵਿਚ ਬਹਿ ਕੇ ਵੈਰੀ ਦਾ ਟਾਕਰਾ ਕੀਤਾ ਜਾਵੇ।

ਅੱਗੋਂ ਕਪੂਰੇ ਨੇ ਕਿਹਾ,

"ਭਲੀ ਸੀਖ ਅਬ ਦੇਵਨ ਲਾਗੇ।
ਜਿਸ ਤੇ ਬਚਹਿਂ ਨ, ਕਿਤ ਕੋ ਭਾਗੇ।੩੩।
ਤਿਨ ਤੁਰਕਨ ਤੇ ਮੋਹਿ ਬਿਗਾਰਹੁ।
ਜਿਮ ਉਜਰੇ, ਤਿਮ ਮੋਹਿ ਉਜਾਰਹੁ।

ਹਮ ਤੈਂ ਬੰਦੇ ਨਿਤ ਪਤਿਸ਼ਾਹੀ ।
ਬਿਗਰੇ ਮਾਰਹਿੰ ਮੁਝ ਦੇ ਫਾਹੀ ।੩੪।''

ਗੁਰੂ ਜੀ ਨੇ ਕਿਹਾ, 'ਜੇ ਤੇਰੀ ਐਸੀ ਇੱਛਿਆ ਹੈ, ਤਾਂ ਤੁਰਕ ਤੈਨੂੰ ਫਾਹੇ ਦੇ ਕੇ ਮਾਰਨਗੇ ।

''ਖੇਹ ਤੁੱਬਰਾ ਬਦਨ ਚਢਾਇ ।
ਫਾਸੀ ਦੈ ਮਾਰਹਿੰ ਸਹਿਸਾਇ ।...੪੦।''

ਕਪੂਰੇ ਨੇ ਜਾ ਕੇ ਕਿਲੇ ਦੇ ਦਰਵਾਜ਼ੇ ਬੰਦ ਕਰ ਲਏ, ਮਤਾਂ ਗੁਰੂ ਜੀ ਆ ਕਬਜ਼ਾ ਕਰਨ ।

---

# ਅੰਸੂ ੫

(ਢਿੱਲਵੀਂ ਕੌਲ ਪਾਸ ਪੁੱਜੇ)

ਵਜ਼ੀਦ ਖ਼ਾਂ (ਵਜ਼ੀਰ ਖ਼ਾਂ) ਫੌਜ ਲੈ ਕੇ ਪਿੱਛੇ ਚੜ੍ਹ ਪਿਆ ।

ਗੁਰੂ ਜੀ ਕੋਟ ਕਪੂਰੇ ਤੋਂ ਚੱਲ ਕੇ ਨੱਗਰ ਢਿਲਵਾਂ ਵਿਚ ਜਾ ਉਤਰੇ । ਓਥੇ ਪ੍ਰਿਥੀਏ ਦੀ ਅੰਸ ਵਿਚੋਂ ਸੋਢੀ 'ਕੌਲ' ਰਹਿੰਦਾ ਸੀ । ਉਸਦੇ ਅੱਗੇ ਚਾਰ ਪੁੱਤਰ ਸਨ : ਸਤਾਨੰਦ, ਹਰਿਨੰਦ, ਅਮਰੀਕ ਰਾਇ ਤੇ ਬਨਵਾਲੀ । ਬਨਵਾਲੀ ਦਾ ਅੱਗੇ ਅਭੈਰਾਮ ਸੀ । ਅਭੈਰਾਮ ਦੇ ਅੱਗੇ ਚਾਰ ਪੁੱਤਰ ਸਨ : ਸ੍ਰੀ ਰਾਮ, ਪ੍ਰਜਾਪਤਿ, ਰਾਮ ਕੁਇਰ ਤੇ ਜਸਪਤਿ ।

ਕੌਲ ਅੱਗੇ ਸ੍ਰਾਧ ਕਰਾ ਰਿਹਾ ਸੀ । ਉਹ ਵਿਚੇ ਛੱਡ ਕੇ ਗੁਰੂ ਜੀ ਨੂੰ ਆ ਮਿਲਿਆ ਗੁਰੂ ਜੀ ਨੇ ਕਿਹਾ, ਜੋ ਸੱਚਖੰਡ ਜਾ ਬਿਰਾਜੇ ਹਨ, ਉਹਨਾਂ ਦੇ ਸਰਾਧ ਦਾ ਕੀ ਅਰਥ ?

ਕੌਲ ਨੇ ਕਿਹਾ, ਗੁਰੂ ਨਾਨਕ ਦੇਵ ਜੀ ਨੇ ਵੀ ਬਜ਼ੁਰਗਾਂ ਦਾ ਸਰਾਧ ਕੀਤਾ ਸੀ । ਇਸ ਲਈ ਸਾਨੂੰ ਵੀ ਕਰਨਾ ਚਾਹੀਏ । (ਇਹ ਪ੍ਰਸੰਗ ਨਾਨਕ ਪ੍ਰਕਾਸ਼ ਵਿਚ ਆ ਚੁੱਕਾ ਹੈ ।)

ਕਪੂਰੇ ਦਾ ਜ਼ਿਕਰ ਚੱਲਿਆ, ਤਾਂ ਕੌਲ ਨੇ ਕਿਹਾ, ਕਪੂਰੇ ਦੀਆਂ ਜੜ੍ਹਾਂ ਮੇਰੇ ਪੇਟ ਵਿਚ ਹਨ । ਕੋਈ ਮੇਰਾ ਪੇਟ ਪਾੜੇਗਾ ਤਾਂ ਕਪੂਰੇ ਦੀਆਂ ਜੜ੍ਹਾਂ ਉਖਾੜੇਗਾ ।

ਗੁਰੂ ਜੀ ਨੇ ਉਤਰ ਦਿਤਾ,

''ਪਾੜਹਿ ਜਬ ਹੂ ਪੇਟ ਤੁਹਾਰੋ ।
ਤਬ ਤੁਮ ਹੀ ਤਿਹ ਜਰਾਂ ਉਖਾਰੋ ।੩੧।''

ਕੌਲ ਡਰ ਗਿਆ । ਅਗਲੇ ਦਿਨ ਉਸਨੇ ਸਫ਼ੈਦ ਬਸਤਰ ਲਿਆ ਪੇਸ਼ ਕੀਤੇ ।

ਗੁਰੂ ਜੀ ਨੇ ਨੀਲੇ ਬਸਤਰ ਉਤਾਰ ਕੇ ਸਫ਼ੈਦ ਪਹਿਨ ਲਏ ।

(ਪਿੱਛੇ ਰੁੱਤ ਛੇ, ਅੰਸੂ ੫੪ ਵਿਚ ਗੁਰੂ ਜੀ ਨੀਲੇ ਬਸਤਰ ਉਤਾਰ ਚੁੱਕੇ ਹਨ । ਏਥੇ ਦੁਬਾਰਾ ਲਿਖ ਦਿਤਾ ਹੈ ।)

ਨੀਲੇ ਬਸਤਰ ਪਾੜ ਕੇ ਗੁਰੂ ਜੀ ਲੀਰਾਂ ਅੰਗੀਠੇ ਵਿਚ ਸੁਟਦੇ ਜਾਂਦੇ, ਤੇ ਕਹਿੰਦੇ:

"ਨੀਲ ਬਸਤ੍ਰ ਲੇ ਕਪੜੇ ਫਾੜੇ, ਤੁਰਕ ਪਠਾਣੀ ਅਮਲ ਗਇਆ।"

ਕੌਲ ਨੇ ਪੁਛਿਆ, ਰਾਮ ਰਾਏ ਨੇ ਇਕ ਤੁਕ ਉਲਟਾਈ ਸੀ, ਤਾਂ ਉਸਨੂੰ ਸਜ਼ਾ ਮਿਲੀ ਸੀ। ਹੁਣ ਆਪ ਨੇ ਕਿਉਂ ਉਲਟਾਈ।

ਗੁਰੂ ਜੀ ਨੇ ਕਿਹਾ, ਰਾਮ ਰਾਏ ਨੇ ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਤੁਕ ਉਲਟਾਈ ਸੀ, ਪਰ ਅਸਾਂ ਉਹਨਾਂ ਦਾ ਰਾਜ ਨਾਸ ਕਰਨ ਵਾਸਤੇ ਉਲਟਾਈ ਹੈ।

(ਅਸਲੀ ਤੁਕ ਇਉਂ ਹੈ :)

"ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ।"

(ਆਸਾ ਵਾਰ, ਮ. ੧, ਪੰਨਾ ੪੭੦)

---

# ਅੰਸੂ ੬

(ਕੋਠਾਗੁਾਮ—ਮਲੂਕਾ)

ਬਹੁਤ ਸਾਰੀਆਂ ਚੀਜ਼ਾਂ 'ਕੌਲ' ਕੋਲ ਛਡ ਕੇ ਗੁਰੂ ਜੀ ਅੱਗੇ ਤੁਰ ਪਏ। ਨੱਗਰ 'ਕੋਠਾ' ਤੇ ਮਲੂਕੇ ਦੇ ਪਿੰਡ ਦੇ ਵਿਚਕਾਰ ਗੁਰੂ ਜੀ ਨੇ ਜਾ ਉਤਾਰਾ ਕੀਤਾ।

ਤੜਕੇ ਇਕ 'ਦੀਵਾਨਾ' ਆ ਗਿਆ। ਉਸਨੇ ਜ਼ਿਦ ਕੀਤੀ, ਕਿ ਮੈਂ ਹੁਣੇ ਗੁਰੂ ਜੀ ਦੇ ਦਰਸ਼ਨ ਕਰਨੇ ਹਨ। ਪਹਿਰੇਦਾਰ ਨੇ ਕਿਹਾ, ਦਿਨ ਚੜ੍ਹੇ ਦਰਸ਼ਨ ਕਰ ਲੈਣੇ। ਮਗਰ ਦੀਵਾਨਾ ਝਗੜ ਪਿਆ। ਉਹਨੇ ਸਿੰਘ ਨੂੰ ਮਾਰਨ ਵਾਸਤੇ ਮੁਤਹਿਰ ਉਲਾਰੀ, ਤਾਂ ਸਿੰਘ ਨੇ ਉਸਨੂੰ ਤਲਵਾਰ ਨਾਲ ਫੱਟੜ ਕਰ ਦਿਤਾ।

ਦਿਨੇ ਸਿੱਖਾਂ ਨੇ ਜ਼ਖ਼ਮੀ ਦੀਵਾਨੇ ਨੂੰ ਗੁਰੂ ਜੀ ਦੇ ਪੇਸ਼ ਕੀਤਾ। ਗੁਰੂ ਜੀ ਨੇ ਕਿਹਾ, ਜਿਉਣਾ ਚਾਹੁੰਦਾ ਹੈਂ, ਤਾਂ ਤੈਨੂੰ ਬਚਾ ਲੈਂਦੇ ਹਾਂ। ਦੀਵਾਨੇ ਨੇ ਕਿਹਾ, 'ਨਹੀਂ, ਮੇਰੀ ਰੀਝ ਪੂਰੀ ਹੋ ਗਈ ਹੈ, ਹਜ਼ੂਰ ਦੇ ਸਾਮ੍ਹਣੇ ਪ੍ਰਾਣ ਤਿਆਗਾਂ ਗਾ।' ਸੋ, ਉਹ ਪ੍ਰਾਣ ਤਿਆਗ ਗਿਆ।

ਅੱਗੇ ਗੁਰੂ ਜੀ 'ਜੈਤੋ' ਕੋਲ ਇਕ ਤਾਲ ਦੇ ਕਨਾਰੇ ਜਾ ਉਤਰੇ। ਰਾਤ ਗੁਜ਼ਾਰ ਕੇ ਅੱਗੇ ਪਿੰਡ 'ਸੁਨਿਯਰ' ਪਾਸ ਜਾ ਡੇਰਾ ਕੀਤਾ। 'ਸੰਮਾ' ਨਾਮ ਦਾ ਡੋਗਰ ਦੁੱਧ ਦੇ ਘੜੇ ਲੈ ਕੇ ਹਾਜ਼ਰ ਹੋਇਆ।

ਏਥੇ ਫਿਰ ਕਪੂਰਾ ਆ ਚਰਨੀ ਪਿਆ। ਗੁਰੂ ਜੀ ਨੇ ਖੰਡਾ ਤੇ ਢਾਲ ਬਖ਼ਸ਼ੇ। ਕਪੂਰਾ ਚਲਾ ਗਿਆ।

ਇਕ ਸਿੱਖ ਨੇ ਆ ਕੇ ਖ਼ਬਰ ਦਿਤੀ, ਕਿ ਵਜ਼ੀਰ ਖ਼ਾਂ ਫ਼ੌਜ ਲੈ ਕੇ ਚੜ੍ਹਿਆ ਆ ਰਿਹਾ ਹੈ। ਗੁਰੂ ਜੀ ਨੇ ਕਪੂਰੇ ਪਾਸ ਸੇਵਕ ਭੇਜਿਆ, ਕਿ ਉਹ ਇਕ ਅਜੇਹਾ ਆਦਮੀ ਭੇਜੇ, ਜੋ ਸਾਨੂੰ ਰਸਤਾ ਦੱਸ ਸੱਕੇ।

ਕਪੂਰੇ ਨੇ ਇਕ ਆਪਣਾ ਆਦਮੀ 'ਖਾਨਾ' (ਨਾਮ) ਗੁਰੂ ਜੀ ਵੱਲ ਭੇਜਿਆ, ਕਿ ਗੁਰੂ ਜੀ ਨੂੰ ਖਿਦਰਾਣੇ ਦੀ ਢਾਬ 'ਤੇ ਲੈ ਚੱਲ।

(ਭਾਈ ਵੀਰ ਸਿੰਘ ਜੀ 'ਖਾਨਾ' ਦਾ ਅਰਥ ਪਠਾਣ ਕਰਦੇ ਹਨ। ਪਰ ਉਹ ਪਠਾਣ ਨਹੀਂ ਸੀ, ਮਾਲਵੇ ਦਾ ਜੱਟ ਸੀ, ਤੇ 'ਖਾਨਾ' ਉਸਦਾ ਨਾਮ ਸੀ।)

---

# ਅੰਸੂ ੭

(ਖਿਦਰਾਣੇ ਵੱਲ ਤੁਰਨਾ)

ਗੁਰੂ ਜੀ 'ਰਮਯਾਣਾ' (ਰਾਮਿਆਣਾ) ਪਿੰਡ ਕੋਲ ਪੁੱਜੇ। ਅੱਗੇ ਇਕ ਆਦਮੀ ਡਲੇ ਤੋੜ ਰਿਹਾ ਸੀ। ਗੁਰੂ ਜੀ ਨੇ ਕਿਹਾ, ਇਹ ਸੁੱਟ ਦਿਹ। ਉਸਨੇ ਚੌਥਾ ਹਿੱਸਾ ਸੁਟੇ। ਗੁਰੂ ਜੀ ਨੇ ਤਿੰਨ ਵਾਰ ਸੁਟਾਏ। ਚੌਥਾ ਹਿੱਸਾ ਉਸਨੇ ਫਿਰ ਵੀ ਝੋਲੀ ਵਿਚ ਰੱਖ ਲਏ। ਗੁਰੂ ਜੀ ਨੇ ਕਿਹਾ, ਸਾਰੇ ਸੁੱਟ ਦੇਂਦੋਂ, ਤਾਂ ਹਮੇਸ਼ਾਂ ਦਾ ਕਾਲ ਨਿਕਲ ਜਾਂਦਾ। ਹੁਣ ਚੌਥਾ ਹਿੱਸਾ ਕਾਲ ਰਹਿ ਗਿਆ ਹੈ।

ਮਾਝੇ ਵਿਚ ਸਾਰੀਆਂ ਖ਼ਬਰਾਂ ਪੁੱਜੀਆਂ, ਤਾਂ ਸਿੱਖ ਬੜਾ ਅਫ਼ਸੋਸ ਕਰਨ ਲੱਗੇ। ਉਹ ਕਹਿੰਦੇ,

"ਦੇਸ਼ ਹਮਾਰੋ ਬੇਮੁਖ ਹ੍ਵੈ ਕੈ।
ਦੁਨੀ ਚੰਦ ਕੇ ਸੰਗ ਮਿਲੈ ਕੈ।
ਭਾਗੇ ਸਤਿਗੁਰ ਕੋ ਤਜਿ ਆਏ।
ਸ੍ਰੀ ਗੁਰ ਕੋ ਕਾਰਜ ਬਿਗਰਾਏ ।੧੪।"

(ਸਾਫ਼ ਜ਼ਾਹਰ ਹੈ, ਕਿ ਸਿਰਫ਼ ਦੁਨੀਚੰਦ ਤੇ ਉਸਦੇ ਸਾਥੀ ਹੀ ਗੁਰੂ ਜੀ ਨੂੰ ਛੱਡ ਕੇ ਗਏ ਸਨ। ਉਹ ਸਾਰੇ 'ਮਜੀਠੇ' ਦੇ ਇਲਾਕੇ ਦੇ ਸਨ।)

ਲਾਹੌਰ ਦੇ ਇਲਾਕੇ ਦੇ ਬਹੁਤ ਸਾਰੇ ਪਿੰਡਾਂ ਦੀ ਪੰਚਾਇਤ ਇਕੱਠੀ ਹੋਈ।

"ਲਵਪੁਰ ਕੋ ਗਿਰਦਾ ਸਭ ਮਿਲੇ ।...੧੯।"

ਸਾਰਿਆਂ ਸਲਾਹ ਕੀਤੀ, ਕਿ ਸੌ ਦੋ ਸੌ ਆਦਮੀ ਚੱਲ ਕੇ ਗੁਰੂ ਜੀ ਪਾਸ ਬੇਨਤੀ ਕਰੀਏ, ਕਿ

"ਪੂਰਬਲੇ ਗੁਰੂਅਨ ਕੀ ਰੀਤਿ।
ਜੇ ਤੁਮ ਧਾਰਹੁ ਥਿਰ ਕਰਿ ਚੀਤ।
ਤੌ ਸਿੱਖੀ ਨਿਰਬਹੈਂ ਤੁਮਾਰੀ।
ਦਯਾ ਧਰਹੁ ਗਤਿ ਕਰਹੁ ਹਮਾਰੀ ।੨੦।
ਜੇ ਤੁਰਕਨ ਕੇ ਸੰਗ ਬਖੇਰਾ।
ਦਿਨ ਪ੍ਰਤਿ ਕਰਹੁ ਜੰਗ ਬਡ ਝੇਰਾ।
ਨਹਿਂ ਸਿੱਖੀ ਕੋ ਹੁਇ ਨਿਰਬਾਹੂ।
ਬਸੇਂ ਪ੍ਰਜਾ ਹੁਇ ਦੇਸ਼ਨ ਮਾਂਹੂ ।੨੧।"

ਉਹਨਾਂ ਇਹ ਵੀ ਵਿਚਾਰਿਆ, ਕਿ ਅਸੀਂ ਦਿੱਲੀ ਜਾ ਕੇ ਸਰਕਾਰ ਨਾਲ ਸਾਰੇ ਝਗੜੇ ਨਿਬੇੜ ਦਿਆਂਗੇ। ਇਹ ਸਲਾਹ ਮੰਨ ਲਵੋ, ਤਾਂ

"ਹਮ ਸਿਖ ਹੁਇ, ਤੁਮ ਗੁਰੂ ਬਨੀਜੈ ।
ਰਸ ਤੁਰਕਨ ਕੇ ਸੰਗ ਰਖੀਜੈ ।
ਨਤੁ ਹਮ ਸਿੱਖ, ਨ ਤੁਮ ਗੁਰ ਹੋਏ ।
ਬਿਗਰਹਿ ਬਾਤ ਲਖਹੁ ਦਿਸਿ ਦੋਇ ।੨੫।"

(ਇਹ ਵਿਚਾਰ ਸਾਰੇ ਸਿੱਖਾਂ ਦੇ ਨਹੀਂ, ਕੇਵਲ ਮਸੰਦਾਂ ਦੇ ਹੋ ਸਕਦੇ ਹਨ । ਸਾਰਿਆਂ ਦੇ ਇਹ ਵਿਚਾਰ ਹੁੰਦੇ, ਤਾਂ ਫਿਰ ਜਾਣ ਦੀ ਕੀ ਲੋੜ ਸੀ ।)

ਗੁਰੂ ਜੀ ਰਾਮਆਣੇ ਤੋਂ ਕੁਛ ਦੂਰ ਗਏ, ਤਾਂ ਰਸਤੇ ਵਿਚ ਇਕ 'ਵਿੜੰਗ' ਗੋਤ ਦਾ ਜੱਟ ਨਾਮ 'ਜੁਗਰਾਜ' ਮਿਲਿਆ । ਇਕ ਸਿੱਖ ਨੇ ਉਸ ਨੂੰ ਕਿਹਾ ਮੁਸਲਮ ਫ਼ੌਜ ਆਵੇ, ਤਾਂ ਦੱਸਣਾ ਨਹੀਂ, ਕਿ ਗੁਰੂ ਜੀ ਇਸ ਪਾਸੇ ਗਏ ਹਨ । ਉਸ ਨੇ ਉਤਰ ਦਿਤਾ, ਹਾਕਮ ਮੈਥੋਂ ਪੁੱਛਣਗੇ, ਤਾਂ ਮੈਨੂੰ ਦੱਸਣਾ ਹੀ ਪਵੇਗਾ ।

ਗੁਰ ਜੀ ਨੇ ਸਰਾਪ ਦਿਤਾ, ਇਹ ਆਫਰਕੇ ਮਰੇਗਾ । ਸੋ, ਉਹ ਆਫਰ ਕੇ ਮਰਿਆ ਉਸ ਦੀ ਕੁਲ ਦੇ ਆਦਮੀ ਅਜੇ ਵੀ ਆਫਰ ਕੇ ਮਰਦੇ ਹਨ ।

ਗੁਰੂ ਜੀ ਜਾ ਰਹੇ ਸਨ । ਅੱਗੇ ਇਕ ਪਿੰਡ ਦਾ ਰੂਪਾ ਖੱਤਰੀ ਗੁੜ ਦੀ ਰੋੜੀ ਲੈ ਕੇ ਮਿਲਿਆ । ਗੁਰੂ ਜੀ ਨੇ ਕਿਹਾ, 'ਰੂਪਾ ! ਏਥੇ ਡੇਰਾ ਕਰ ਲਈਏ ?'

ਰੂਪੇ ਨੇ ਕਿਹਾ, 'ਨਾ ਮਹਾਰਾਜ ! ਇਸ ਤਰਾਂ ਤੁਰਕ ਸਾਰਾ ਪਿੰਡ ਉਜਾੜ ਦੇਣਗੇ ।'

ਗੁਰੂ ਜੀ ਨੇ ਸਰਾਪ ਦਿਤਾ, ਫਿਰ ਇਹ ਪਿੰਡ ਉਜੜ ਕੇ ਹੀ ਵੱਸੇਗਾ ।

---

# ਅੰਸੂ ੮

(ਦਾਨ ਸਿੰਘ, ਤੇ ਬੇਦਾਵਾ)

ਗੁਰੂ ਜੀ ਸਹਿਜ ਸਹਿਜ ਘੋੜਾ ਚਲਾ ਰਹੇ ਸਨ । ਦਾਨ ਸਿੰਘ ਬਰਾੜ ਦੇ ਪੁੱਤਰ ਨੇ ਗੁਰੂ ਜੀ ਦੇ ਘੋੜੇ ਨੂੰ ਕੋਰੜਾ ਮਾਰਿਆ, ਕਿ ਛੇਤੀ ਚੱਲ । ਗੁਰੂ ਜੀ ਦੇ ਮੁਖ ਤੋਂ ਨਿਕਲ ਗਿਆ, 'ਉ, ਤੇਰੀ ਜੜ੍ਹ ਜਾਇ ।'

ਦਾਨ ਸਿੰਘ ਨੇ ਹੱਥ ਜੋੜ ਕੇ ਕਿਹਾ, 'ਮਹਾਰਾਜ, ਇਹ ਤਾਂ ਮੇਰਾ ਪੁੱਤਰ ਹੈ ।'

ਗੁਰੂ ਜੀ ਨੇ ਕਿਹਾ,

"ਪਿਤਾ ਪੁੱਤ੍ਰ ਕੀ ਲਗਹਿ ਨ ਗਾਰੀ ।
ਰਿਦੇ ਸਨੇਹ ਹੋਤ ਹੈ ਭਾਰੀ ।
ਰਿਸ ਕੇ ਬਸਿ ਦੁਰਸੀਸ ਬਖਾਨੇ ।
ਚਹੈਂ ਨ ਚਿਤ ਮੈਂ ਸੁਤ ਕੀ ਹਾਨੇ ।੧੦।"

ਗੁਰੂ ਜੀ ਨੇ ਪ੍ਰਮਾਣ ਦਿਤਾ, ਕਿ ਸ਼ੇਰ ਬੱਚੇ ਨੂੰ ਮੂੰਹ ਵਿਚ ਫੜ ਕੇ ਲੈ ਜਾਂਦਾ ਹੈ, ਪਰ ਦੰਦ ਨਹੀਂ ਵੱਜਣ ਦੇਂਦਾ ।

ਗੁਰੂ ਜੀ ਨੇ ਅੱਗੇ ਚੱਲ ਕੇ ਕਿਹਾ, ਪਿਆਸ ਲੱਗੀ ਹੈ । ਵੇਖੋ, ਜੇ ਕਿਸੇ ਕੋਲ ਪਾਣੀ ਹੋਵੇ ਤਾਂ ।

ਖਾਨੇ ਕੋਲ ਪਾਣੀ ਦੀ ਮਸ਼ਕ ਸੀ। ਉਹਨੇ ਸੋਚਿਆ, ਹੁਣ ਵਧੇਰੇ ਮੁੱਲ ਲਵਾਂਗਾ। ਉਸ ਨੇ ਇਕ ਕਟੋਰੇ ਦਾ ਇਕ ਰੁਪਇਆ ਲਿਆ। ਗੁਰੂ ਜੀ ਨੇ ਉਹ ਡੋਹਲ ਦਿਤਾ, ਤੇ ਹੋਰ ਮੰਗਿਆ। ਫਿਰ ਖਾਨੇ ਨੇ ਇਕ ਮੋਹਰ ਲੈ ਕੇ ਪਾਣੀ ਦਾ ਕਟੋਰਾ ਦਿਤਾ। ਗੁਰੂ ਜੀ ਨੇ ਕਿਹਾ, ਸਭ ਚੀਜ਼ਾਂ ਤੋਂ ਪਤਲਾ ਪਾਣੀ ਹੈ, ਪਰ ਖਾਨਾ ਪਾਣੀ ਤੋਂ ਵੀ ਪਤਲਾ ਹੈ।

ਏਥੇ ਮਾਝੇ ਦੇ ਸਿੰਘ ਆ ਮਿਲੇ। ਉਹਨਾਂ ਦੇ ਪੰਚਾਂ ਨੇ ਬੇਨਤੀ ਕੀਤੀ, ਕਿ ਆਪ ਬਾਦਸ਼ਾਹ ਨਾਲ ਝਗੜਾ ਤਿਆਗ ਦਿਹੋ। ਅਸੀਂ ਹਾਕਮਾਂ ਨੂੰ ਸਮਝਾ ਕੇ ਸਾਰੇ ਝੱਗੜੇ ਨਿਬੇੜ ਲਵਾਂਗੇ।

ਗੁਰੂ ਜੀ ਨੇ ਗੁੱਸੇ ਨਾਲ ਕਿਹਾ,

"ਹਮਰੇ ਝਗਰੇ ਚਹਹੁ ਨਿਬੇਰਾ।
ਕਹਾਂ ਗਏ ਤੁਮ ਪੁਰਬ ਵੇਰਾ।
ਸ੍ਰੀ ਗੁਰ ਅਰਜਨ ਕੋ ਭਾ ਕਾਰਨ।
ਨਹਿਂ ਗਮਨੇ, ਨਹਿਂ ਕਰਯੋ ਉਚਾਰਨ।੪੩।...
ਪੁਨ ਨੌਂਮੇ ਪਾਤਿਸ਼ਾਹ ਭਏ ਹੈਂ।
ਦਿੱਲੀ ਮਹਿਂ ਸਿਰ ਦੇਨ ਗਏ ਹੈਂ।੪੪।
ਤਬ ਮਾਝੇ ਆਦਿਕ ਸਭ ਦੇਸ਼।
ਭੇ ਤੂਸ਼ਨ[1] ਧਰਿ ਤ੍ਰਾਸ[2] ਵਿਸ਼ੇਸ਼।
ਕਿਨਹੂੰ ਕਹਯੋ ਨ ਸ਼ਾਹੁ ਅਗਾਰੀ।
ਪਰਯੋ ਨ ਕੋਊ ਝਗਰ ਮਝਾਰੀ।੪੫।"

ਫਿਰ ਹਜ਼ੂਰ ਨੇ ਗੁੱਸੇ ਨਾਲ ਕਿਹਾ,

"ਤੁਮ ਕੋ ਸਿਖ ਕਰਿ ਕਯਾ ਹਮ ਲੈ ਹੈਂ।
ਪਰੇ ਕਾਜ ਜਬ ਦਗਾ ਕਮੈ ਹੈਂ।
ਅਬ ਲਿਖ ਦਿਹੁ ਤੁਮ, 'ਹਮ ਸਿੱਖ ਨਾਹੀਂ।'
ਚਲੇ ਜਾਹੁ ਨਿਜ ਦੇਸ਼ਨ ਮਾਂਹੀਂ।੪੮।"

ਸਾਰੇ ਪੰਚਾਂ ਨੇ ਸੋਚਿਆ, ਕਿ ਅਜੇਹੀ ਸਿੱਖੀ ਨਿਭਣੀ ਔਖੀ ਹੈ।

"ਇਮ ਵਿਚਾਰ ਕਰਿ ਲਿਖਯੋ ਬੇਦਾਵਾ।
ਗੁਰੂ ਲਿਖਾਇ ਜੇਬ ਮਹਿਂ ਪਾਵਾ।
'ਸਭਿ ਮਾਝਾ ਸਿੱਖੀ ਤੇ ਖਾਰਜ।'
ਲਿਖ ਦੀਨੋ ਧਰ ਤ੍ਰਾਸ ਅਨਾਰਜ[3]।੫੩।"

(ਇਹ ਕਵੀ ਮੰਨਦੇ ਹਨ, ਕਿ ਦੁਨੀ ਚੰਦ ਦੇ ਗੁਰੂ ਜੀ ਨੂੰ ਛਡ ਆਉਣ ਦਾ ਮਝੈਲਾਂ ਨੂੰ ਅਫ਼ਸੋਸ ਸੀ। ਫਿਰ ਏਥੇ ਬੇਦਾਵਾ ਲਿਖਣ ਦੀ ਕੋਈ ਮਜਬੂਰੀ ਨਹੀਂ ਸੀ। ਮਾਝੇ ਤੋਂ ਆਏ ਸਿੱਖ ਮੁਕਤਸਰ ਲੜ ਕੇ ਸ਼ਹੀਦ ਹੋਏ ਹਨ, ਤਾਂ ਬੇਦਾਵੇ ਦਾ ਕੀ ਅਰਥ?

---

1. ਚੁੱਪ। 2. ਡਰ। 3. ਅਨ-ਆਰਜ, ਅਨ-ਆਰਯ, ਅਸੱਭ. ਮਾੜੇ, ਭੈੜੇ।

ਸਾਡੀ ਰਾਏ ਹੈ, ਬੇਦਾਵਾ ਕਦੇ ਨਹੀਂ ਲਿਖਿਆ ਗਿਆ। ਵੇਖੋ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ।)

---

## ਅੰਸੂ ੯

(ਮਝੈਲ ਜੰਗ ਵਿਚ ਸ਼ਾਮਲ)

"ਜੇ ਜੇ ਬੇਮੁਖ ਸਿਦਕ ਬਿਨ, ਸਿਮਰ ਪੰਚਾਇਤ ਬਾਤ।
ਲਿਖਯੋ ਬਿਦਾਵਾ ਦੇਰ ਬਿਨ, 'ਗੁਰ ਸਿਖ ਨਹੀਂ' ਕਦਾਂਤ ।੧।...
ਸਿੱਖ ਮਝੈਲਨ ਮਹਿਂ ਜੇ ਭਲੇ।
ਅਤਿ ਚਿੰਤਾਤੁਰ ਸੰਕਟ ਮਿਲੇ ।...੪।"

(ਇਸ ਦਾ ਅਰਥ ਵੀ ਏਹਾ ਨਿਕਲਦਾ ਹੈ, ਕਿ ਸਾਰਿਆਂ ਬੇਦਾਵਾ ਨਹੀਂ ਲਿਖਿਆ।)

ਏਨੇ ਤਕ ਦਰਖ਼ਤ ਉਤੇ ਚੜ੍ਹੇ ਟਾਂਗੂ ਨੇ ਦੱਸਿਆ, ਕਿ ਵੈਰੀ ਦਲ ਨੇੜੇ ਆ ਰਿਹਾ ਹੈ।

ਬਰਾੜਾਂ ਨੇ ਕਿਹਾ, ਕਿ ਹੁਣ ਛੇਤੀ ਖਿਦਰਾਣੇ ਦੀ ਢਾਬ 'ਤੇ ਚੱਲੋ। ਸੋ ਗੁਰੂ ਜੀ ਉਸ ਪਾਸੇ ਤੁਰ ਪਏ।

ਮਾਝੇ ਦੇ ਪੰਜਾਂ ਸਿੰਘਾਂ ਨੇ ਵੰਗਾਰਿਆ ਸਾਥੀਆਂ ਨੂੰ, ਕਿ ਇਸ ਭੀੜ ਦੇ ਸਮੇਂ ਗੁਰੂ ਨੂੰ ਛੱਡ ਜਾਣਾ ਕਾਇਰਤਾ ਹੈ। ਆਓ ਜਿਸ ਸ਼ਹੀਦ ਹੋਣਾ ਹੈ। ਸੋ ਚਾਲੀ ਸਿੰਘ ਮਰਨ ਵਾਸਤੇ ਤਿਆਰ ਹੋ ਪਏ। ਕੁਛ ਵਾਪਸ ਮੁੜ ਗਏ।

ਗੁਰੂ ਜੀ ਖਿਦਰਾਣੇ ਪੁੱਜੇ, ਤਾਂ ਤਾਲ ਸੁੱਕਾ ਪਿਆ ਸੀ।

"ਸ਼ੁਸ਼ਕ ਪਰਯੋ ਨੰਮ੍ਰੀ ਥਲ ਅਹੈ ।...੨੬।"

ਬਰਾੜਾਂ ਦੇ ਕਹਿਣ 'ਤੇ ਗੁਰੂ ਜੀ ਥੋੜਾ ਅੱਗੇ ਜਾ ਕੇ ਰੁਕੇ। (ਜਿੱਥੇ ਹੁਣ ਗੁਰ-ਦੁਆਰਾ ਟਿੱਬੀ ਸਾਹਿਬ ਹੈ।)

ਏਨੇ ਤਕ ਮਾਝੇ ਦੇ ਚਾਲੀ ਸਿੰਘਾਂ ਨੇ ਖਿਦਰਾਣੇ ਦੀ ਢਾਬ ਤੇ ਆ ਮੋਰਚੇ ਮੱਲੇ। ਝਾੜਾਂ ਉਤੇ ਚਾਦਰੇ ਪਾ ਦਿਤੇ, ਤਾਂ ਕਿ ਦੂਰੋਂ ਤੰਬੂ ਲੱਗੇ ਜਾਪਣ।

ਵਜ਼ੀਰ ਖ਼ਾਂ ਵੀ ਫ਼ੌਜ ਲੈ ਕੇ ਨੇੜੇ ਆ ਪੁੱਜਾ। ਕਪੂਰਾ ਉਸ ਦੇ ਨਾਲ ਸੀ। ਵੈਰੀ ਮਾਰ ਹੇਠਾਂ ਆਇਆ, ਤਾਂ ਲੜਾਈ ਸ਼ੁਰੂ ਹੋ ਗਈ।

---

## ਅੰਸੂ ੧੦

(ਜੰਗ ਖਿਦਰਾਣਾ)

ਮਝੈਲ ਸਿੰਘ ਢਾਬ ਦੇ ਕੰਢਿਆਂ ਦਾ ਆਸਰਾ ਲੈ ਕੇ ਗੋਲੀਆਂ ਚਲਾ ਰਹੇ ਸਨ। ਓਧਰ ਗੁਰੂ ਜੀ ਦੇ ਤੀਰ ਵੀ ਵੈਰੀ ਦੇ ਘਾਣ ਲਾਹ ਰਹੇ ਸਨ।

ਵੈਰੀ ਨੇੜੇ ਆ ਗਿਆ, ਤਾਂ ਦਸ ਸਿੰਘ ਢਾਬ ਚੋਂ ਨਿਕਲ ਕੇ ਵੈਰੀ ਦਲ 'ਤੇ ਜਾ ਪਏ। ਉਹ ਦਸੇ ਸੈਂਕੜਿਆਂ ਨੂੰ ਮਾਰ ਕੇ ਸ਼ਹੀਦ ਹੋ ਗਏ, ਤਾਂ ਗਿਆਰਾਂ ਸਿੰਘ ਹੋਰ ਮੈਦਾਨ ਵਿਚ ਆ ਗਏ।

ਏਸੇ ਤਰਾਂ ਉਹ ਚਾਲੀ ਸਿੰਘ ਸ਼ਹੀਦ ਹੋ ਗਏ।

---

# ਅੰਸੂ ੧੧

(ਮਾਈ ਭਾਗੋ)

ਲੜਨ ਵਾਲਿਆਂ ਵਿਚ ਇਕ ਮਾਈ ਭਾਗੋ ਵੀ ਸੀ।

ਗੁਰੂ ਜੀ ਟਿੱਬੀ ਤੇ ਖਲੇ ਤੀਰ ਚਲਾ ਰਹੇ ਸਨ। ਵੈਰੀ ਤੀਰ ਆਉਂਦੇ ਵੇਖ ਕੇ ਬੜੇ ਹੈਰਾਨ ਸਨ।

ਸ਼ਹੀਦ ਹੋਏ ਸਿੰਘਾਂ ਵਿਚੋਂ ਵੈਰੀ ਗੁਰੂ ਜੀ ਨੂੰ ਭਾਲਣ ਲੱਗੇ। ਪਰ ਨਿਰਾਸ ਹੋਏ।

ਵਜ਼ੀਰ ਖ਼ਾਂ ਨੇ ਕਪੂਰੇ ਨੂੰ ਪਾਣੀ ਬਾਰੇ ਪੁਛਿਆ। ਕਪੂਰੇ ਨੇ ਉਤਰ ਦਿਤਾ, ਕਿ ਅੱਗੇ ਵਧਾਂਗੇ, ਤਾਂ ਤੀਹ ਕੋਹ 'ਤੇ ਪਾਣੀ ਮਿਲੇਗਾ, ਪਰ ਪਿਛਾਂਹ ਪਰਤਾਂਗੇ, ਤਾਂ ਦਸ ਕੋਹ 'ਤੇ। ਇਸ ਤੋਂ ਨੇੜੇ ਪਾਣੀ ਨਹੀਂ।

(ਗੁਰੂ ਜੀ ਬਾਰੇ ਵਜ਼ੀਰ ਖ਼ਾਂ ਕਹਿੰਦਾ ਹੈ)

"ਨਹੀਂ ਸ਼ਿਕਸਤ ਕਿਤਹੂੰ ਤੇ ਖਾਈ।
ਬਾਨ ਪ੍ਰਹਾਰੇ ਕੋਸ ਅਢਾਈ।...੩੩।"

ਵਜ਼ੀਰ ਖ਼ਾਂ ਨੇ ਏਹਾ ਸਮਝਿਆ, ਕਿ ਗੁਰੂ ਜੀ ਇਸ ਜੰਗ ਵਿਚ ਸ਼ਹੀਦ ਹੋ ਗਏ ਹਨ। ਸੋ, ਪਾਣੀ ਖੁਣੋ ਤੰਗ ਆ ਕੇ ਵੈਰੀ ਦਲ ਪਿਛੇ ਹਟ ਗਿਆ।

---

# ਅੰਸੂ ੧੨

(ਮਹਾਂ ਸਿੰਘ ਨੂੰ ਵਰ)

ਵੈਰੀ ਪਰਤ ਗਿਆ, ਤਾਂ ਗੁਰੂ ਜੀ ਸ਼ਹੀਦ ਸਿੰਘਾਂ ਨੂੰ ਵਰ ਦੇਣ ਲੱਗੇ। 'ਇਹ ਸਿੰਘ ਵੀਹ ਹਜ਼ਾਰੀ ਹੈ, ਇਹ ਤੀਹ ਹਜ਼ਾਰੀ ਹੈ।'

ਮਹਾਂ ਸਿੰਘ ਪਾਸ ਪਹੁੰਚੇ, ਤਾਂ ਉਹ ਅਜੇ ਸਹਿਕਦਾ ਪਿਆ ਸੀ। ਉਸ ਨੂੰ ਗੋਦ ਵਿਚ ਲੈ ਕੇ ਗੁਰੂ ਜੀ ਨੇ ਵਰ ਮੰਗਣ ਵਾਸਤੇ ਕਿਹਾ। ਗੁਰੂ ਜੀ ਦੇ ਬਹੁਤ ਜ਼ੋਰ ਦੇਣ 'ਤੇ ਮਹਾਂ ਸਿੰਘ ਨੇ ਵਰ ਮੰਗਿਆ,

"ਜੇ ਮੁਝ ਕੋ ਦੇਬੋ ਬਰ ਚਹੋ।
'ਟੂਟੀ ਮੇਲ ਲੇਹੁ' ਬਚ ਕਹੋ।੩੧।"

ਮਹਾਂ ਸਿੰਘ ਨੇ ਹੋਰ ਕਿਹਾ,

"ਪ੍ਰਭੁ ਜੀ, ਕਾਗਦ ਲੇਹੁ ਨਿਕਾਰਾ ।
ਹਮਰੋ ਲਿਖਯੋ ਜੇਬ ਜੋ ਡਾਰਾ ।
ਮਮ ਦਿਖਾਇ ਸੋ ਦੀਜੈ ਫਾਰਿ ।
ਸਫਲ ਹੋਇ ਮੇਰੇ ਉਪਕਾਰ ।੩੪।"

(ਇਸ ਦਾ ਭਾਵ ਹੈ, ਕਿ ਮਹਾਂ ਸਿੰਘ ਬੇਦਾਵਾ ਲਿਖਣ ਵਾਲਿਆਂ ਵਿਚੋਂ ਸੀ । ਪਰ ਪਿਛੇ ਕਵੀ ਜੀ ਜਿੱਥੇ ਬੇਦਾਵੇ ਦਾ ਜ਼ਿਕਰ ਕਰਦੇ ਹਨ, ਓਥੇ ਲਿਖਦੇ ਹਨ, ਕਿ ਗੁਰੂ ਜੀ ਨੇ ਅਨੰਦਪੁਰ ਛਡਣ ਦਾ ਹੁਕਮ ਦੇ ਦਿਤਾ ਤੇ ਸਾਰੇ ਸਿੰਘ ਗੁਰੂ ਜੀ ਦੇ ਨਾਲ ਤੁਰ ਪਏ । ਕੁਛ ਸਰਸਾ ਕੰਢੇ ਸ਼ਹੀਦ ਹੋ ਗਏ, ਤੇ ਬਾਕੀ ਚਮਕੌਰ । ਫਿਰ ਮਹਾਂ ਸਿੰਘ ਕਿਵੇਂ ਬਚ ਕੇ ਨਿਕਲ ਗਿਆ ? ਸਾਡੀ ਰਾਏ ਹੈ, ਕਿ ਸਿਰਫ਼ ਕੁਛ ਸਿੰਘ ਦੁਨੀ ਚੰਦ ਨਾਲ ਗੁਰੂ ਜੀ ਨੂੰ ਛੱਡ ਕੇ ਗਏ ਸਨ । ਮਹਾਂ ਸਿੰਘ ਉਹਨਾਂ ਵਿਚ ਨਹੀਂ ਸੀ ।)

ਮਹਾਂ ਸਿੰਘ ਪ੍ਰਾਣ ਤਿਆਗ ਗਿਆ । ਗੁਰੂ ਜੀ ਦੇ ਹੁਕਮ ਨਾਲ ਸਾਰੇ ਸ਼ਹੀਦ ਸਿੰਘਾਂ ਦਾ ਸਸਕਾਰ ਕਰ ਦਿਤਾ ਗਿਆ ।

ਗੁਰੂ ਜੀ ਨੇ ਖਿਦਰਾਣੇ ਦਾ ਨਾਮ 'ਮੁਕਤਸਰ' ਰੱਖ ਦਿਤਾ ਤੇ ਵਰ ਦਿਤਾ,

"ਮਕ੍ਰ ਸੰਕ੍ਰਖਣ ਅਰਕੀ ਹਇ ।
ਆਨ ਸ਼ਨਾਨਹਿ ਜੋ ਨਰ ਕੋਇ ।੪੪।"

(ਮਕਰ ਰਾਸ਼ੀ=ਮਾਘ । ਅਰਕੀ=ਸੂਰਜ । ਸੰਕਰਖਣ ਦਾ ਅਰਥ ਹੈ ਖਿੱਚੇ ਜਾਣਾ, ਪਰਵੇਸ਼ ਕਰਨਾ । ਭਾਵ, ਜਦੋਂ ਸੂਰਜ ਮਕਰ ਰਾਸ਼ੀ ਵਿਚ ਪਰਵੇਸ਼ ਕਰੇ, ਮਤਲਬ ਹੈ ਸੰਗਰਾਂਦ, ਮਾਘ ਦੀ ਸੰਗਰਾਂਦ ।)

ਮਾਘ ਦੀ ਸੰਗਰਾਂਦ ਨੂੰ ਇਸ਼ਨਾਨ ਕਰਨ ਵਾਲਾ ਮੁਕਤ ਹੋ ਜਾਵੇਗਾ ।

(ਸਾਡੀ ਰਾਏ ਹੈ, ਮੁਕਤਸਰ ਵਿਚ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ ਵਧੇਰੇ ਸੀ। ਚਾਲੀ ਮੁਕਤੇ ਚਮਕੌਰ ਸ਼ਹੀਦ ਹੋਣ ਵਾਲੇ ਸਨ ।)

---

# ਅੰਸੂ ੧੩

(ਮਾਈ ਭਾਗੋ)

ਇਕ ਸਿੱਖ ਨੇ ਆ ਕੇ ਦੱਸਿਆ, ਕਿ ਇਕ ਥਾਂ ਇਕ ਇਸਤਰੀ (ਮਾਈ ਭਾਗੋ) ਜ਼ਖ਼ਮੀ ਪਈ ਹੈ । ਗੁਰੂ ਜੀ ਨੇ ਜਾ ਕੇ ਤਕਿਆ ਤੇ ਕਿਹਾ,

"ਉਠ ਤੂੰ ਚਲੀਅਹਿ ਸੰਗ ਹਮਾਰੇ ।
ਚਹੈ ਮਨੋਰਥ ਪੂਰਵੈਂ ਸਾਰੇ ।੫।"

ਮਾਈ ਭਾਗੋ ਨੇ ਦੱਸਿਆ, 'ਮਾਝੇ ਦੇ ਸਿੰਘਾਂ ਨਾਲ ਮੈਂ ਪੁੱਤਰ ਦੀ ਲਾਲਸਾ ਰੱਖ ਕੇ ਆਈ ਸਾਂ । ਏਥੇ ਆ ਕੇ ਲੜਾਈ ਵਿਚ ਸ਼ਾਮਲ ਹੋ ਗਈ ਸਾਂ । ਮੈਂ ਸਾਂਗ (ਬਰਛੀ) ਨਾਲ ਇਕ ਵੈਰੀ ਨੂੰ ਮਾਰਿਆ । ਦੂਸਰੇ ਨੇ ਮੈਨੂੰ ਜ਼ਖ਼ਮੀ ਕਰ ਦਿਤਾ । ਤੁਸਾਂ ਬਚੱਾ ਲਿਆ । ਹੁਣ ਕੋਈ ਇੱਛਿਆ ਨਹੀਂ ਰਹੀ ।'

ਗੁਰੂ ਜੀ ਨੇ ਇਕ ਤਾਲਾਬ ਦੇ ਕਨਾਰੇ ਜਾ ਡੇਰਾ ਕੀਤਾ। ਦੂਸਰੇ ਪਾਸੇ ਇਕ ਸਾਧ ਰਹਿੰਦਾ ਸੀ, ਜਿਸ ਦੀ ਉਮਰ ੫੧੨੦ ਸਾਲ ਦੀ ਸੀ। ਉਹ ਸਮਾਧੀ ਲਾਉਂਦਾ ਸੀ।

ਇਹ ਸੁਣ ਕੇ, ਕਿ ਗੁਰੂ ਜੀ ਦੀ ਉਮਰ ਛੋਟੀ ਹੈ, ਸਾਧ ਨੇ ਬੜਾ ਹੰਕਾਰ ਕੀਤਾ। ਪਰ ਸਿੱਖਾਂ ਤੋਂ ਉਸਤਤ ਸੁਣ ਕੇ ਸਾਧ ਗੁਰੂ ਜੀ ਦੇ ਦਰਸ਼ਨ ਨੂੰ ਆਇਆ, ਤੇ ਚਰਨ ਛੁਹ ਕੇ ਨਿਹਾਲ ਹੋਇਆ।

---

# ਅੰਸੂ ੧੪

(ਬਾਜ਼ੀਦਪੁਰ ਤਕ)

ਗੁਰੂ ਜੀ 'ਨੌਥੇਹ' ਪਿੰਡ ਕੋਲ ਪੁੱਜੇ, ਤਾਂ ਪਿੰਡ ਵਾਲਿਆਂ ਨੇ ਕਿਹਾ, 'ਤੁਹਾਡਾ ਸਰਕਾਰ ਨਾਲ ਵੈਰ ਹੈ, ਸੋ ਏਥੇ ਨਾ ਟਿਕੋ।' ਗੁਰੂ ਜੀ ਅੱਗੇ ਚਲੇ ਗਏ।

ਗੁਰੂ ਜੀ 'ਫੱਤੇ ਸੰਮੂ' ਪਿੰਡ ਜਾ ਉਤਰੇ। ਓਥੇ 'ਹਰੀਕੇ' ਗੋਤ ਦੇ ਲੋਕ ਆਏ। ਉਹਨਾਂ ਲੁੰਡੀ ਖੇਸ ਭੇਟਾ ਕੀਤੇ। ਗੁਰੂ ਜੀ ਨੇ ਓਹਾ ਪਹਿਨ ਲਏ।

ਰਾਤ ਗੁਰੂ ਜੀ ਨੇ ਹਰੀਕਿਆਂ ਨੂੰ ਕਿਹਾ, ਕਿ ਪਹਿਰਾ ਦੇਣਾ ਹੈ। ਪਰ ਹਰੀਕਿਆਂ ਨੇ ਆਪਣੇ ਨੌਕਰ ਡੋਗਰ ਭੇਜੇ। ਉਹਨਾਂ ਸਾਰੀ ਰਾਤ ਪਹਿਰਾ ਦਿਤਾ। ਗੁਰੂ ਜੀ ਨੇ ਉਹਨਾਂ ਨੂੰ ਪਿੰਡਾਂ ਦੀ ਮਾਲਕੀ ਦਾ ਵਰ ਦਿਤਾ।

ਓਥੋਂ ਚੱਲ ਕੇ ਗੁਰੂ ਜੀ 'ਵਜੀਦ ਕੇ' ਜਾ ਉਤਰੇ। ਸਿੱਖਾਂ ਨੇ ਦੱਸਿਆ, ਏਥੇ ਉਦਾਲੇ ਤੁਰਕਾਂ ਦਾ ਜ਼ੋਰ ਹੈ, ਬਾਈ ਨੌਬਤਾਂ ਵਜਦੀਆਂ ਹਨ।

ਗੁਰੂ ਜੀ ਨੇ ਕਿਹਾ, 'ਭਵਿੱਖ ਵਿਚ ਤੁਰਕਾਂ ਦਾ ਤੇਜ ਖ਼ਤਮ ਹੈ। ਕਾਨੇ ਕਾਛੇ ਵਿਚ ਸਾਡੇ ਸਿੰਘ ਹੋਣਗੇ, ਉਹਨਾਂ ਦੀਆਂ ਨੌਬਤਾਂ ਬਹੁਤ ਵੱਜਣਗੀਆਂ।'

ਪਾਸੇ ਤੇ ਤਿੱਤਰ ਬੋਲਿਆ। ਗੁਰੂ ਜੀ ਨੇ ਬਾਜ਼ ਛਡਿਆ, ਤਿੱਤਰ ਲੁਕਦਾ ਫਿਰਦਾ ਕਈ ਕੋਹ ਗਿਆ। ਅੰਤ ਬਾਜ ਨੇ ਪਕੜ ਲਿਆ। ਤਿੱਤਰ ਦੇ ਖੰਭ ਪੁੱਟ ਕੇ ਬਾਜ਼ ਅੱਗੇ ਛੱਡ ਦਿਤਾ। ਬਾਜ਼ ਜਿਉਂਦੇ ਤਿੱਤਰ ਦਾ ਮਾਸ ਤੋੜ ਤੋੜ ਖਾਣ ਲੱਗਾ।

ਦਾਨ ਸਿੰਘ ਦੇ ਪੁਛਣ ਤੇ ਗੁਰੂ ਜੀ ਨੇ ਕਥਾ ਸੁਣਾਈ। 'ਇਹ ਤਿੱਤਰ ਜੱਟ ਸੀ, ਤੇ ਬਾਜ਼ ਬਾਣੀਆਂ ਸੀ। ਜੱਟ ਨੇ ਸਾਨੂੰ ਜ਼ਾਮਨ ਮੰਨ ਕੇ ਕਰਜ਼ ਲਿਆ ਸੀ, ਪਰ ਮੋੜਿਆ ਨਾ। ਹੁਣ ਅਸੀਂ ਉਹ ਜ਼ਾਮਨੀ ਭੁਗਤਾ ਰਹੇ ਹਾਂ।'

---

# ਅੰਸੂ ੧੫

(ਘੋਗੜ—ਹੁਕਮ ਨਾਥ)

ਓਥੇ ਘੋੜਾ ਬੰਨ੍ਹਣ ਵਾਸਤੇ ਜੋ ਤਿੰਨ ਕਿੱਲੇ ਗੱਡੇ ਸਨ, ਉਹ ਫੁੱਟ ਕੇ ਜੰਡ ਬਣ ਗਏ।

ਅਗਲੇ ਦਿਨ ਗੁਰੂ ਜੀ ਓਥੋਂ ਅੱਗੇ ਤੁਰ ਪਏ। ਚੱਕਰ ਲਾਉਂਦੇ ਗੁਰੂ ਜੀ ਫਿਰ

ਮੁਕਤਸਰ ਜਾ ਡੇਰੇ ਲਾਏ । ਓਥੋਂ ਅੱਗੇ ਹਜ਼ੂਰ ਪਿੰਡ 'ਰੁਪਾਣੇ' ਜਾ ਟਿਕੇ । ਓਥੇ ਗੁਰੂ ਜੀ ਨੇ ਤੀਰ ਨਾਲ ਇਕ ਘੋਗੜ (ਗਿਰਝ ਵਰਗਾ, ਵੱਡਾ ਕਾਂ) ਮਾਰਿਆ ।

ਜੋਰਾ ਸਿੰਘ ਨੇ ਕਾਰਨ ਪੁਛਿਆ, ਤਾਂ ਗੁਰੂ ਜੀ ਨੇ ਸਾਖੀ ਸੁਣਾਈ । ਇਹ ਘੋਗੜ ਕਦੇ ਰਾਜਾ ਸੀ । ਇਕ ਗ਼ਰੀਬ ਸਿੱਖ ਨੇ ਸਿੱਖਾਂ ਦਾ ਪ੍ਰਸਾਦ ਵਰਜਿਆ । ਰਾਜਾ ਵੀ ਪ੍ਰਸਾਦ ਛਕਣ ਆਇਆ । ਰਾਜਾ ਉਸ ਸਿੱਖ ਦੀ ਮੁਟਿਆਰ ਕਨਿਆਂ ਵੇਖ ਕੇ ਭਰਮ ਪਿਆ । ਰਾਜੇ ਨੇ ਉਸ ਲੜਕੀ ਨੂੰ ਲਿਆਉਣ ਵਾਸਤੇ ਆਦਮੀ ਭੇਜੇ । ਸਿੱਖ ਬੜਾ ਦੁਖੀ ਹੋਇਆ । ਲੜਕੀ ਪਿਤਾ ਨੂੰ ਨਾਲ ਲੈ ਕੇ ਰਾਜੇ ਪਾਸ ਗਈ, ਤੇ ਇਕਰਾਰ ਕੀਤਾ, ਕਿ ਮੈਂ ਭਲਕੇ ਆਵਾਂਗੀ । ਵਾਪਸ ਆ ਕੇ ਉਹ ਕੰਨਿਆਂ ਜ਼ਹਿਰ ਖਾ ਕੇ ਮਰ ਗਈ, ਤੇ ਰਾਜੇ ਨੂੰ ਘੋਗੜ ਜੂਨ ਧਾਰਨ ਦਾ ਸਰਾਪ ਦੇ ਗਈ । ਸੋ ਰਾਜੇ ਨੇ ਘੋਗੜ ਦੀਆਂ ਸੌ ਜੂਨਾਂ ਭੋਗੀਆਂ ਹਨ । ਹੁਣ ਅਸਾਂ ਇਸ ਦੀ ਕਲਿਆਣ ਕਰ ਦਿਤੀ ਹੈ ।

ਚਲਦੇ ਚਲਦੇ ਗੁਰੂ ਜੀ 'ਬੇਹੜੀ' ਜਾ ਪਹੁੰਚੇ । ਓਥੇ ਇਕ ਨਾਮਵਰ 'ਨਾਥ' ਰਹਿੰਦਾ ਸੀ । ਉਸ ਨੇ ਇਕ ਵਾਰ ਗੁਰੂ ਜੀ ਨੂੰ ਮਿਲ ਕੇ ਕਿਹਾ ਸੀ, ਕਿ ਕੁਛ ਕਰਾਮਾਤ ਵਿਖਾਓ । ਗੁਰੂ ਜੀ ਨੇ ਇਸ ਵਾਰ ਨਾਥ ਨੂੰ ਕਿਹਾ, 'ਨਾਥ ਜੀ ! ਕਰਾਮਾਤ ਵੇਖਣੀ ਹੈ ?'

ਗੁਰੂ ਜੀ ਨੇ 'ਹੁਕਮ ਨਾਥ' ਦੇ ਸਿਰ ਤੇ ਤੀਰ ਛੁਹਾਇਆ, ਉਸਨੂੰ ਗਿਆਨ ਹੋ ਗਿਆ । ਨਾਥ ਨੇ ਕਿਹਾ, 'ਬੱਸ, ਮਹਾਰਾਜ ! ਕਰਾਮਾਤ ਵੇਖ ਲਈ ।'

ਲਾਗੇ ਹੀ 'ਕਾਸਬ ਭੱਟੀ' ਦੀ ਕਬਰ ਤੇ ਮੱਠ (ਮਕਬਰਾ) ਸੀ । ਗੁਰੂ ਜੀ ਨੇ ਉਸਦੀ ਤਾਰੀਫ਼ ਕੀਤੀ । ਕੋਲੋਂ ਮਾਨ ਸਿੰਘ ਨੇ ਕਿਹਾ, ਕਿ ਹਜ਼ੂਰ ਨੇ ਇਕ ਮੁਸਲਮਾਨ ਦੀ ਤਾਰੀਫ਼ ਕਿਉਂ ਕੀਤੀ ਹੈ ।

ਭਾਈ ਮਾਨ ਸਿੰਘ ਜੀ ਨੇ ਕਿਹਾ, 'ਗੋਰ ਦਾ ਸਤਕਾਰ ਕਰਨ ਕਾਰਨ ਤਨਖ਼ਾਹ ਦਿਹੋ ।'

ਗੁਰੂ ਜੀ ਨੇ ਪੰਝੀ ਰੁਪੈ ਤਨਖ਼ਾਹ ਭਰ ਦਿਤੀ ।

ਦਾਨ ਸਿੰਘ ਦੇ ਪੁਛਣ ਤੇ ਗੁਰੂ ਜੀ ਨੇ ਕਿਹਾ, 'ਅਸੀਂ ਸਿੱਖਾਂ ਨੂੰ ਸਿੱਖਿਆ ਦੇ ਰਹੇ ਹਾਂ ।'

ਅੱਗੇ ਗੁਰੂ ਜੀ 'ਰਤੀਏ' ਜਾ ਉਤਰੇ । ਓਥੇ ਇਕ ਬਾਣੀਏਂ ਨੇ ਸੇਵਾ ਕੀਤੀ ।

---

# ਅੰਸੂ ੧੯

(ਬਰਾੜਾਂ ਤਨਖ਼ਾਹ ਮੰਗੀ)

ਅੱਗੇ ਭੂੰਦੜ ਦੀਵਾਨੇ ਨੇ ਗੁਰੂ ਜੀ ਦੀ ਸੇਵਾ ਕੀਤੀ । ਅੱਗੇ ਹਜ਼ੂਰ 'ਕਾਲ ਝਿਰਾਣੀ' ਪੁੱਜੇ । ਓਥੇ ਫਲਾਹੀ ਦੇ ਦਰਖ਼ਤ ਉਤੇ ਕਾਂ ਦਾ ਆਹਲਣਾ ਸੀ । ਗੁਰੂ ਜੀ ਨੇ ਪਰਮ ਸਿੰਘ ਨੂੰ ਹੁਕਮ ਦਿਤਾ, ਕਿ ਇਸ ਆਹਲਣੇ ਵਿਚ ਤਿੰਨ ਕਾਂ ਹਨ । ਜੋ ਤੇਰੇ ਵੱਲ ਚੁੰਝ ਲੈ ਕੇ ਆਵੇ, ਉਸਦੀ ਗਰਦਨ ਮਰੋੜ ਦੇਹ ।

ਧਰਮ ਸਿੰਘ ਬਿਰਛ ਦੇ ਥੱਲੇ ਖਲਾ ਤੇ ਪਰਮ ਸਿੰਘ ਨੇ ਉਪਰ ਚੜ੍ਹਕੇ ਕਾਂ ਦੀ ਧੌਣ ਮਰੋੜ ਦਿਤੀ ।

ਸਿੱਖਾਂ ਦੇ ਪੁੱਛਣ ਤੇ ਗੁਰੂ ਜੀ ਨੇ ਦੱਸਿਆ, ਇਹ ਸਾਡਾ ਲਾਂਗਰੀ ਸੀ । ਇਹ ਸਭ ਨੂੰ ਝਹੀਆਂ ਲੈ ਲੈ ਪੈਂਦਾ ਸੀ । ਇਕ ਸਿੱਖ ਨੇ ਸਰਾਪ ਦੇ ਦਿਤਾ, ਕਿ ਕਾਂ-ਕਾਂ ਕਰਦਾ ਰਹਿੰਦਾ ਏਂ । ਸੋ ਇਸਨੂੰ ਕਾਂ ਦੀ ਜੂਨ ਮਿਲੀ । ਅਸਾਂ ਇਸਦੀ ਮੁਕਤੀ ਕਰ ਦਿਤੀ ਹੈ ।

ਅੱਗੇ ਇਕ ਸੱਪ ਮਿਲਿਆ । ਗੁਰੂ ਜੀ ਨੇ ਤੀਰ ਨਾਲ ਮਾਰ ਦਿਤਾ, ਤੇ ਦੱਸਿਆ, ਇਹ ਮਸੰਦ ਸੀ ।

ਅੱਗੇ ਜਾ ਕੇ ਗੁਰੂ ਜੀ ਨੇ ਡੇਰਾ ਕੀਤਾ, ਤਾਂ ਸੋਢੀ ਰਾਸ਼ਨ ਲੈ ਕੇ ਹਾਜ਼ਰ ਹੋਏ । ਰਾਤ ਗੁਜ਼ਾਰ ਕੇ ਗੁਰੂ ਜੀ ਨੇ 'ਛਤਿਆਣੇ' ਜਾ ਉਤਾਰਾ ਕੀਤਾ ।

ਏਥੇ ਬਰਾੜਾਂ ਨੇ ਗੁਰੂ ਜੀ ਦਾ ਰਸਤਾ ਰੋਕ ਕੇ ਤਨਖ਼ਾਹਾਂ ਮੰਗੀਆਂ । ਦਾਨ ਸਿੰਘ ਰੋਕ ਰਿਹਾ, ਪਰ ਬਾਕੀ ਬਰਾੜ ਅੜ ਖਲੋਤੇ ।

---

# ਅੰਸੂ ੧੭

(ਬਰਾੜਾਂ ਨੂੰ ਤਨਖਾਹੀਂ—ਦਾਨ ਸਿੰਘ ਅੰਮ੍ਰਿਤ ਛਕਿਆ)

ਬਰਾੜਾਂ ਨੇ ਗੁਰੂ ਜੀ ਦੇ ਘੋੜੇ ਦੀ ਵਾਗ ਫੜ ਕੇ ਕਿਹਾ,

"ਦੇਹੁ ਚਾਕਰੀ ਪ੍ਰਭੂ ਹਮਾਰੀ ।
ਪੁਨਹਿ ਗਮਨ ਕੋ ਕਰੋ ਅਗਾਰੀ ।...੨।"

ਗੁਰੂ ਜੀ ਬਥੇਰਾ ਭਰੋਸਾ ਦੁਆ ਰਹੇ, ਪਰ ਬਰਾੜ ਆਪਣੀ ਜ਼ਿਦ 'ਤੇ ਅੜੇ ਰਹੇ । ਅੰਤ ਗੁਰੂ ਜੀ ਨੇ ਕਿਹਾ,

"ਕੈ ਗੁਰਸਿੱਖੀ ਤੁਮਹੁ ਰਖੀਜੈ ।
ਕਿਧੌਂ ਚਾਕਰੀ ਹਮ ਤੇ ਲੀਜੈ ।੯।"

ਸਲਾਹ ਕਰਕੇ ਬਰਾੜਾਂ ਨੇ ਕਿਹਾ,

"ਕਹੈਂ, ਨਹੀਂ ਗੁਰ ਸਿੱਖੀ ਧਰੈਂ ।
ਦਰਬ ਚਾਕਰੀ ਲੈਬੋ ਕਰੈਂ ।...੧੧।"

ਅੱਗੇ ਡੱਲੇ ਦੀ ਹੱਦ ਹੈ । ਤਨਖ਼ਾਹ ਏਥੇ ਹੀ ਲਵਾਂਗੇ ।

ਗੁਰੂ ਜੀ ਨੇ ਅਸਮਾਨ ਵੱਲ ਤੀਰ ਚਲਾਇਆ, ਤਾਂ ਜ਼ੋਰ ਦੀ ਮੀਂਹ ਲਹਿ ਪਿਆ । ਬਰਾੜ ਦੌੜ ਕੇ ਰੁੱਖਾਂ ਥੱਲੇ ਜਾ ਖਲੇ । ਸਿੱਖਾਂ ਨੇ ਗੁਰੂ ਜੀ ਉਪਰ ਕੰਬਲ ਤਾਣ ਦਿਤਾ ।

ਪਿੱਛੋਂ ਵਹੀਰ ਆ ਮਿਲਿਆ । ਉਹਨਾਂ ਨਾਲ ਇਕ ਸਿੱਖ ਧਨ ਦੀ ਖੱਚਰ ਲੈ ਕੇ ਆ ਮਿਲਿਆ ।

"ਮਹਾਰਾਜ, ਇਹੁ ਲੇਹੁ ਖਜਾਨਾ ।
ਦਿਯੋ ਕੁਬੇਰ, ਪੁਚਾਵਨ ਠਾਨਾ ।...੧੯।"

ਪੰਜ ਸੌ ਅਸਵਾਰ ਤੇ ਨੌਂ ਸੌ ਪੈਦਲ ਸਨ । ਸਭ ਦੀ ਤਨਖ਼ਾਹ ਨਿਬੇੜ ਕੇ ਗੁਰੂ

ਜੀ ਨੇ ਦਾਨ ਸਿੰਘ ਨੂੰ ਬੁਲਾਇਆ, 'ਆ, ਤੂੰ ਵੀ ਤਨਖ਼ਾਹ ਲੈ ਲੈ।'

ਦਾਨ ਸਿੰਘ ਨੇ ਹੱਥ ਜੋੜ ਕੇ ਬੇਨਤੀ ਕੀਤੀ,

"ਕ੍ਰਿਪਾ ਕਰਹੁ ਸਿੱਖੀ ਮੁਝ ਦੀਜੈ।
ਅਪਨੋ ਜਾਨ ਬਖ਼ਸ਼ ਕਰਿ ਲੀਜੈ।੨੫।"

ਗੁਰੂ ਜੀ ਨੇ ਕਿਹਾ, 'ਸਿੱਖੀ ਦੀ ਜੜ੍ਹ ਰੱਖ ਲਈਊ।'

"ਜਿਮ ਸਭਿ ਮਾਝੇ ਕੀ ਵਡਿਆਈ।
ਮਹਾਂ ਸਿੰਘ ਨੇ ਰੱਖ ਦਿਖਾਈ।
ਦੇਸ਼ ਮਾਲਵੇ ਕੀ ਅਬ ਰਾਖੀ।
ਉਪਜਹਿਂ ਸਿੱਖੀ ਕੇ ਅਭਿਲਾਖੀ।੩੦।"

ਗੁਰੂ ਜੀ ਨੇ ਕਿਹਾ, ਤਮਾਕੂ ਛੱਡ ਕੇ ਅੰਮ੍ਰਿਤ ਛਕ ਲੈ ਤੇ ਕੇਸ ਰੱਖ ਲੈ। ਦਾਨ ਸਿੰਘ ਨੇ ਉਤਰ ਦਿਤਾ, ਉਸ ਤਰਾਂ ਮੇਰਾ ਢਿਡ ਆਫਰ ਜਾਇਗਾ। ਗੁਰੂ ਜੀ ਨੇ ਕਿਹਾ, ਇਹਿ ਰੋਗ ਦੂਰ। ਦਾਨ ਸਿੰਘ ਨੇ ਕਿਹਾ, ਕੇਸਾਂ ਤੋਂ ਬਿਨਾਂ ਸਿੱਖ ਬਣਾ ਲਵੋ।

ਰੂਗੁਜੀਨੇ ਮੁਸਕਰਾਉਂਦਿਆਂ ਕਿਹਾ,

"ਦਾਨ ਸਿੰਘ, ਸੁਨਿ ਕਾਰਨ ਯਾਂ ਕੋ।
ਹੇਰਹਿਂ ਪਰਯੋ ਨਰਕ ਸਿਖ ਜਾਂ ਕੋ।੩੩...।
ਕੇਸਨ ਤੇ ਗਹਿ ਤੁਰਤ ਨਿਕਾਰਹਿਂ।
ਅਪਨੀ ਲਾਗੀ ਛਾਪ ਬਿਚਾਰਹਿਂ।੩੪।"

(ਕਾਵਿਕ ਅਲੰਕਾਰ ਹੈ। ਨਹੀਂ ਤਾਂ ਕੇਸ ਕਟਾਉਣੇ ਰੱਬ ਦੀ ਹੁਕਮ-ਅਦੂਲੀ ਹੈ।)

ਦਾਨ ਸਿੰਘ ਨੇ ਕਿਹਾ, ਹਜ਼ੂਰ ਨੇ ਮੈਨੂੰ ਦਾੜ੍ਹੀਓਂ ਫੜ ਕੇ ਕਢ ਲੈਣਾ।

ਦਾਨ ਸਿੰਘ ਨੇ ਅੰਮ੍ਰਿਤ ਛੱਕ ਲਿਆ।

ਬਰਾੜਾਂ ਨੇ ਫਿਰ ਗੁਰੂ ਜੀ ਤੋਂ ਦੂਣੀਆਂ ਤਨਖ਼ਾਹਾਂ ਮੰਗੀਆਂ। ਗੁਰੂ ਜੀ ਨੇ ਦੂਣੀਆਂ ਦੇ ਦਿਤੀਆਂ। ਵਧਿਆ ਧਨ ਗੁਰੂ ਜੀ ਨੇ ਧਰਤੀ ਵਿਚ ਦੱਬ ਦਿਤਾ, ਤੇ ਅਸਥਾਨ ਦਾ ਨਾਮ 'ਗੁਪਤਸਰ' ਰੱਖਿਆ।

(ਅੱਗੇ ਕੁਛ ਅਣਭਾਉਂਦੇ ਸ਼ਬਦ ਹਨ। ਇਸ ਲਈ ਛੱਡ ਦਿਤੇ ਹਨ।)

ਬਰਾੜ ਆਪਸ ਵਿਚ ਕਹਿੰਦੇ, ਅਸਾਂ ਬਰਛੀ ਦੀ ਨੋਕ ਨਾਲ ਧਨ ਲਿਆ ਹੈ, ਤੇ ਦੂਣਾ ਲਿਆ ਹੈ।

ਗੁਰੂ ਜੀ ਨੇ ਕਿਹਾ, ਸਾਡਾ ਖ਼ਾਲਸਾ ਨੋਕ ਦੀ ਚੋਟ ਨਾਲ ਇਹਨਾਂ ਤੋਂ ਦੂਣਾ ਲਵੇਗਾ।

# ਅੰਸੂ ੧੯

(ਬਹਿਮੀ ਸ਼ਾਹ ਅੰਮ੍ਰਿਤ ਛਕਿਆ)

ਬਹਿਮੀ (ਵਹਿਮੀ) ਸ਼ਾਹ ਫ਼ਕੀਰ ਨੇ ਆਪਣੇ ਵਾਸਤੇ ਨੌਂ ਹੱਥ ਲੰਮੀ ਚੂਨੇ ਗੱਚ ਕਬਰ ਬਣਵਾਈ ਹੋਈ ਸੀ। ਇਕ ਪਾਸੇ ਰਸਤਾ ਰੱਖਿਆ ਹੋਇਆ ਸੀ। ਉਹ ਭੇਟਾ ਲੈ ਕੇ ਗੁਰੂ ਜੀ ਦੀ ਸ਼ਰਣ ਆਇਆ। ਉਸਦੇ ਬੇਨਤੀ ਕਰਨ 'ਤੇ ਗੁਰੂ ਜੀ ਨੇ ਉਸਨੂੰ ਅੰਮ੍ਰਿਤ ਛਕਾਇਆ ਤੇ 'ਅਜਮੇਰ ਸਿੰਘ' ਨਾਮ ਰੱਖਿਆ।

ਅੱਗੇ 'ਸਾਹਿਬ ਚੰਦ' ਪਿੰਡ ਵਿਚ ਸੁੱਖਾ ਛਕ ਕੇ, ਰਾਤ 'ਕੋਟ ਭਾਈ' ਵਿਚ ਜਾ ਟਿਕੇ। ਓਥੇ ਦੋ ਬਾਣੀਏਂ ਸਿੱਖ ਸਨ। ਉਹਨਾਂ ਸੇਵਾ ਪੁੱਛੀ, ਤਾਂ ਮਹਾਰਾਜ ਨੇ ਕਿਹਾ, ਪਹਿਲਾਂ ਅੰਮ੍ਰਿਤ ਛਕ ਕੇ ਸਿੰਘ ਸਜੋ। ਉਹਨਾਂ ਪ੍ਰਵਾਨ ਕੀਤਾ, ਤਾਂ ਗੁਰਬਖ਼ਸ਼ ਸਿੰਘ ਨੂੰ ਹੁਕਮ ਹੋਇਆ, ਕਿ ਇਹਨਾਂ ਨੂੰ ਅੰਮ੍ਰਿਤ ਛਕਾਓ।

(ਏਥੇ ਫਿਰ ਤਿੰਨਾਂ ਬਾਣੀਆਂ ਦਾ ਹੀ ਜ਼ਿਕਰ ਹੈ।)

"ਪਢੇ ਸਵੈਯੇ ਸਿੰਘਨ ਪੰਚ।
ਪੂਰਬ 'ਜਪੁ', 'ਅਨੰਦ' ਪੁਨ ਬੰਚ।੨੦।"

(ਪਹਿਲਾਂ 'ਜਪੁ' ਸਾਹਿਬ, ਅਨੰਦ ਤੇ ਫਿਰ ਪੰਜਾਂ ਸਿੰਘਾਂ ਨੇ ਸਵੱਯੇ ਪੜ੍ਹੇ।)

ਦੋਹਾਂ ਨੂੰ ਅੰਮ੍ਰਿਤ ਛਕਾਇਆ। 'ਰੰਗੀ' ਦਾ ਨਾਮ 'ਰੰਗੀ ਸਿੰਘ' ਰੱਖਿਆ ਗਿਆ, ਤੇ ਦੂਸਰੇ ਦਾ ਨਾਮ 'ਘੁੰਮੀ ਸਿੰਘ'।

(ਪਿਛਲੀਆਂ ਮਿਸਾਲਾਂ ਤੋਂ ਅਨਮਾਨ ਲਾਇਆ ਜਾ ਸਕਦਾ ਹੈ, ਕਿ ਅੰਮ੍ਰਿਤ ਛਕਾਉਣ ਸਮੇਂ ਪਹਿਲਾ ਨਾਮ ਬਦਲਿਆ ਨਹੀਂ ਸੀ ਜਾਂਦਾ। ਕੇਵਲ ਪਹਿਲੇ ਨਾਮ ਦੇ ਨਾਲ 'ਸਿੰਘ' ਪਦ ਜੋੜ ਦਿਤਾ ਜਾਂਦਾ ਸੀ। ਜਿਵੇਂ ਦੱਯਾ ਰਾਮ ਤੋਂ 'ਦੱਯਾ ਸਿੰਘ' ਧਰਮ ਦਾਸ ਤੋਂ 'ਧਰਮ ਸਿੰਘ' ਰੰਗੀ ਤੋਂ ਰੰਗੀ ਸਿੰਘ ਤੇ ਘੁੰਮੀ ਤੋਂ ਘੁੰਮੀ ਸਿੰਘ। ਅੰਮ੍ਰਿਤ ਛਕਾਉਣ ਸਮੇਂ ਨਾਮ ਬਦਲਨ ਦਾ ਰਿਵਾਜ 'ਸਿੰਘ ਸਭਾ' ਲਹਿਰ ਤੋਂ ਚੱਲਿਆ ਹੈ।)

ਅੱਗੇ ਪਿੰਡ 'ਸੁਨੀਅਰ', 'ਰੋਹਲੇ' ਹੁੰਦੇ ਹੋਏ ਨਗਰ 'ਬਬੀਹੇ' ਜਾ ਡੇਰਾ ਕੀਤਾ। ਓਥੇ ਨੌਂ ਦਿਨ ਰਹੇ। ਫਿਰ ਪਿੰਡ 'ਬਾਜਕ' ਜਾ ਉਤਾਰਾ ਕੀਤਾ। ਪਿੰਡ ਵਾਲਿਆਂ ਸਭ ਨੂੰ ਦੁੱਧ ਛਕਾਇਆ। ਇਕ ਸਿੰਘ ਨੇ ਨਾ ਛਕਿਆ। ਉਸਨੇ ਕਿਹਾ, ਗਊ ਦਾ ਦੁੱਧ ਪੀਣਾ ਦੋਸ਼ ਹੈ। ਮਹਿੰ ਦਾ ਹੋਵੇ, ਤਾਂ ਪੀ ਲਵਾਂਗਾ। ਉਸਨੂੰ ਨੱਗਰ ਵਾਲਿਆਂ ਮਹਿੰ ਦਾ ਦੁੱਧ ਲਿਆ ਕੇ ਪਿਆਇਆ।

(ਗਊ ਦੇ ਦੁੱਧ ਵਿਚ ਕੀ ਦੋਸ਼ ਹੈ ? ਵਹਿਮ।)

ਓਥੇ ਪਹਿਲਾਂ ਇਕ ਸਿੰਘ ਹੱਥੋਂ ਇਕ 'ਦੀਵਾਨਾ' ਮਾਰਿਆ ਗਿਆ ਸੀ। ਓਥੋਂ ਦੇ ਮਹੰਤ ਘੁੱਦਾ ਤੇ ਸੁੱਖੂ ਸਨ। ਉਹ ਪੰਜਾਹ ਆਦਮੀ ਇਕੱਠੇ ਕਰਕੇ ਬਦਲਾ ਲੈਣ ਵਾਸਤੇ ਤੁਰ ਪਏ। ਪਰ ਗੁਰੂ ਜੀ ਦਾ ਤਪ ਤੇਜ ਵੇਖ ਕੇ ਸਹਿਜ ਸਹਿਜ ਸਾਰੇ ਹੀ ਰਾਹੋਂ ਮੁੜ ਗਏ। ਸੁੱਖੂ ਤੇ ਬੁੱਧੂ ਹੀ ਰਹਿ ਗਏ। ਉਹ ਢੱਡ ਸਾਰੰਗੀ ਨਾਲ ਗਾਉਂਦੇ ਸਨ।

ਉਹਨਾਂ ਸੋਚਿਆ, ਵੈਰ ਲੈਣ ਵਾਸਤੇ ਨਹੀਂ, ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਚੱਲੋ।

ਉਹ ਚਰਨੀ ਆ ਲੱਗੇ। ਗੁਰੂ ਜੀ ਨੇ ਕਿਹਾ, ਸਾਰੰਗੀ ਨਾਲ ਗਾ ਕੇ ਸੁਣਾਉ। ਉਹਨਾਂ ਸੱਦ ਗਾਇਆ,

"ਕੱਚਾ ਕੋਠਾ, ਵਿਚ ਵਸਦਾ ਜਾਨੀ।
ਸਦਾ ਨ ਮਾਪੇ, ਨਿਤ ਨਹੀਂ ਜੁਆਨੀ।
ਚਲਣਾ ਆਗੈ, ਹੋਇ ਗੁਮਾਨੀ।"[1]

ਅਗਲੇ ਦਿਨ ਗੁਰੂ ਜੀ ਚੱਲਣ ਲੱਗੇ, ਤਾਂ ਸੁੱਖੂ, ਬੁੱਧੂ ਦੀ ਰੀਝ ਪੂਰੀ ਕਰਨ ਵਾਸਤੇ ਇਕ ਕੋਹ ਤਕ ਪਲੰਘ ਉਤੇ ਗਏ। ਦੋ ਪਾਸੀਂ ਸੁੱਖੂ ਤੇ ਬੁੱਧੂ ਨੇ ਉਠਾਇਆ ਤੇ ਦੋ ਪਾਸੀਂ ਦੋ ਸਿੰਘਾਂ ਨੇ।

ਇਕ ਥਾਂ ਪਲੰਘ ਟਿਕਾ ਦਿਤਾ। ਸੁੱਖੂ ਪਰਦੱਖਣਾ ਕਰਦਾ ਕਰਦਾ ਬੌਰਾ ਹੋ ਕੇ ਡਿੱਗ ਪਿਆ। ਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਉਸਦਾ ਇਸ਼ਨਾਨ ਕਰਾਇਆ। ਗੁਰੂ ਜੀ ਨੇ ਉਸਨੂੰ ਚੌਰਸ ਰੁਪਇਆ ਦੇ ਕੇ ਵਿਦਿਆ ਕੀਤਾ। ਉਸ ਚਾਰ ਕੋਨੇ ਵਾਲੇ ਰੁਪੈ ਦੀ ਉਹ ਪੂਜਾ ਕਰਦੇ ਰਹੇ।

---

# ਅੰਸੂ ੧੯

(ਸਵੇਤ ਸਰ, ਤਲਵੰਡੀ ਡੱਲੇ ਪਾਸ)

'ਜੱਸੀ ਗ੍ਰਾਮ' ਵਿਚ ਇਕ ਵੱਡਾ ਸਾਰਾ ਤਾਲ ਸੀ। ਗੁਰੂ ਜੀ ਉਸਦੇ ਵਿਚਦੀ ਲੰਘੇ। ਹਜ਼ੂਰ ਦੀ ਪੁਸ਼ਾਕ ਰੰਗਦਾਰ ਸੀ, ਤੇ ਘੋੜਾ ਮੁਸ਼ਕੀ ਰੰਗ ਦਾ। ਹਜ਼ੂਰ ਪਾਰਲੇ ਪਾਸੇ ਪੁੱਜੇ, ਤਾਂ ਘੋੜੇ ਦਾ ਰੰਗ ਵੀ ਸਫ਼ੈਦ ਹੋ ਗਿਆ, ਤੇ ਗੁਰੂ ਜੀ ਦੇ ਬਸਤਰ ਵੀ ਸਫ਼ੈਦ ਹੋ ਗਏ, ਸਿਰਫ ਦਸਤਾਰ ਸੁਰਮਈ ਰਹਿ ਗਈ। ਸਿੱਖਾਂ ਦੇ ਪੁੱਛਣ 'ਤੇ ਗੁਰੂ ਜੀ ਨੇ ਦਸਿਆ ਏਥੇ ਰਾਮਚੰਦਰ ਜੀ ਨੇ ਇਸ਼ਨਾਨ ਕੀਤਾ ਸੀ, ਇਸ ਲਈ ਇਹ ਪਵਿੱਤਰ ਤੀਰਥ ਹੈ। ਇਸਦਾ ਨਾਮ 'ਬੱਗਾ ਸਰ' (ਸਵੈਤ ਸਰ) ਹੈ। ਫਿਰ ਸਾਰੇ ਸਿੱਖਾਂ ਓਥੇ ਇਸ਼ਨਾਨ ਕੀਤਾ।

ਗੁਰੂ ਜੀ ਏਥੇ ਆਪਣੇ ਡੇਰੇ ਵਿਚ ਬੈਠੇ ਸਨ। ਆਪ ਨੇ ਸ਼ਬਦ ਕਿਹਾ,

"ਜੱਸੀ ਆਇ ਚਲੇ, ਗੁੜ ਖਾਇ ਚਲੇ।"

ਚਾਰ ਘੜੀ ਪਿੱਛੋਂ ਇਕ ਲੁਬਾਣਾ ਆਇਆ। ਉਹ ਬਲਦਾਂ 'ਤੇ ਲੱਦ ਕੇ ਗੁੜ ਵੇਚਦਾ ਫਿਰਦਾ ਸੀ। ਉਹਨੇ ਤੀਹ ਮਣ ਪੱਕਾ ਗੁੜ ਗੁਰੂ ਜੀ ਦੀ ਭੇਟਾ ਕੀਤਾ। ਉਸ ਦਿਨ ਸਭ ਨੂੰ ਗੁੜ ਵਰਤਾਇਆ ਗਿਆ।

---

1. 'ਤਵਾਰੀਖ਼ ਖ਼ਾਲਸਾ' ਵਿਚ ਇਉਂ ਹੈ :
"ਚਲਣਾ ਅੱਗੇ, ਕਿਉਂ ਭਇਓਂ ਗੁਮਾਨੀ।
ਹੋਹੁ ਸਿਆਣਾ, ਨਹੀਂ ਪੁਗੂ ਨਦਾਨੀ।"

ਅਗਲੇ ਦਿਨ ਗੁਰੂ ਜੀ 'ਪੱਕੇ ਪਿੰਡ' ਜਾ ਡੇਰਾ ਲਾਇਆ। ਜਿੰਨ੍ਹਾ ਕਿੱਲਿਆਂ ਨਾਲ ਗੁਰੂ ਜੀ ਦਾ ਘੋੜਾ ਬੱਧਾ, ਉਹ ਕਿੱਲੇ ਹਰੇ ਹੋ ਗਏ।

ਤਲਵੰਡੀ ਨੇੜੇ ਪਹੁੰਚੇ, ਤਾਂ ਨੱਗਰ ਦੇ ਬਹੁਤ ਸਾਰੇ ਲੋਕ ਗੁਰੂ ਜੀ ਨੂੰ ਅੱਗੋਂ ਲੈਣ ਆਏ। ਬੜੀ ਸ਼ਰਧਾ ਨਾਲ ਸਭ ਨੇ ਗੁਰਦੇਵ ਦੇ ਚਰਨ ਪਰਸੇ। ਸ਼ਾਮ ਨੂੰ ਬੈਠੇ, ਤਾਂ ਡੱਲੇ ਨੇ ਜੰਗ ਦੀ ਵਾਰਤਾ ਕਹਿ ਕੇ ਬੇਨਤੀ ਕੀਤੀ, ਕਿ ਮਹਾਰਾਜ ਨੇ ਉਸ ਸਮੇਂ ਮੈਨੂੰ ਯਾਦ ਕਿਉਂ ਨਾ ਕੀਤਾ। ਮੈਂ ਦੋ ਤਿੰਨ ਸੌ ਸੂਰਮੇ ਲੈ ਕੇ ਆ ਹਾਜ਼ਰ ਹੁੰਦਾ। ਡੱਲੇ ਨੇ ਇਹ ਗੱਲ ਕਈ ਵਾਰ ਦੁਹਰਾਈ।

ਲਾਹੌਰ ਦੇ ਕਾਰੀਗਰ ਨੇ ਇਕ ਬੰਦੂਕ ਭੇਟਾ ਧਰੀ।

ਗੁਰੂ ਜੀ ਨੇ ਕਿਹਾ,

"ਭੋ ਡੱਲਾ! ਦੀਜੈ ਨਰ ਦੋਇ।
ਹਤਹਿੰ ਤੁਫੰਗ, ਪਰਖ ਪੁਨ ਹੋਇ।੩੮।"

ਇਹ ਅਨੋਖਾ ਹੁਕਮ ਸੁਣ ਕੇ ਡੱਲੇ ਦੇ ਬਹੁਤ ਸਾਰੇ ਸਾਥੀ ਉੱਠ ਕੇ ਚਲੇ ਗਏ। ਡੱਲੇ ਵੀ ਨੀਂਵੀਂ ਪਾ ਲਈ।

ਗੁਰੂ ਜੀ ਨੇ ਵੇਖਿਆ, ਦੋ ਰੰਗਰੇਟੇ ਸਿੱਖ ਖਲੋ ਪੱਗਾਂ ਸਜਾਂ ਰਹੇ ਸਨ। ਗੁਰੂ ਜੀ ਨੇ ਸੇਵਕ ਭੇਜਿਆ, ਕਿ ਦੋਹਾਂ ਵਿਚੋਂ ਇਕ ਨੂੰ ਬੁਲਾਓ।

ਉਹ ਦੋਵੇਂ ਆ ਗਏ। ਉਹ ਆਪਸ ਵਿਚ ਝਗੜਨ,ਕਿ ਬੰਦੂਕ ਅੱਗੇ ਨਸ਼ਾਨਾ ਬਣਨ ਦਾ ਮੇਰਾ ਹੱਕ ਹੈ।

ਮਹਾਰਾਜ ਨੇ ਕਿਹਾ, 'ਡੱਲਿਆ! ਏਹੋ ਜੇਹੇ ਸੂਰਮੇ ਸਨ ਸਾਡੇ ਨਾਲ। ਹੁਣ ਵੇਖ, ਤੇਰਾ ਤਿੰਨ ਸੌ ਸੂਰਮਾ ਕਿੱਥੇ ਹੈ।'

ਵੇਖ ਕੇ ਡੱਲੇ ਦਾ ਹੰਕਾਰ ਦੂਰ ਹੋ ਗਿਆ।

(ਭਾਵ, ਗੁਰੂ ਜੀ ਨੇ ਗੋਲੀ ਚਲਾਈ ਨਹੀਂ।)

---

# ਅੰਸੂ ੨੦

(ਸੁੰਦਰੀ ਜੀ ਤੇ ਸਾਹਿਬ ਦੇਵਾਂ ਜੀ ਹਾਜ਼ਰ)

ਡੱਲੇ ਨੇ ਬੇਨਤੀ ਕੀਤੀ, ਕਿ ਆਪ ਕਿਲ੍ਹੇ ਦੇ ਅੰਦਰ ਡੇਰਾ ਕਰੋ। ਪਰ ਗੁਰੂ ਜੀ ਨੇ ਬਾਹਰ ਖੁੱਲ੍ਹੇ ਥਾਂ ਡੇਰਾ ਕੀਤਾ।

ਏਥੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਆ ਕੇ ਮਿਲੇ। ਮਾਤਾ ਸੁੰਦਰੀ ਜੀ ਨੇ ਬਹੁਤ ਸੋਗ ਪਰਗਟ ਕੀਤਾ। (ਬਾਬਾ ਅਜੀਤ ਸਿੰਘ ਜੀ ਸੁੰਦਰੀ ਜੀ ਦੇ ਪੁੱਤਰ ਸਨ।) ਮਹਾਰਾਜ ਨੇ ਉਹਨਾਂ ਨੂੰ ਧੀਰਜ ਦਿਤਾ, ਕਿ ਸ਼ਹੀਦ ਬਾਰੇ ਸੋਗ ਕਰਨਾ ਠੀਕ ਨਹੀਂ।

ਡੱਲੇ ਨੇ ਦੋਹਾਂ ਮਾਈਆਂ ਨੂੰ ਆਪਣੇ ਘਰ ਲੈ ਜਾਣਾ ਚਾਹਿਆ, ਪਰ ਉਹਨਾਂ ਵੀ ਗੁਰੂ ਜੀ ਦੇ ਪਾਸ ਹੀ ਰਹਿਣਾ ਪਸੰਦ ਕੀਤਾ।

ਪੰਜ ਦਿਨ ਤਕ ਸਾਰੀ ਸੰਗਤ ਵਾਸਤੇ ਡੱਲੇ ਦੇ ਘਰੋਂ ਭੋਜਨ ਤਿਆਰ ਹੋ ਕੇ ਆਇਆ। ਫਿਰ ਗੁਰੂ ਜੀ ਨੇ ਬਾਹਰ ਲੰਗਰ ਸ਼ੁਰੂ ਕਰਵਾ ਦਿਤਾ।

ਇਕ ਦਿਨ ਡੱਲੇ ਨੇ ਫਿਰ ਸਾਰੀ ਸੰਗਤ ਵਾਸਤੇ ਭੋਜਨ ਤਿਆਰ ਕੀਤਾ। ਬੜੇ ਪ੍ਰੇਮ ਨਾਲ ਡੱਲੇ ਨੇ ਸਭ ਨੂੰ ਕਿਲੇ ਦੇ ਅੰਦਰ ਛਕਾਇਆ। ਇਕ ਘੋੜਾ ਦੁਸ਼ਾਲਾ ਤੇ ਸੌ ਰੁਪੈ ਗੁਰੂ ਜੀ ਦੀ ਭੇਟਾ ਕੀਤੇ। ਦੋਹਾਂ ਮਾਈਆਂ ਨੂੰ ਰਣਵਾਸ ਵਿਚ ਲੈ ਜਾ ਕੇ ਪ੍ਰਸਾਦ ਛਕਾਇਆ, ਤਿਉਰ ਤੇ ਪੰਜਾਹ ਰੁਪੈ ਮੱਥਾ ਟੇਕਿਆ।

---

# ਅੰਸੂ ੨੧

(ਚੱਬੇ ਦੀ ਮਾਈ ਨੂੰ ਪੁੱਤਰਾਂ ਦਾ ਵਰ)

ਤਲਵੰਡੀ ਵਿਚ ਜਿੱਥੇ ਗੁਰੂ ਜੀ ਟਿਕੇ, ਉਸ ਦਾ ਨਾਮ 'ਦਮਦਮਾ' ਰੱਖ ਦਿਤਾ। ਦਰਸ਼ਨਾਂ ਵਾਸਤੇ ਬੇਅੰਤ ਸੰਗਤਾਂ ਆਉਣ ਲੱਗ ਪਈਆਂ।

ਇਕ ਦਿਨ ਗੁਰੂ ਜੀ ਸ਼ਕਾਰ ਚੱਲੇ, ਤਾਂ ਅੱਗੋਂ ਇਕ ਮਾਈ ਇਹ 'ਸੱਦ' ਗਾਉਂਦੀ ਮਿਲੀ।

"ਬਿਨੈ ਕਰੇਂਦੀ ਵੋ ਸਤਿਗੁਰ ਗੋਬਿੰਦ ਸਿੰਘ ਅੱਗੇ।
ਸੋਹਣੀ ਦਾਹੜੀ, ਬੀਬੀ ਪੱਗੇ।
ਗੋਤ ਵਚਾਇਣ[1] ਪਿੰਡ ਹੈ ਚੱਬੇ।
ਖਾਲੀ ਚੱਲੀ, ਜੇ ਇਕ ਫਲ ਲੱਗੇ।"

ਗੁਰੂ ਜੀ ਨੇ ਕਲਮ ਦਵਾਤ ਮੰਗਾ ਕੇ ਮਾਈ ਨੂੰ ਲਿਖ ਦਿਤਾ, ਤੇ ਕਿਹਾ, 'ਤੈਨੂੰ ਇਕ ਪੁੱਤਰ ਦਿਤਾ।'

ਸਿੱਖ ਨੇ ਕਾਗ਼ਜ਼ ਵੇਖ ਕੇ ਕਿਹਾ, 'ਮਹਾਰਾਜ! ਇਹ ਤਾਂ ਸੱਤ ਲਿਖੇ ਹਨ।' ਤਾਂ ਮਹਾਰਾਜ ਨੇ ਕਿਹਾ, 'ਸੱਤ ਹੀ ਹੋਣਗੇ।'

(ਏਹਾ ਸਾਖੀ ਕੁਛ ਇਤਿਹਾਸਾਂ ਵਿਚ ਛੇਵੇਂ ਪਾਤਸ਼ਾਹ ਨਾਲ ਆਉਂਦੀ ਹੈ। ਫਿਰ ਗੁਰੂ ਜੀ ਕਹਿੰਦੇ ਹਨ ਇੱਕ, ਤੇ ਲਿਖੇ ਗਏ ਸੱਤ। ਕੀ ਹਜ਼ੂਰ ਦੀ ਇੱਛਿਆ ਦੇ ਉਲਟ ਲਿਖੇ ਗਏ ?)

ਗੁਰੂ ਜੀ ਅੱਗੇ ਸ਼ਕਾਰ ਖੇਡਣ ਚਲੇ ਗਏ, ਪਰ ਸ਼ਕਾਰ ਮਿਲਿਆ ਕੋਈ ਨਾ। ਗੁਰੂ ਜੀ ਨੇ ਕਿਹਾ, 'ਕਿਸੇ ਸਿੱਖ ਨੇ ਕੰਘਾ ਨਹੀਂ ਕੀਤਾ।' ਇਕ ਸਿੱਖ ਨੇ ਮੰਨਿਆਂ, ਕਿ ਮੈਂ ਕੰਘਾ ਨਹੀਂ ਕੀਤਾ। ਗੁਰੂ ਜੀ ਨੇ ਕਿਹਾ, ਹੁਣ ਕਰ ਲੈ। ਉਸ ਸਿੱਖ ਨੇ ਕੰਘਾ ਕਰ ਲਿਆ, ਤਾਂ ਸ਼ਕਾਰ ਵੀ ਮਿਲ ਪਿਆ।

(ਸਾਖੀ ਦਾ ਮਨੋਰਥ ਹੈ, ਕਿ ਸਿੱਖ ਰੋਜ਼ ਕੰਘਾ ਕਰ ਕੇ ਕੇਸ ਸਾਫ਼ ਕਰੇ, ਆਲਸ ਨਾ ਕਰੇ।)

---

1. ਵੜਾਇਚ ਗੋਤ ਹੈ।

ਅਗਲੀ ਸਵੇਰ ਇਕ ਸਿੱਖ ਦਹੀਂ ਦਾ ਘੜਾ ਲੈ ਕੇ ਹਾਜ਼ਰ ਹੋਇਆ। ਗੁਰੂ ਜੀ ਦੇ ਪੁੱਛਣ ਤੇ ਉਸ ਨੇ ਦੱਸਿਆ, ਕਿ ਮੈਂ 'ਮੌੜ' ਪਿੰਡ ਦੇ ਰਹਿਣ ਵਾਲੇ 'ਭੀਮ' ਦਾ ਪੁੱਤਰ 'ਦਲਪਤਿ' ਹਾਂ। ਗੁਰੂ ਜੀ ਨੇ ਪਰਸੰਨ ਹੋ ਕੇ ਉਸ ਨੂੰ ਦਸਤਾਰ ਬਖ਼ਸ਼ੀ। ਪਰ ਉਸ ਨੇ ਡੂੰਮਾਂ ਕੋਲੋਂ ਗਾਉਣਾ ਸੁਣ ਕੇ ਪੱਗ ਉਹਨਾਂ ਨੂੰ ਦੇ ਦਿਤੀ। ਗੁਰੂ ਜੀ ਦੀ ਬਖ਼ਸ਼ਸ਼ ਗੁਆ ਬੈਠਾ।

ਭਾਈ ਭਗਤੂ ਦਾ ਪੋਤਰਾ ਦਿਆਲ ਦਾਸ 'ਭੁੱਚੋ' ਪਿੰਡ ਤੋਂ ਆਇਆ। ਉਸ ਨੇ ਭੇਟਾ ਧਰੀ। ਗੁਰੂ ਜੀ ਨੇ ਕਿਹਾ, 'ਹੁਣ ਅੰਮ੍ਰਿਤ ਛਕ ਕੇ ਦਿਆਲ ਸਿੰਘ ਬਣ ਜਾਓ।'

ਉਸ ਨੇ ਉਤਰ ਦਿਤਾ, 'ਮਹਾਰਾਜ! ਅਸੀਂ ਕਦੀਮੀ ਸਿੱਖ ਹਾਂ। ਮੈਂ ਵੱਡਿਆਂ ਦੀ ਰੀਤ ਤਿਆਗ ਕੇ ਨਵੀਂ ਰਸਮ ਕਿਵੇਂ ਅਪਣਾਵਾਂ।'

(ਏਥੇ ਕਵੀ ਜੀ ਨੇ ਗੁਰੂ ਜੀ ਦੇ ਮੁੱਖੋਂ ਦੋ 'ਕੌੜੇ' ਸ਼ਬਦ ਅਖਵਾਏ ਹਨ, ਜੋ ਨਹੀਂ ਸਨ ਚਾਹੀਦੇ। ਪਹਿਲਾਂ ਅਖਵਾਇਆ ਹੈ,)

"ਰੀਤਿ ਮਸੰਦੀ ਨਾਹਿਨ ਧਰੀਅਹਿ।...੩੩।"

(ਇਸ ਸਮੇਂ ਸ਼ਬਦ 'ਮਸੰਦ' ਇਕ ਗਾਹਲ ਬਣ ਗਿਆ ਸੀ। ਦੂਸਰਾ ਇਸ ਤੋਂ ਵੀ ਕੌੜਾ ਹੈ।)

"ਹਮ ਤੇ ਨਹਿੰ ਪਾਹੁਲ ਤੈਂ ਲਈ।
ਅਪਰ ਬੁਧਿ ਹਠਿ ਤੇ ਦਿੜ ਕਈ।
ਮਿਲਹਿੰ 'ਚੂਹੜੇ' ਜਬਹਿ ਹਮਾਰੇ।
ਤਿਨ ਤੇ ਕਰਿ ਹੈਂ ਅੰਗੀਆਰੇ।੩੫।"

(ਏਥੇ ਇਉਂ ਵੀ ਹੋ ਸਕਦਾ ਸੀ, ਕਿ ਸਾਥੋਂ ਅੰਮ੍ਰਿਤ ਨਹੀਂ ਛਕਿਆ, ਸਾਡੇ ਸਿੱਖਾਂ ਤੋਂ ਛਕੋਗੇ। ਸਮੇਂ ਸਮੇਂ ਸ਼ਬਦਾਂ ਦੇ ਅਰਥ ਬਦਲਦੇ ਰਹਿੰਦੇ ਹਨ।)

" ਭਗਤੂ ਕਾ ਮਸੰਦ' ਧਰਿ ਨਾਮੂੰ।
ਨਾਹਿਨ ਗਮਨੇ ਇਸ ਕੇ ਧਾਮੂੰ।੩੭।"

ਭਾਈ ਭਗਤੂ ਦੇ ਦੋ ਪੁੱਤਰ ਸਨ: ਗੌਰਾ ਤੇ ਜੀਵਣ। ਗੌਰਾ ਦਾ ਪੁੱਤਰ ਦਿਆਲ ਦਾਸ ਸੀ।

ਜੀਵਣ ਦੇ ਪੁੱਤਰਾਂ ਮਹਾਰਾਜ ਪਾਸ ਆ ਕੇ ਅੰਮ੍ਰਿਤ ਛਕਿਆ। ਉਹ ਇਕ ਮਾਤਾ ਵਿਚੋਂ ਰਾਮ ਸਿੰਘ ਤੇ ਫਤੇ ਸਿੰਘ ਸਨ। ਦੂਸਰੀ ਵਿਚੋਂ ਬਖਤੂ ਸਿੰਘ ਤੇ ਤਖਤੂ ਸਿੰਘ ਸਨ। ਇਹ ਚਾਰੇ ਜੀਵਣ ਦੇ ਪੁੱਤਰ ਸਨ।

(ਗੌਰੇ ਦਾ ਪੁੱਤਰ ਦਿਆਲ ਦਾਸ ਸੀ। ਦਿਆਲ ਦਾਸ ਦਾ ਪੁੱਤਰ ਅੰਮ੍ਰਿਤ ਛਕ ਕੇ ਗੁਰਬਖ਼ਸ਼ ਸਿੰਘ ਬਣਿਆਂ। ਗੁਰਬਖ਼ਸ਼ ਸਿੰਘ ਦੇ ਪੁੱਤਰ ਦੇਸੂ ਸਿੰਘ ਨੇ ਕੈਥਲ ਦਾ ਰਾਜ ਕਾਇਮ ਕੀਤਾ। ਦੇਸੂ ਸਿੰਘ ਦਾ ਪੁੱਤਰ ਰਾਜਾ ਲਾਲ ਸਿੰਘ, ਤੇ ਲਾਲ ਸਿੰਘ ਦਾ ਉਦੇ ਸਿੰਘ ਹੋਇਆ, ਜਿਸ ਦੀ ਸਹਾਇਤਾ ਨਾਲ ਕਵੀ ਸੰਤੋਖ ਸਿੰਘ ਜੀ ਨੇ ਇਹ ਮਹਾਨ ਗ੍ਰੰਥ 'ਗੁਰ ਪ੍ਰਤਾਪ ਸੂਰਜ' ਲਿਖਿਆ।)

---

# ਅੰਸੂ ੨੨

(ਗੋਦੜੀਆ ਸਿੰਘ—ਭਾਗੋ—ਡੱਲਾ)

ਇਕ ਦਿਨ ਗੁਰੂ ਜੀ ਨੇ ਭਾਈ ਰਾਮ ਸਿੰਘ ਨੂੰ ਕਿਹਾ, ਕਿ ਤੇਰਾ ਪਿੰਡ ਵੇਖਣਾ ਹੈ। ਰਾਮ ਸਿੰਘ ਪਿੰਡ ਵਿਚ ਗੁਰੂ ਜੀ ਵਾਸਤੇ ਠੰਢਾ ਥਾਂ ਬਨਾਉਣ ਜਾ ਲੱਗਾ।

(ਅੱਗੇ ਗੋਦੜੀਏ ਦੀ ਕਥਾ ਹੈ।)

ਭਾਈ ਭਗਤੂ ਦੇ ਪੁੱਤਰਾਂ ਕੋਲ ਇਕ ਸੇਵਕ ਰਹਿੰਦਾ ਸੀ, ਭਾਈ ਗੋਦੜੀਆ। ਛੋਟੀ ਉਮਰ ਤੋਂ ਹੀ ਉਹ ਸੇਵਾ ਆ ਲੱਗਾ। ਉਹ ਚਰਸ ਵਾਹੁੰਦਾ ਤੇ ਸਾਰਾ ਦਿਨ ਲੱਗਾ ਰਹਿੰਦਾ।

ਇਕ ਦਿਨ ਗੋਦੜੀਏ ਨੂੰ ਉਹਨਾਂ ਘਾਹ ਵੱਢਣ ਲਾ ਦਿਤਾ, ਤੇ ਦਸ ਸੇਰ ਬਾਜਰਾ ਦੇ ਦਿਤਾ। ਉਹ ਇਕ ਸੇਰ ਬਾਜਰਾ ਰੋਜ ਚੱਬ ਜਾਂਦਾ, ਤੇ ਸਾਰਾ ਦਿਨ ਘਾਹ ਵੱਢਦਾ ਰਹਿੰਦਾ। ਦਸਾਂ ਦਿਨਾਂ ਵਿਚ ਉਹਨੇ ਢੇਰ ਲਾ ਦਿਤਾ। ਬਾਜਰਾ ਚੱਬ ਛੱਡਦਾ, ਤੇ ਲਾਗੇ ਦੇ ਤਾਲ ਤੋਂ ਪਾਣੀ ਪੀ ਛਡਦਾ। ਫਿਰ ਉਸ ਨੂੰ ਘਰ ਲਿਆ ਕੇ ਚੱਕੀ ਪੀਹਣ ਲਾ ਦਿਤਾ। ਉਹ ਰੋਜ਼ 'ਜਪੁਜੀ' ਸਾਹਿਬ ਦੇ ਇੱਕੀ ਪਾਠ ਕਰਦਾ ਤੇ ਚੱਕੀ ਪੀਸਦਾ ਰਹਿੰਦਾ। ਮਾਲਕਾਂ ਉਹਦੇ ਨਾਲ ਸਹਾਇਤਾ ਵਾਸਤੇ ਇਕ ਦਾਸੀ ਲਗਾ ਦਿਤੀ। ਗੋਦੜੀਏ ਨੇ ਉਸ ਨੂੰ ਹਟਾ ਦਿਤਾ, ਤੇ ਆਪ ਇਕੱਲਾ ਹੀ ਚੱਕੀ ਪੀਂਹਦਾ ਰਿਹਾ।

ਭਗਤੂ ਦੇ ਪੁੱਤਰ ਜੀਵਣ ਨੇ ਇਕ ਦਿਨ ਕਿਸੇ ਰਾਹਕ ਨੂੰ ਝਿੜਕਿਆ। ਕੋਲੋਂ ਗੋਦੜੀਏ ਨੇ ਕਿਹਾ, 'ਇਸ ਨੂੰ ਨਾਹਕ ਕਿਉਂ ਮਾਰਦਾ ਹੈਂ?' ਗੁੱਸੇ ਵਿਚ ਜੀਵਣ ਨੇ ਗੋਦੜੀਏ ਨੂੰ ਲੱਤ ਕਢ ਮਾਰੀ, ਤੇ ਕਿਹਾ, 'ਚੱਲ, ਚੱਕੀ ਪੀਹ।'

ਗੋਦੜੀਏ ਦੇ ਮੂੰਹੋਂ ਨਿਕਲ ਗਿਆ,

"ਰਿਦੇ ਰਾਜ ਅਹੰਕਾਰ, ਅਫਾਰੇ।੧੫।"

ਓਸੇ ਵੇਲੇ ਜੀਵਣ ਨੂੰ ਅਫਾਰਾ ਹੋ ਗਿਆ। ਅੰਤ ਗੋਦੜੀਏ ਨੇ ਜੀਵਣ ਦੇ ਪੇਟ 'ਤੇ ਹੱਥ ਫੇਰਿਆ, ਤਾਂ ਅਰਾਮ ਆਇਆ।

ਭਗਤੂ ਕਿਆਂ ਇਹ ਜਾਣ ਕੇ, ਕਿ ਇਸ ਦੇ ਵਾਕ ਸੱਚ ਹੋਣ ਲੱਗ ਪਏ ਹਨ, ਗੋਦੜੀਏ ਨੂੰ ਛੁੱਟੀ ਦੇ ਦਿਤੀ।

ਗੋਦੜੀਆ ਜਿੱਥੇ ਜਾਂਦਾ, ਸੇਵਾ ਕਰਦਾ ਫਿਰਦਾ। ਉਸ ਦਾ ਵਿਆਹ ਹੋਇਆ ਤੇ ਘਰ ਤਿੰਨ ਪੁੱਤਰ ਹੋਏ।

ਇਕ ਦਿਨ ਗੋਦੜੀਆ ਕਿਸੇ ਹੋਰ ਪਿੰਡ ਗਿਆ। ਇਕ ਰਾਹਕ ਨੇ ਉਸ ਨੂੰ ਫ਼ਸਲ ਵੱਢਣ ਲਾ ਲਿਆ। ਸਾਰਾ ਦਿਨ ਉਹ ਫ਼ਸਲ ਵਢਦਾ ਰਿਹਾ। ਸ਼ਾਮ ਨੂੰ ਮਾਲਕ ਨੇ ਕਿਹਾ, 'ਚੱਲ, ਹੁਣ ਤੈਨੂੰ ਖਿਚੜੀ ਨਾਲ ਰਜਾਉਂਦੇ ਹਾਂ।' ਗੋਦੜੀਏ ਨੇ ਗੁੱਸੇ ਨਾਲ ਕਿਹਾ, 'ਪਹਿਲਾਂ ਮੈਨੂੰ ਸੁਆਰ ਕੇ ਵੱਢ ਲੈਣ ਦੇਹ।'

ਜੱਟ ਓਸੇ ਵੇਲੇ ਤਕਲੀਫ ਨਾਲ ਤੜਫਣ ਲੱਗ ਪਿਆ। ਲੋਕਾਂ ਕਿਹਾ, 'ਇਹ ਕਰਾਮਾਤੀ ਹੈ। ਇਸਨੂੰ ਲੈ ਜਾ ਕੇ ਦਹੀਂ ਖੁਆਓ।'

ਜੱਟ ਦੀ ਮਾਂ ਨੇ ਦਹੀਂ ਵਿਚ ਬਹੁਤੀਆਂ ਮਿਰਚਾਂ ਪਾ ਦਿਤੀਆਂ। ਗੋਦੜੀਏ ਨੇ ਖਾਧੀਆਂ, ਤਾਂ ਮੂੰਹੋਂ ਨਿਕਲ ਗਿਆ, 'ਉ ਮਾਈ ! ਤੈਨੂੰ ਸੱਪ ਲੜੇ।'

ਰਾਤ ਦੋਵੇਂ (ਮਾਂ-ਪੁੱਤ) ਸੱਪ ਲੜ ਕੇ ਮਰ ਗਏ।

ਗੋਦੜੀਆ ਜੋ ਕਹਿ ਦੇਂਦਾ, ਪੂਰਾ ਹੋ ਜਾਂਦਾ। ਕਈ ਦਿਨਾਂ ਪਿਛੋਂ ਉਹ ਘਰ ਵਾਪਸ ਆਇਆ। ਘਰ ਦਿਆਂ ਉਸ ਨੂੰ ਸਰੋਂ ਪੁੱਟਣ ਲਾ ਦਿਤਾ। ਕਿਸੇ ਨੇ ਪੁੱਛਿਆ, 'ਕੀ ਕਰ ਰਿਹਾ ਹੈਂ ?' ਗੋਦੜੀਏ ਨੇ ਸੁਭਾਵਕ ਕਹਿ ਦਿਤਾ, 'ਜੜ੍ਹਾਂ ਪੁੱਟ ਰਿਹਾ ਹਾਂ।'

ਇਸ ਵਾਕ ਦਾ ਸਿੱਟਾ, ਗੋਦੜੀਏ ਦੇ ਤਿੰਨੇ ਪੁੱਤਰ ਮਰ ਗਏ। ਪਰ ਉਸਨੂੰ ਨਾ ਗ਼ਮ ਸੀ ਨਾ ਖ਼ੁਸ਼ੀ।

ਗੁਰੂ ਜੀ ਆਏ ਸੁਣੇ, ਤਾਂ ਗੋਦੜੀਆ ਵੀ ਦਰਸ਼ਨ ਹਿਤ ਆਇਆ। ਮਹਾਰਾਜ ਨੇ ਫ਼ੁਰਮਾਇਆ, 'ਗੋਦੜੀਏ ਵਰਗਾ ਹੋਰ ਕੋਈ ਤਿਆਗੀ ਨਹੀਂ।'

(ਫਿਰ ਮਾਤਾ ਭਾਗੋ ਦਾ ਜ਼ਿਕਰ ਹੈ।) ਮੁਕਤਸਰ ਤੋਂ ਲੈ ਕੇ ਮਾਤਾ ਭਾਗੋ ਗੁਰੂ ਜੀ ਦੇ ਹਜ਼ੂਰ ਹੀ ਰਹੀ। (ਕਵੀ ਜੀ ਲਿਖਦੇ ਹਨ :)

"ਕਥਾ ਬੇਦ ਮਹਿ ਜਿਸ ਕੀ ਅਹੈ।
ਨਾਮ 'ਗਾਰਗੀ' ਨਗਨ ਸੁ ਰਹੈ।
ਪਰਮਹੰਸਨੀ ਬਡ ਅਵਧੂਤਾ।
ਤਿਮ ਭਾਗੋ ਗੁਰ ਢਿਗ ਅਵਧੂਤਾ।੩੭।"

(ਅਵਧੂਤ ਦਾ ਅਰਥ ਹੈ,ਸਾਧੂ,ਸਨਿਆਸੀ,ਤਿਆਗੀ। ਏਥੇ ਇਸਦਾ ਅਰਥ ਨਗਨ ਰਹਿਣ ਵਾਲੇ ਤੋਂ ਲਿਆ ਹੈ। 'ਗਾਰਗੀ' 'ਗਰਗ ਮੁਨੀ' ਦੀ ਵਿੱਦਵਾਨ ਪੁੱਤਰੀ ਸੀ, ਜੋ ਸਾਰੀ ਉਮਰ ਬ੍ਰਹਮਚਾਰੀ ਰਹੀ। ਮਿਥਲਾ ਦੇ ਨਕ ਰਾਜ ਦੀ ਸਭਾ ਵਿਚ 'ਵੇਦਾਂਤ ਚਰਚਾ' ਵਿਚ ਉਸਨੇ ਸਭ ਨੂੰ ਪ੍ਰਭਾਵਤ ਕੀਤਾ ਸੀ। ਉਸਦੀ ਕਥਾ 'ਬ੍ਰਿਹਦਾਰਣਯਕ ਉਪਨਿਸ਼ਦ' ਵਿਚ ਆਈ ਹੈ। ਕਵੀ ਜੀ ਨੇ ਉਸਨੂੰ 'ਨਗਨ ਰਹਿਣ ਵਾਲੀ' ਲਿਖਿਆ ਹੈ। ਪਤਾ ਨਹੀਂ, ਇਹ ਕਿਸ ਗ੍ਰੰਥ ਤੋਂ ਲਿਆ ਹੈ।)

ਮਾਤਾ ਭਾਗੋ ਹੱਥ ਵਿਚ ਸਾਂਗ (ਬਰਛੀ) ਰੱਖਦੀ, ਤੇ ਕਈ ਮਹੀਨੇ 'ਨਗਨ' ਰਹੀ। ਫਿਰ ਗੁਰੂ ਜੀ ਦੇ ਕਹਿਣ 'ਤੇ ਮਾਈ ਭਾਗੋ ਨੇ ਬਸਤਰ ਪਹਿਨ ਲਏ। ਉਹ ਤੇੜ ਕਛਹਿਰਾ ਤੇ ਸਿਰ 'ਤੇ ਦਸਤਾਰ ਰਖਦੀ ਸੀ। (ਨਗਨ ਰਹਿਣ ਵਾਲੀ ਵੀ ਐਵੇਂ ਕਲਪਨਾ ਹੀ ਹੈ।)

ਵਜ਼ੀਰ ਖ਼ਾਂ ਨੂੰ ਪਤਾ ਲੱਗਾ, ਤਾਂ ਉਸਨੇ ਡੱਲੇ ਨੂੰ ਲਿਖਿਆ, ਕਿ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਮੇਰੇ ਪਾਸ ਪੁਚਾ ਦਿਹੋ। ਨਹੀਂ ਤਾਂ ਫ਼ੌਜ ਆ ਕੇ ਸਣੇ ਗੁਰੂ ਤੈਨੂੰ ਵੀ ਮਾਰ ਲਵੇਗੀ।

ਡੱਲੇ ਨੇ ਅੱਗੋਂ ਉਤਰ ਲਿਖਿਆ।

"ਸੰਗ ਗੁਰੂ ਕੇ ਪ੍ਰਾਨ ਹਮਾਰੇ।
ਕਿਮ ਦੈ ਹੈਂ ਝੂਝ, ਮਰੇ ਨ ਮਾਰੇ।੪੭।"

'ਅਸੀਂ ਮਰੇ ਮਾਰੇ ਬਿਨਾਂ ਗੁਰੂ ਜੀ ਨੂੰ ਨਹੀਂ ਛੱਡਾਂਗੇ। ਜੇ ਫ਼ੌਜ ਲੈ ਕੇ ਆਉਗੇ, ਤਾਂ ਅਗ੍ਹਾਂ ਜੰਗਲ ਵਿਚ ਚਲੇ ਜਾਵਾਂਗੇ। ਤੁਹਾਡੀ ਫ਼ੌਜ ਓਥੇ ਪਾਣੀ ਖੁਣੋ ਹੀ ਮਰ ਜਾਇਗੀ।'

---

# ਅੰਸੂ ੨੩

(ਭਾਈ ਕੇ ਚੱਕ)

ਗੁਰੂ ਜੀ ਨੇ ਡੱਲੇ ਨੂੰ ਕਿਹਾ, ਕਿ ਬਠਿੰਡੇ ਦਾ ਕਿਲਾ ਵੇਖਣਾ ਚਾਹੁੰਦੇ ਹਾਂ।

ਡੱਲੇ ਨੇ ਦੱਸਿਆ, 'ਬਠਿੰਡੇ ਦਾ ਕਿਲਾ ਰਾਜਾ 'ਬਿਨੈਪਾਲ' ਨੇ ਬਣਵਾਇਆ ਸੀ। ਏਧਰ ਤੁਰਕ ਨਹੀਂ ਆ ਸਕਦੇ। ਜਦੋਂ ਚਾਹੋ, ਵੇਖ ਲਵੋ।'

ਸ਼ਕਾਰ ਖੇਡਦੇ ਗੁਰੂ ਜੀ 'ਚੱਕ ਭਾਈ' ਜਾ ਪਹੁੰਚੇ। ਰਾਮ ਸਿੰਘ ਨੇ ਗੁਰੂ ਜੀ ਦੇ ਚਰਨ ਪਰਸੇ, ਤੇ ਉਚੇਚੀ ਬਣਾਈ ਠੰਢੀ ਥਾਂ ਤੇ ਉਤਾਰਿਆ। ਰਾਮ ਸਿੰਘ ਨੇ ਬੜੀ ਸੇਵਾ ਕੀਤੀ। ਗੁਰੂ ਜੀ ਦਾ ਵਧਿਆ ਪ੍ਰਸਾਦ (ਸੀਤ ਪ੍ਰਸਾਦ) ਰਾਮ ਨੇ ਆਪ ਛਕਿਆ। ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵਾਂ ਦਾ ਸੀਤ ਪ੍ਰਸਾਦ ਅੰਦਰ ਪਰਵਾਰ ਕੋਲ ਭੇਜ ਦਿਤਾ। ਪਰਵਾਰ ਦੀਆਂ ਇਸਤਰੀਆਂ ਨੇ ਮਾਤਾ ਸੁੰਦਰੀ ਜੀ ਦਾ ਸੀਤ ਪ੍ਰਸਾਦ ਛਕ ਲਿਆ, ਪਰ ਮਾਤਾ ਸਾਹਿਬ ਦੇਵਾਂ ਦਾ ਸੀਤ ਪ੍ਰਸਾਦ ਕੁੱਤਿਆਂ ਅੱਗੇ ਪਾ ਦਿਤਾ।

"ਰਾਮ ਸਿੰਘ ਸੰਗ ਪ੍ਰਭੂ ਉਚਾਰਾ।
'ਇਹ ਕਯਾ ਕੀਨਿ ਤੁਮਾਰੀ ਦਾਰਾ।'
ਹਾਥ ਬੰਦ ਬੋਲਯੋ ਤਿਸ ਕਾਲਾ।
'ਇਸ ਕੋ ਭਯੋ ਨ ਗੌਤ-ਕੁਨਾਲਾ।੧੭।
ਗੁਰੂ ਅੰਗ ਸੰਗ ਨਹਿ ਤਨ ਲਾਗਾ।
ਇਮ ਬਿਚਾਰ ਕਰਿ ਖ਼ਾਰ ਸੁ ਤਯਾਗਾ।...੧੮।"

'ਭੁੱਚੋ' ਪਿੰਡ ਤੋਂ ਦਯਾਲ ਦਾਸ ਆਇਆ, ਪਰ ਗੁਰੂ ਜੀ ਉਸ ਨਾਲ ਬੋਲੇ ਤਕ ਨਹੀਂ।

ਰਾਮ ਸਿੰਘ ਨੇ ਦਯਾਲ ਦਾਸ ਨੂੰ ਭੇਜਿਆ, ਕਿ ਤੂੰ ਘਰ ਵਿਚ ਤਿਆਰੀ ਕਰ, ਮੈਂ ਗੁਰੂ ਜੀ ਨੂੰ ਨਾਲ ਲੈ ਕੇ ਆਵਾਂਗਾ।

ਰਾਤ ਨੂੰ ਰਾਮ ਸਿੰਘ ਗੁਰੂ ਜੀ ਨੂੰ ਘਰ ਲੈ ਗਿਆ। ਰਸਤੇ ਵਿਚ ਉਸ ਦੀ ਮਤੇਈ ਮਾਂ ਨੇ ਖੇਸ ਧਰ ਕੇ ਮੱਥਾ ਟੇਕਿਆ।

ਰਾਤ ਗੁਰੂ ਜੀ ਰਾਮ ਸਿੰਘਦੇ ਚੁਬਾਰੇ ਵਿਚ ਰਹੇ। ਚੁਬਾਰੇ ਨੂੰ ਲੱਕੜ ਦੀ ਪੌੜੀ ਸੀ। ਦੂਸਰੇ ਪਾਸੇ ਤਖਤੂ ਸਿੰਘ ਬਖਤੂ ਸਿੰਘ ਦੇ ਘਰ ਮਿੱਟੀ ਦੀਆਂ ਪੌੜੀਆਂ ਸਨ। ਗੁਰੂ ਜੀ ਸਵੇਰੇ ਉਸ ਪਾਸੇ ਉਤਰੇ। ਤਖਤੂ ਸਿੰਘ ਬਖਤੂ ਸਿੰਘ ਨੇ ਪਲੰਘ 'ਤੇ ਬਿਠਾ ਕੇ ਗੁਰੂ ਜੀ ਦੀ ਸੇਵਾ ਕੀਤੀ। ਗੁਰੂ ਜੀ ਨੇ ਉਹਨਾਂ ਦੇ ਇਕ ਛੋਟੇ ਬਾਲਕ ਨੂੰ ਚੁੱਕ ਕੇ ਗੋਦ ਵਿਚ ਬਿਠਾ ਲਿਆ, ਤੇ ਬਚਨ ਕੀਤਾ, ਇਹ ਵੀ ਇਕ ਚੰਗਾ ਆਦਮੀ ਬਣੇਗਾ।

ਗੁਰੂ ਜੀ ਪਿੰਡ 'ਭੁੱਚੋ' ਪੁੱਜੇ। ਦਿਆਲ ਦਾਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਕਿ ਪ੍ਰਸਾਦ ਤਿਆਰ ਹੈ, ਆਪ ਭੋਗ ਲਾਓ।

ਗੁਰੂ ਜੀ ਨੇ ਕਿਹਾ, 'ਨਹੀਂ', ਅਸੀਂ 'ਭਾਗੂ' ਪਿੰਡ ਉਤਰਾਂਗੇ।'

ਗੁਰੂ ਜੀ ਰੁਕੇ ਨਹੀਂ। ਰਾਮ ਸਿੰਘ ਦੇ ਸਮਝਾਉਣ ਤੇ ਦਿਆਲ ਦਾਸ ਸਭ ਕੁਛ ਲੱਦ ਕੇ ਮਗਰੇ ਲੈ ਤੁਰਿਆ।

---

# ਅੰਸੂ ੨੪

(ਬਠਿੰਡਿਓਂ ਕਾਣਾ ਦੇਉ ਕਢਿਆ)

ਗੁਰੂ ਜੀ ਨੇ 'ਭਾਗੂ' ਨਗਰ ਵਿਚ ਜਾ ਡੇਰਾ ਕੀਤਾ।

ਅਗਲੇ ਦਿਨ ਗੁਰੂ ਜੀ ਨੇ ਬਠਿੰਡ ਦਾ ਕਿਲਾ ਵੇਖਿਆ, ਗੋਦੜੀਆ ਵੀ ਏਥੇ ਆ ਮਿਲਿਆ। ਦਿਆਲ ਦਾਸ ਵੀ ਮਗਰੇ ਫਿਰ ਰਿਹਾ ਸੀ।

ਰਾਤ ਗੁਰੂ ਜੀ ਬਿਰਾਜ ਰਹੇ ਸਨ। ਸਿੰਘ ਪਹਿਰਾ ਦੇ ਰਹੇ ਸਨ। ਅੱਧੀ ਰਾਤ ਸਮੇਂ ਜੰਗਲ ਦੇਸ ਦੀ ਧਰਤੀ 'ਕੰਨਿਆਂ' ਦਾ ਰੂਪ ਧਾਰ ਕੇ ਆਈ। ਉਸਨੇ ਬੇਨਤੀ ਕੀਤੀ, ਕਿ ਕਿਲੇ ਵਿਚ ਇਕ ਕਾਣਾ ਦੇਉ ਰਹਿੰਦਾ ਹੈ, ਉਹ ਇਲਾਕੇ ਨੂੰ ਵੱਸਣ ਨਹੀਂ ਦੇਂਦਾ। ਬਹੁਤਾ ਅਨਾਜ ਓਹਾ ਖਾ ਜਾਂਦਾ ਹੈ। ਗੁਰੂ ਜੀ ਨੇ ਉਸਨੂੰ ਧੀਰਜ ਦਿਤਾ।

ਇਕ ਪੰਡਤ ਨੇ ਦਸਿਆ, ਕਿ ਇਹ ਕਿਲਾ ਰਾਜਾ ਬਿਨੈਪਾਲ ਨੇ ਬਣਵਾਇਆ ਸੀ। ਪਿਛੋਂ ਗੋਰੀਆ ਰਾਜੇ (ਗੌਰੀ ਖ਼ਾਨਦਾਨ ?) ਨੇ ਇਸਨੂੰ ਉਪਰੋਂ ਕੁਛ ਢਾਹ ਦਿਤਾ ਸੀ। ਆਪ ਹਾਥੀ ਦੀ ਬਲੀ ਦੇਕੇ ਅੰਦਰ ਜਾਣਾ। ਪਰ ਆਪ ਅਸਮਰੱਥ ਹੋ, ਬਿਨਾਂ ਬਲੀ ਦਿਤੇ ਵੀ ਜਾ ਸਕਦੇ ਹੋ।

ਗੁਰੂ ਜੀ ਨੇ ਕਿਹਾ, ਏਥੇ ਹਾਥੀ ਕਿੱਥੋਂ ਮਿਲੇ।

ਤਾਂ ਪੰਡਤ ਨੇ ਕਿਹਾ, ਫਿਰ ਹਾਥੀ ਦੇ ਰੰਗ ਦਾ ਝੋਟਾ ਲਿਆ ਕੇ ਬਲੀ ਦੇ ਦਿਉ।

ਗੁਰੂ ਜੀ ਨੇ 'ਬੰਗੇਹਰਿ' ਪਿੰਡ ਸਿੰਘਾਂ ਨੂੰ ਭੇਜਿਆ ਝੋਟਾ ਲੈਣ। ਪਿੰਡ ਦੇ ਲੋਕਾਂ ਨੇ ਤਮਾਸ਼ਾ ਵੇਖਣ ਵਾਸਤੇ ਇਕ ਬਲੀ ਮਾਰਕਾ ਸਾਨ੍ਹ ਵਿਖਾ ਦਿਤਾ, ਜੋ ਬੇਰੀ ਨਾਲ ਖਹਿ ਰਿਹਾ ਸੀ।

ਸਿੰਘਾਂ ਨੇ ਕੋਲ ਜਾ ਕੇ ਝੋਟੇ ਨੂੰ ਕਿਹਾ, 'ਚੱਲ, ਤੈਨੂੰ ਗੁਰੂ ਜੀ ਨੇ ਬੁਲਾਇਆ ਹੈ ਬਲੀ ਦੇਣ ਵਾਸਤੇ।' ਝੋਟਾ ਅੱਗੇ ਲੱਗ ਕੇ ਤੁਰ ਪਿਆ। ਨੱਗਰ ਨਿਵਾਸੀ ਵੇਖ ਕੇ ਬੜੇ ਹੈਰਾਨ ਹੋਏ।

ਗੁਰੂ ਜੀ ਝੋਟੇ ਨੂੰ ਨਾਲ ਲੈ ਕੇ ਕਿਲੇ ਦੇ ਅੰਦਰ ਉਪਰ ਚਲੇ ਗਏ। ਗੁਰੂ ਜੀ ਦੇ ਹੁਕਮ ਨਾਲ ਮੈਲਾਗਰ ਸਿੰਘ ਨੇ ਤਲਵਾਰ ਨਾਲ ਸੰਢੇ ਦਾ ਸਿਰ ਉਤਾਰ ਦਿਤਾ।

ਫਿਰ ਗੁਰੂ ਜੀ ਦੇ ਹੁਕਮ ਨਾਲ ਇਕੱਲੇ ਗੋਦੜੀਏ ਨੇ ਸੰਢੇ ਨੂੰ ਚੁੱਕ ਕੇ ਕਿਲੇ ਤੋਂ ਬਾਹਰ ਸੁੱਟ ਦਿਤਾ।

ਏਨੇ ਤਕ ਦੇਉ ਵੀ ਆ ਹਾਜ਼ਰ ਹੋਇਆ। ਉਸਨੇ ਬੇਨਤੀ ਕੀਤੀ, ਕਿ ਗੁਰੂ

ਅਮਰਦਾਸ ਜੀ ਨੇ ਸਾਨੂੰ ਗੋਇੰਦਵਾਲ ਤੋਂ ਕਢਿਆ ਸੀ। ਦੱਸੋ, ਹੁਣ ਕਿਥੇ ਜਾਈਏ। ਗੁਰੂ ਜੀ ਨੇ ਕਿਹਾ, ਹੁਣ ਸਰਹਿੰਦ ਜਾ ਵੱਸੋ, ਸਦਾ ਵਾਸਤੇ। ਗੁਰੂ ਜੀ ਨੇ ਕਿਹਾ, ਰਾਤ 'ਮਸੂਰ ਪੁਰ' ਗੁਜ਼ਾਰ ਕੇ ਤੂੰ ਭਲਕੇ ਸਰਹਿੰਦ ਚਲਾ ਜਾਹ।

(ਇਕ ਪੰਡਤ ਦੇ ਕਹਿਣ ਉਤੇ ਗੁਰੂ ਜੀ ਨੇ ਸੰਢੇ ਦੀ ਬਲੀ ਦੇ ਕੇ ਕਿਲੇ ਵਿਚੋਂ ਦੇਉ ਨੂੰ ਕਢਿਆ। ਪਰ ਕਵੀ ਜੀ ਦੇ ਕਹਿਣ ਅਨੁਸਾਰ ਗੁਰੂ ਅਮਰਦਾਸ ਜੀ ਦੀ ਛੜੀ ਵੇਖ ਕੇ ਹੀ ਦੇਉ ਨੱਸ ਗਏ ਸਨ। ਇਹ ਬਲੀ ਦੇਣ ਦਾ ਸਿਧਾਂਤ ਪੰਡਤਾਂ ਦਾ ਹੈ, ਸਿੱਖੀ ਦਾ ਨਹੀਂ।)

---

# ਅੰਸੂ ੨੫

(ਦਿਆਲ ਦਾਸ ਬਖਸ਼ਿਆ)

ਫੇਰੀ ਵਾਲੇ ਵਪਾਰੀ ਕਿਲ੍ਹੇ ਕੋਲ ਉਤਰੇ। ਉਹ ਰਾਤ 'ਸੱਸੀ ਪੁੰਨੂੰ' ਗਾਉਂਦੇ ਰਹੇ। ਗੁਰੂ ਜੀ ਵੀ ਸੁਣਦੇ ਰਹੇ। ਦਿਨੇ ਗੁਰੂ ਜੀ ਨੇ ਉਹਨਾਂ ਨੂੰ ਬੁਲਾ ਕੇ ਕਿਹਾ, ਓਹਾ ਗੀਤ ਫਿਰ ਸੁਣਾਓ। ਪਰਦੇ ਉਹਲੇ ਖਲੋ ਕੇ ਉਸਨੇ ਸੁਣਾਇਆ। ਗੁਰੂ ਜੀ ਨੇ ਉਸਨੂੰ ਧਨ ਦੇ ਕੇ ਤੋਰਿਆ।

ਸਿੱਖਾਂ ਨੇ ਇਸ ਤੇ ਇਤਰਾਜ਼ ਕੀਤਾ, ਤਾਂ ਗੁਰੂ ਜੀ ਨੇ ਸਮਝਾਇਆ, ਕਿ ਸੱਸੀ ਦਾ ਪ੍ਰੇਮ ਸੱਚਾ ਸੀ।

ਫਿਰ ਬਠਿੰਡੇ ਦੀ ਸਾਖੀ ਸ਼ੁਰੂ ਹੋ ਗਈ। ਰਾਜਾ ਬਿਨੈਪਾਲ ਨੇ ਏਥੇ ਸ਼ਕਾਰ ਖੇਡਦਿਆਂ ਵੇਖਿਆ, ਕਿ ਇਕ ਸੱਜ-ਸੂਈ ਬੱਕਰੀ ਆਪਣੇ ਬੱਚੇ ਨੂੰ ਬਚਾਉਣ ਵਾਸਤੇ ਬਘਿਆੜ ਨਾਲ ਲੜ ਰਹੀ ਸੀ। ਇਸ ਕਾਰਨ ਰਾਜੇ ਨੇ ਏਥੇ ਕਿਲਾ ਬਣਵਾਇਆ। ਇਹ ਵੀ ਰਵਾਇਤ ਹੈ, ਕਿ ਇਸ ਕਿਲੇ ਤੋਂ ਕਿਲਾ ਭਟਨੇਰ ਤਕ ਸੁਰੰਘ ਵੀ ਬਣੀ ਸੀ।

(ਪੁਰਾਣਾ ਕਿਲਾ 'ਭਟਨੇਰ' ਸਟੇਸ਼ਨ 'ਹਨੂੰਮਾਨ ਗੜ੍ਹ' ਤੋਂ ਸਾਢੇ ਚਾਰ ਮੀਲ ਪੂਰਬ ਵੱਲ ਹੈ, ਜੋ ਰਾਜਾ ਭੱਟੀ ਰਾਉ ਨੇ ਬਣਵਾਇਆ ਸੀ।)

ਓਥੋਂ ਅੱਗੇ ਇਕ ਰਾਤ ਪਿੰਡ 'ਸੰਮੀ' ਵਿਚ ਗੁਜ਼ਾਰ ਕੇ ਗੁਰੂ ਜੀ ਫਿਰ 'ਦਮਦਮੇ' ਡੱਲੇ ਕੋਲ ਜਾ ਪਹੁੰਚੇ।

ਦਿਆਲ ਦਾਸ ਤਿਆਰ ਕੀਤਾ ਪ੍ਰਸਾਦ ਲੈ ਕੇ ਮਗਰ ਮਗਰ ਫਿਰ ਰਿਹਾ ਸੀ। ਰਾਮ ਸਿੰਘ ਨੇ ਫਿਰ ਬੇਨਤੀ ਕੀਤੀ, ਕਿ ਇਸਨੂੰ ਆਪਣਾ ਜਾਣ ਕੇ ਬਖ਼ਸ਼ ਲਵੋ।

ਦਿਆਲ ਦਾਸ ਚਰਨੀ ਆ ਢੱਠਾ। ਗੁਰੂ ਜੀ ਨੇ ਕਿਹਾ, 'ਇਹ ਭਗਤੂ ਦੀ ਕੁਲ ਵਿਚੋਂ ਹੈ, ਸੋ ਬਖ਼ਸ਼ ਦਿਤਾ, ਦੇਗ ਵਰਤਾ ਦਿਹੋ।'

ਸਿੱਖਾਂ ਵੇਖਿਆ, ਤਾਂ ਕਈ ਦਿਨਾਂ ਦੇ ਤਿਆਰ ਕੜਾਹ ਪ੍ਰਸਾਦ ਵਿਚ ਕਿਰਮ ਚੱਲੇ ਹੋਏ ਸਨ। ਗੁਰੂ ਜੀ ਨੇ ਕਿਹਾ, ਲਿਆਓ, ਵਿਖਾਓ। ਸਿੱਖਾਂ ਕੁਛ ਪ੍ਰਸਾਦ ਲਿਆਂਦਾ। ਗੁਰੂ ਜੀ ਨੇ ਪ੍ਰਸਾਦ ਹੱਥ ਤੇ ਧਰ ਕੇ ਕਿਹਾ, ਸਿੱਖ ਦੀ ਦੇਗ ਪ੍ਰਵਾਨ ਹੋਈ।

ਫਿਰ ਸਿੱਖਾਂ ਨੂੰ ਹੁਕਮ ਦਿਤਾ, ਕਿ ਸੰਗਤਾਂ ਵਿਚ ਵਰਤਾ ਦਿਹੋ। ਸਭ ਨੇ ਛਕਿਆ।

ਪ੍ਰਸਾਦ ਠੀਕ ਸੀ ।

(ਕਵੀ ਜੀ ਨੇ ਇਹ ਨਹੀਂ ਦੱਸਿਆ, ਕਿ ਫਿਰ ਦਿਆਲ ਦਾਸ ਨੇ ਅੰਮ੍ਰਿਤ ਛਕਿਆ, ਜਾਂ ਨਹੀਂ ।)

ਇਕ ਦਿਨ ਡੱਲੇ ਨੂੰ ਨਾਲ ਲੈ ਕੇ ਗੁਰੂ ਜੀ ਸ਼ਕਾਰ ਚੜ੍ਹੇ । ਇਕ ਮਿਰਗ ਨੂੰ ਤੀਰ ਨਾਲ ਮਾਰ ਕੇ ਗੁਰੂ ਜੀ ਬਹੁਤ ਹੱਸੇ । ਡੱਲੇ ਦੇ ਪੁਛਣ 'ਤੇ ਮਹਾਰਾਜ ਨੇ ਕਿਹਾ, ਕਿ ਇਹ ਗੁਰੂ ਘਰ ਦਾ ਖ਼ਜ਼ਾਨਚੀ ਸੀ । ਇਹ ਧਨ ਚੁਰਾ ਲਿਆ ਕਰਦਾ ਸੀ ।

ਸ਼ਕਾਰ ਖੇਡਦੇ ਗੁਰੂ ਜੀ ਕਿੱਕਰਾਂ ਦੀ ਛਾਂਵੇਂ ਅਟਕ ਗਏ । ਸਿੱਖਾਂ ਬੇਨਤੀ ਕੀਤੀ, 'ਮਹਾਰਾਜ, ਭੋਜਨ ਦਾ ਸਮਾਂ ਹੋ ਗਿਆ ਹੈ, ਚੱਲ ਕੇ ਭੋਜਨ ਛਕੀਏ । ਗੁਰੂ ਜੀ ਨੇ ਕਿਹਾ, 'ਕਿੱਕਰਾਂ 'ਤੇ ਚੜ੍ਹ ਕੇ ਹਲੂਣੋ, ਤੇ ਜੋ ਚਾਹੋ, ਛਕੋ ।'

ਸਿੱਖਾਂ ਨੇ ਬਿਰਛ ਹਲੂਣੇ, ਤਾਂ ਉਤੋਂ ਰੰਗਾ-ਰੰਗ ਦੇ ਪਕਵਾਨ ਝੜੇ, ਜੋ ਸੰਗਤਾਂ ਨੇ ਰੱਜ ਰੱਜ ਛੱਕੇ । ਕੁਛ ਸਿੱਖਾਂ ਨਾ ਛਕੇ । ਗੁਰਦੇਵ ਦੇ ਪੁਛਣ 'ਤੇ ਉਹਨਾਂ ਕਿਹਾ, 'ਹਜ਼ੂਰ ! ਜਿੰਨਾ ਚਿਰ ਆਪ ਨਾ ਛਕੋ, ਅਸੀਂ ਕਿਵੇਂ ਛਕੀਏ ।'

ਇਕ ਸਮੇਂ ਰਾਤ ਏਨੀ ਲੰਮੀ ਹੋ ਗਈ, ਕਿ ਸੂਰਜ ਚੜ੍ਹਨ ਵਿਚ ਹੀ ਨਾ ਆਵੇ । ਲੋਕ ਡੱਲੇ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਗਏ । ਗੁਰੂ ਜੀ ਨੇ ਦੱਸਿਆ, ਕਿ ਦੇਵਤਿਆਂ ਵਿਚ ਝਗੜਾ ਹੋ ਪਿਆ ਹੈ । ਸੂਰਜ ਤੇ ਇੰਦਰ ਕੰਮ ਛਡ ਕੇ ਬੈਠੇ ਹੋਏ ਨੇ । ਇੰਦਰ ਨੇ ਵਰਖਾ ਰੋਕ ਰੱਖੀ ਹੈ, ਤੇ ਸੂਰਜ ਸੁਰਗ ਵਿਚ ਬੈਠ ਰਿਹਾ ਹੈ ।

(ਇਸ ਲਈ ਨਾ ਵਰਖਾ ਹੋ ਰਹੀ ਹੈ, ਨਾ ਦਿਨ ਚੜ੍ਹ ਰਿਹਾ ਹੈ । ਅੱਜ ਸਾਇੰਸ ਦੇ ਜੁੱਗ ਵਿਚ ਇਸ ਸਾਖੀ 'ਤੇ ਕੌਣ ਇਤਬਾਰ ਕਰੇਗਾ ।)

---

# ਅੰਸੂ ੨੬

(ਮੀਂਹ ਵਸਾਇਆ—ਤਾਪ ਹਟਾਇਆ)

ਸਖ਼ਤ ਔੜ ਲੱਗ ਰਹੀ ਸੀ । ਇਲਾਕੇ ਦੇ ਲੋਕ ਮਿਲ ਕੇ ਗੁਰੂ ਜੀ ਪਾਸ ਆਏ । ਉਹਨਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਡੱਲੇ ਨੂੰ ਹੁਕਮ ਕੀਤਾ,

"ਉਠਿ ਸੁਰਪਤਿ ਕੋ ਹਤਹੁ ਬਿਸਾਲਾ ।
ਪਠਹਿ ਮੇਘ ਜਿਸ ਤੇ ਤਤਕਾਲਾ ।...੧੦।"

ਡੱਲੇ ਨੇ ਉੱਠ ਕੇ,

"ਪਨਹੀ ਸਪਤ ਬਗਾਇ ਸੁ ਮਾਰੀ ।
ਮੁੱਖ ਤੇ ਗਾਰੀ ਅਨਿਕ ਨਿਕਾਰੀ ।...੧੧।"

ਉਸੇ ਸਮੇਂ ਬਦਲ ਛਾ ਗਏ, ਤੇ ਮੀਂਹ ਵਰ੍ਹਨ ਲਗ ਪਿਆ ।

ਗੁਰੂ ਜੀ ਨੇ ਇਹ ਸਬਦ ਪੜ੍ਹਿਆ,

"ਭੈ ਵਿਚਿ ਪਵਣੁ ਵਹੈ ਸਦਵਾਉ ।...।"

(ਵਾਰ ਆਸਾ, ਮ. ੧)

ਇਸ ਇਲਾਕੇ ਦੇ ਲੋਕਾਂ ਬਾਰੇ ਕਵੀ ਜੀ ਨੇ ਮਹਾਰਾਜ ਦੇ ਮੁੱਖੋਂ ਕੁਛ ਬਚਨ ਅਖਵਾਏ ਹਨ :

"ਖਾਨ ਕੋ ਭੇਸ। ਸਿੱਖੀ ਕੋ ਪ੍ਰਦੇਸ।
ਮਤਲਬ ਪਾਤਸ਼ਾਹੀ। ਰਾਜ ਬਿਨ ਪਾਹੀ।"

(ਖਾਣ ਲਈ ਭੇਸ ਬਣਾਉਂਦੇ ਹਨ। ਸਿੱਖੀ ਤੋਂ ਪਰੇ ਹਨ। ਮਤਲਿਬ ਹੀ ਇਹਨਾਂ ਦੀ ਪਾਤਸ਼ਾਹੀ ਹੈ, ਰਾਜ ਪਾਉਣ ਤੋਂ ਬਿਨਾਂ ਹਨ।)

(ਏਹੋ ਜੇਹੇ ਵਿਚਾਰ ਸਿੱਖਾਂ ਸਿੱਖਾਂ ਵਿਚ ਦੂਰੀ ਪੈਦਾ ਕਰਦੇ ਹਨ।)

ਇਕ ਵਾਰ ਮੁਲਕ ਵਿਚ ਤਾਪ (ਬੁਖ਼ਾਰ) ਦੀ ਬੀਮਾਰੀ ਫੈਲ ਗਈ। ਡੱਲੇ ਦੇ ਬੇਨਤੀ ਕਰਨ 'ਤੇ ਗੁਰੂ ਜੀ ਨੇ ਹੁਕਮ ਕੀਤਾ, 'ਕੇਸ ਰੱਖੋ, ਤੇ ਬਾਣੀ ਪੜ੍ਹੋ। ਤਾਪ ਛੱਡ ਜਾਇਗਾ।'

ਲੋਕਾਂ ਨੇ ਕੇਸ ਰੱਖ ਲਏ ਤੇ ਬਾਣੀ ਪੜ੍ਹਨ ਲੱਗੇ। ਇਸ ਤਰਾਂ ਤਾਪ ਦਾ ਰੋਗ ਹਟ ਗਿਆ।

ਵਜ਼ੀਰ ਖ਼ਾਂ ਦੀ ਧਮਕੀਆਂ ਭਰੀ ਚਿੱਠੀ ਫਿਰ ਡੱਲੇ ਨੂੰ ਪੁੱਜੀ। ਡੱਲੇ ਨੇ ਫਿਰ ਦਲੇਰਾਨਾ ਉਤਰ ਦਿਤਾ, ਕਿ ਗੁਰੂ ਸਾਡੀ ਜਾਨ ਹੈ, ਤੂੰ ਫ਼ੌਜ ਲੈ ਕੇ ਆਵੇਂਗਾ, ਤਾਂ ਅਸੀਂ ਟਾਕਰਾ ਕਰਾਂਗੇ। ਇਹ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ।

ਗੁਰੂ ਜੀ ਦੇ ਪਲੰਘ ਉਦਾਲੇ ਦਸ ਸਿੰਘ ਪਹਿਰਾ ਦਿਆ ਕਰਦੇ ਸਨ।

ਇਕ ਦਿਨ ਪਿੰਡ ਵਿਚ ਖੇਡਾ (ਅਖਾੜਾ) ਸੀ। ਇਸਤਰੀਆਂ ਮਰਦ ਨੱਚਦੇ ਗਾਉਂਦੇ ਸਨ। ਗੁਰੂ ਜੀ ਨੂੰ ਸੁੱਤਾ ਜਾਣਕੇ, ਪਹਿਰੇ ਵਾਲੇ ਪੰਜ ਸਿੰਘ ਵੇਖਣ ਚਲੇ ਗਏ, ਪਰ ਪੰਜ ਨਾ ਗਏ।

ਦਿਨੇ ਗੁਰੂ ਜੀ ਨੇ ਪੁਛਿਆ, ਤਾਂ ਸਿੱਖਾਂ ਨੇ ਸੱਚ ਸੱਚ ਦੱਸ ਦਿਤਾ। ਗੁਰੂ ਜੀ ਨੇ ਫ਼ੁਰਮਾਇਆ,

"ਸ੍ਰੀ ਗੁਰ ਸੁਨਿ ਕਰਿ ਸਭਿਨਿ ਸੁਨਾਏ।
'ਨਿਕਟੇ ਦੂਰ, ਦੂਰ ਨਿਕਟਾਏ।'੪੯।
ਗਏ ਜੁ, ਤਿਨ ਕੋ ਮਨ ਹਮ ਪਾਹੀ।
ਗਏ ਨਾ, ਤਿਨ ਮਨ ਖੇਡੇ ਮਾਂਹੀ।੫੦।"

(ਜਿਹੜੇ ਸਰੀਰ ਕਰ ਕੇ ਦੂਰ ਸਨ, ਉਹਨਾਂ ਦਾ ਮਨ ਸਾਡੇ ਭੈ ਵਿਚ ਸੀ। ਜਿਹੜੇ ਸਰੀਰ ਕਰ ਕੇ ਹਾਜ਼ਰ ਸਨ, ਉਹਨਾਂ ਦਾ ਮਨ ਅਖਾੜੇ ਵਿਚ ਸੀ।)

——

# ਅੰਸੂ ੨੭

(ਮੀਂਹ ਬੰਦ ਕਰਾਇਆ—ਭੂਲਣ ਸਿੰਘ)

ਇਕ ਦਿਨ ਗੁਰੂ ਜੀ ਨੇ ਡੱਲੇ ਨੂੰ ਕਿਹਾ, 'ਕੁਛ ਹੋਰ ਸਿਪਾਹੀ ਤਨਖ਼ਾਹੀਂ ਲੈਂਦੇ

ਹਨ, ਤੂੰ ਵੀ ਆਪਣੇ ਆਦਮੀਆਂ ਵਾਸਤੇ ਲੈ ਲਿਆ ਕਰ ।'

ਡੱਲੇ ਨੇ ਹੱਥ ਜੋੜ ਕੇ ਕਿਹਾ, 'ਮਹਾਰਾਜ ! ਤੁੱਠੇ ਹੋ, ਤਾਂ ਮੀਂਹ ਬਰਸਾ ਦਿਹੋ ।'

ਗੁਰੂ ਜੀ ਚੁੱਪ ਰਹੇ । ਅਗਲੇ ਦਿਨ ਫਿਰ ਵਰ ਮੰਗਣ ਵਾਸਤੇ ਕਿਹਾ, ਤਾਂ ਡੱਲੇ ਨੇ ਫਿਰ ਵੀ ਮੀਂਹ ਹੀ ਮੰਗਿਆ ।......ਤੀਸਰੇ ਦਿਨ ਵੀ ਮੀਂਹ ਹੀ ਮੰਗਿਆ, ਤਾਂ ਗੁਰੂ ਜੀ ਨੇ ਇਹ ਅਖਾਣ ਦੁਹਰਾਇਆ,

"ਜੱਟ ਦਾ ਬੋਲ । ਬਾਣੀਏ ਦੀ ਚੁੱਪ ।
ਗੁਰੂ ਦਾ ਵਾਕ । ਬ੍ਰਾਹਮਣ ਦਾ ਸਾਕ ।"

ਇਹ ਖ਼ਾਲੀ ਨਹੀਂ ਜਾਂਦੇ ।

ਗੁਰੂ ਜੀ ਨੇ ਕਿਹਾ, 'ਡੱਲਿਆ ! ਜਾਓ, ਟੋਭੇ ਠੀਕ ਕਰ ਲਓ । ਮੀਂਹ ਬਹੁਤ ਪਵੇਗਾ ।'

ਲੋਕਾਂ ਨੇ ਟੋਭੇ ਠੀਕ ਕਰ ਲਏ । ਜ਼ੋਰ ਦੀ ਮੀਂਹ ਵਰਨ ਲੱਗਾ । ਤਿੰਨ ਦਿਨ ਤੇ ਤਿੰਨ ਰਾਤਾਂ ਲਗਾਤਾਰ ਮੀਂਹ ਵਰ੍ਹਦਾ ਰਿਹਾ । ਫਿਰ ਲੋਕਾਂ ਨੇ ਗੁਰੂ ਜੀ ਪਾਸ ਜਾ ਕੇ ਮੀਂਹ ਬੰਦ ਕਰਾਉਣ ਵਾਸਤੇ ਬੇਨਤੀ ਕੀਤੀ । ਗੁਰੂ ਜੀ ਨੇ ਡੱਲੇ ਨੂੰ ਹੁਕਮ ਕੀਤਾ, ਕਿ ਇੰਦਰ ਨੂੰ ਪੰਜ ਜੁੱਤੀਆਂ ਮਾਰ, ਮੀਂਹ ਬੰਦ ਹੋ ਜਾਇਗਾ ।

ਇਸ ਤਰਾਂ ਕਰਨ ਨਾਲ ਮੀਂਹ ਬੰਦ ਹੋ ਗਿਆ ।

ਝੂਲਣ ਸਿੰਘ ਦੁਤਾਰਾ ਵਜਾਉਂਦਾ ਤੇ ਗਾਉਂਦਾ ਫਿਰਦਾ ਸੀ । ਇਕ ਦਿਨ ਮਾਤਾ ਸੁੰਦਰੀ ਜੀ ਦੀ ਦਾਸੀ ਸੱਦ ਕੇ ਅੰਦਰ ਲੈ ਗਈ । ਉਸ ਦੇ ਜ਼ੋਰ ਦੇਣ 'ਤੇ ਝੂਲਣ ਸਿੰਘ ਨੇ ਦੁਤਾਰਾ ਵਜਾਇਆ, ਪਰ ਗਾਇਆ ਨਹੀਂ ।

ਫਿਰ ਝੂਲਣ ਸਿੰਘ ਦੇ ਮਨ ਵਿਚ ਬਹੁਤ ਗਿਲਾਨੀ ਪੈਦਾ ਹੋਈ, ਕਿ ਮੈਂ ਮਾਤਾ ਜੀ ਦੇ ਸਾਮ੍ਹਣੇ ਦੁਤਾਰਾ ਵਜਾ ਕੇ ਬੜੀ ਅਵੱਗਿਆ ਕੀਤੀ ਹੈ । ਇਸ ਭਾਰ ਥੱਲੇ ਉਸ ਨੇ ਆਪਣਾ ਗੁਪਤ ਅੰਗ ਕੱਟ ਦਿਤਾ, ਤੇ ਬੋਲਣ ਤੋਂ ਸਦਾ ਵਾਸਤੇ ਮੋਨ ਧਾਰ ਲਿਆ ।

"ਗੁਰ ਕਹਿ, 'ਕਹਾਂ ਭਯੋ ਇਮ ਕੀਨ ।
ਮਨ ਕੀ ਹਬਸ ਹੋਇ ਨਹਿ ਹੀਨ ।...੪੪।"

ਝੂਲਣ ਸਿੰਘ ਇਕ ਨੱਗਰ ਦੇ ਬਾਹਰ ਜਾ ਟਿਕਿਆ । ਲੋਕ ਉਸ ਦੀ ਖਾਣ ਪੀਣ ਦੀ ਸੇਵਾ ਕਰਦੇ । ਇਕ ਦਿਨ ਲੋਕ ਉਸ ਪਾਸੇ ਮਹੀਂ ਚਾਰਨ ਗਏ । ਝੂਲਣ ਸਿੰਘ ਪਹਿਲਾਂ ਸੈਨਤਾਂ ਨਾਲ ਉਹਨਾਂ ਨੂੰ ਰੋਕ ਰਿਹਾ, ਤੇ ਫਿਰ ਸੋਟੀਆਂ ਮਾਰ ਕੇ ਮਹੀਂ ਪਿਛਾਂਹ ਮੋੜੀਆਂ । ਪਰ ਵਾਗੀ ਸਮਝ ਨਾ ਸੱਕੇ । ਉਹ ਮਹੀਂ ਅਗ੍ਹਾਂ ਲੈ ਗਏ। ਅੱਗੇ ਲੁਟੇਰੇ ਉਨ੍ਹਾਂ ਦੀਆਂ ਮਹੀਂ ਖੁਹ ਕੇ ਲੈ ਗਏ । ਫਿਰ ਲੋਕਾਂ ਨੇ ਸਮਝਿਆ, ਕਿ 'ਅਕੂਆ' (ਨਾ ਬੋਲਣ ਵਾਲਾ) ਕੀ ਕਹਿੰਦਾ ਸੀ । ਲੋਕ ਮਿਲ ਕੇ ਉਹਦੇ ਚਰਨੀ ਜਾ ਲੱਗੇ । ਉਹਨੇ ਪੇਟ ਵਜਾ ਕੇ ਇਸ਼ਾਰਾ ਕੀਤਾ । ਲੋਕ ਚੜ੍ਹ ਕੇ ਜਾ ਪਏ, ਤੇ ਮਹੀਂ ਛੁਡਾ ਕੇ ਲੈ ਆਏ । ਲੋਕ ਉਸ ਦੀ ਪੂਜਾ ਕਰਨ ਲੱਗ ਪਏ, ਤੇ ਉਸ ਨੂੰ 'ਅਕੂਆ' ਸੱਦਦੇ ।

ਪਰ ਉਸ ਦੀ ਹਵਸ ਨਾ ਮਿਟੀ । ਹਰ ਨਵੀਂ ਵਿਆਹੀ ਆਈ ਸੁਆਣੀ ਨੂੰ ਉਹ

ਵੇਖਣ ਜ਼ਰੂਰ ਜਾਂਦਾ।

---

# ਅੰਸੂ ੨੮

(ਡੱਲੇ ਅੰਮ੍ਰਿਤ ਛਕਿਆ)

ਇਕ ਦਿਨ ਕਿਸੇ ਨੇ ਆ ਕੇ ਦੱਸਿਆ, ਕਿ ਲਾਹੌਰ ਦੇ ਸੂਬੇਦਾਰ ਨੇ ਆਉਂਦੀ ਸੰਗਤ ਲੁੱਟ ਲਈ ਹੈ। ਫਿਰ ਕਿਸੇ ਨੇ ਕਿਹਾ, ਕਿ ਵਜ਼ੀਰ ਖ਼ਾਂ ਨੇ ਸੰਗਤ ਲੁੱਟ ਲਈ ਹੈ।

ਗੁਰੂ ਜੀ ਨੇ ਰੋਹ ਨਾਲ ਕਿਹਾ, ਕੋਈ ਨਹੀਂ ਕਹਿੰਦਾ, ਕਿ ਸੰਗਤ ਨੇ ਹਾਕਮਾਂ ਨੂੰ ਲੁੱਟ ਲਿਆ ਹੈ। ਹਜ਼ੂਰ ਨੇ ਹੁਕਮ ਕੀਤਾ, ਕਿ ਸਾਰੇ ਸਿੱਖ ਸ਼ਸਤਰਧਾਰੀ ਹੋਣ, ਤੇ ਆਪਣੀ ਰੱਖਿਆ ਆਪ ਕਰਨ।

ਕਿਸੇ ਪਾਸਿਓਂ ਸੰਗਤ ਆ ਰਹੀ ਸੀ। ਗੁਰੂ ਜੀ ਨੇ ਸੁਨੇਹਾ ਭੇਜ ਦਿਤਾ, ਕਿ ਲੁਟੇ-ਰਿਆਂ ਤੋਂ ਤਕੜੇ ਰਹਿਣਾ। ਓਧਰ ਡੱਲੇ ਦੇ ਆਦਮੀ ਭੇਜੇ, ਕਿ ਸੰਗਤ ਨੂੰ ਲੁੱਟਣ ਦਾ ਯਤਨ ਕਰਨ। ਇਸ ਤਰਾਂ ਗੁਰਦੇਵ ਸਿੱਖਾਂ ਨੂੰ ਲੜਾਈ ਦੀ ਸਿੱਖਿਆ ਦੇਂਦੇ।

ਇਕ ਦਿਨ ਗੁਰੂ ਜੀ ਨੇ ਕੜਾਹ ਪ੍ਰਸਾਦ ਕਰਾ ਕੇ ਸਿੰਘਾਂ ਨੂੰ ਲੁੱਟਣ ਦਾ ਹੁਕਮ ਦਿਤਾ। ਬਹੁਤਿਆਂ ਲੁੱਟ ਖਾਧਾ, ਤੇ ਕੁਛ ਸ਼ਾਂਤੀ ਨਾਲ ਬੈਠੇ ਰਹੇ। ਗੁਰੂ ਜੀ ਨੇ ਕਿਹਾ, ਸਿੱਖ ਲੁੱਟਣ ਵਾਲੇ ਵੀ ਹੋਣਗੇ, ਤੇ ਸੰਤੋਖੀ ਵੀ।

ਕਈ ਵਾਰ ਗੁਰਦੇਵ ਅੰਮ੍ਰਿਤ ਦੇ ਕੜਾਹੇ ਤਿਆਰ ਕਰਕੇ ਸਰੋਵਰ ਵਿਚ ਪਾ ਦੇਂਦੇ, ਤੇ ਕਹਿੰਦੇ, ਏਥੇ ਖ਼ਾਲਸਾ ਸੋਮਿਆਂ ਵਾਂਗ ਫੁੱਟੇਗਾ।

ਗੁਰਦੇਵ ਕਲਮਾ ਘੜ ਘੜ ਸੁਟਦੇ ਜਾਂਦੇ ਤੇ ਕਹਿੰਦੇ, ਇਹ 'ਗੁਰੂ ਕੀ ਕਾਂਸ਼ੀ' ਹੈ ਏਥੇ ਵਿੱਦਵਾਨ ਪੈਦਾ ਹੋਣਗੇ।

ਇਕ ਸਾਰੀ ਰਾਤ ਡੱਲਾ ਆਪ ਗੁਰੂ ਜੀ ਦੇ ਦਵਾਰ 'ਤੇ ਪਹਿਰਾ ਦੇਂਦਾ ਰਿਹਾ। ਗੁਰੂ ਜੀ ਨੇ ਪ੍ਰਸੰਨ ਹੋ ਕੇ ਵਰ ਮੰਗਣ ਵਾਸਤੇ ਕਿਹਾ, ਤਾਂ ਡੱਲੇ ਨੇ ਬੇਨਤੀ ਕੀਤੀ, ਕਿ ਚਰਨਾਂ ਵਿਚ ਪੀੜ੍ਹੀ ਜਿੰਨਾ ਥਾਂ ਦੇ ਦਿਹੋ।

ਗੁਰੂ ਜੀ ਨੇ ਹੁਕਮ ਕੀਤਾ, ਕਿ ਖੰਡੇ ਦਾ ਅੰਮ੍ਰਿਤ ਛਕ ਕੇ ਤਿਆਰ ਹੋ ਜਾਓ। ਡੱਲੇ ਨੇ ਆਪਣੇ ਇਕ ਸੌ ਸਾਥੀਆਂ ਸਣੇ ਅੰਮ੍ਰਿਤ ਛਕਿਆ, ਤੇ ਡੱਲਾ ਸਿੰਘ ਬਣ ਗਿਆ।

ਗੁਰੂ ਜੀ ਨੇ ਡੱਲੇ ਨੂੰ ਖੰਡਾ, ਢਾਲ, ਤੇ ਦੋ ਹਜ਼ਾਰ ਦੇ ਜੜਾਊ ਕੜੇ ਬਖ਼ਸ਼ੇ।

---

# ਅੰਸੂ ੨੯

(ਨਾਭਾ ਪਟਿਆਲਾ ਦੇ ਵੱਡੇ)

ਇਕ ਦਿਨ ਰਾਮਾ (ਰਾਮ ਸਿੰਘ) ਤੇ ਤਿਲੋਕਾ (ਤਲੋਕ ਸਿੰਘ) ਭੇਟਾ ਲੈ ਕੇ ਹਾਜ਼ਰ ਹੋਏ। ਇਕ ਸਿੱਖ ਨੇ ਕਿਹਾ, 'ਵੱਡੇ ਸਾਹਿਬਜ਼ਾਦਿਆਂ ਦਾ ਸਸਕਾਰ ਇਹਨਾਂ ਕੀਤਾ ਸੀ।

ਇਹਨਾਂ ਪਾਸੋਂ ਸਾਰੀ ਵਾਰਤਾ ਸੁਣੀਏ ।'

ਰਾਮੇ ਤੇ ਤਲੋਕੇ ਨੇ ਦੱਸਿਆ, ਕਿ ਅਸੀਂ ਪਾਗ਼ਲਾਂ ਦਾ ਰੂਪ ਧਾਰ ਕੇ ਗਏ, ਤੇ ਲੋਥਾਂ ਵਿਚੋਂ ਦੋਹਾਂ ਸਾਹਿਬਜ਼ਾਦਿਆਂ ਦੀਆਂ ਲੋਥਾਂ ਭਾਲ ਕੇ ਉਹਨਾਂ ਦਾ ਸਸਕਾਰ ਕੀਤਾ ।

ਗੁਰੂ ਜੀ ਨੇ ਵਰ ਮੰਗਣ ਵਾਸਤੇ ਕਿਹਾ, ਤਾਂ ਉਹਨਾਂ ਬੇਨਤੀ ਕੀਤੀ, ਕਿ ਸਾਨੂੰ ਜ਼ਮੀਨ ਦੀ ਮਾਲਕੀ ਬਖ਼ਸ਼ੋ ।

ਗੁਰੂ ਜੀ ਨੇ ਵਰ ਦਿਤਾ, ਇਸ ਇਲਾਕੇ ਵਿਚ ਕਈ ਪੀਹੜੀਆਂ ਤੁਹਾਡਾ ਰਾਜ ਚੱਲੇਗਾ । ਫਿਰ ਦੋਹਾਂ ਨੂੰ ਸਿਰੋਪਾਉ ਬਖ਼ਸ਼ੇ ।

'ਵੰਗੇਹਰਿ' ਨੱਗਰ ਦੇ ਲੋਕਾਂ ਨੇ ਮਾਰਕਾ ਸੰਢਾ ਸਿੱਖਾਂ ਨੂੰ ਦੱਸ ਕੇ ਜੋ ਮਸ਼ਕਰੀ ਕੀਤੀ ਸੀ, ਉਹ ਭੁੱਲ ਬਖ਼ਸ਼ਾਉਣ ਵਾਸਤੇ ਗੁਰੂ ਜੀ ਦੀ ਸ਼ਰਣ ਆਏ । ਉਹ ਬਹੁਤ ਸਾਰੀ ਰਸਦ ਤੇ ਦੋ ਬੰਦੂਕਾਂ ਭੇਟਾ ਲੈ ਕੇ ਹਾਜ਼ਰ ਹੋਏ । ਉਹਨਾਂ ਬੇਨਤੀ ਕੀਤੀ, ਕਿ ਸਾਡੀ ਪਿਛਲੀ ਭੁੱਲ ਬਖ਼ਸ਼ੋ, ਨਾਲੇ ਰਾਮੇ ਨੂੰ ਤੁਸਾਂ ਰਾਜ ਬਖ਼ਸ਼ਿਆ ਹੈ, ਸਾਡੇ 'ਤੇ ਵੀ ਕੁਛ ਮੇਹਰ ਕਰੋ । ਗੁਰੂ ਜੀ ਨੇ ਕਿਹਾ, ਜੋ ਤੁਹਾਡੇ ਪਾਸ ਹੈ, ਉਹ ਕਾਇਮ ਰਹੇਗਾ ।

ਇਕ ਦਿਨ ਗੁਰੂ ਜੀ ਨੇ ਡੱਲੇ ਨੂੰ ਕਿਹਾ, 'ਵੇਖ, ਕਣਕ ਦੇ ਖੇਤ ਕਿਆ ਸੋਹਣੇ ਖਲੇ ਹਨ ।' ਡੱਲੇ ਨੇ ਉੱਤਰ ਦਿਤਾ, 'ਜੀ, ਇਹ ਤਾਂ ਕਾਹੀ ਹੈ ।'

ਫਿਰ ਇਕ ਦਿਨ ਗੁਰੂ ਜੀ ਨੇ ਕਿਹਾ, 'ਡੱਲਿਆ ! ਵੇਖ, ਕਮਾਦ ਖਲਾ ਹੈ ।' ਡੱਲੇ ਕਿਹਾ, 'ਮਹਾਰਾਜ ! ਕਮਾਦ ਕਿੱਥੇ ? ਇਹ ਤਾਂ ਘਾਹ ਵਧਿਆ ਹੋਇਆ ਹੈ ।'

ਗੁਰੂ ਜੀ ਨੇ ਕਿਹਾ, 'ਅਸੀਂ ਤੁਹਾਨੂੰ ਇਹ ਸਭ ਕੁਛ ਦੇਣਾ ਚਾਹੁੰਦੇ ਸਾਂ, ਪਰ ਤੁਸਾਂ ਨਾ ਲਿਆ । ਸਮਾਂ ਆਵੇਗਾ, ਜਾਂ ਏਥੇ ਸਭ ਕੁਛ ਹੋਇਆ ਕਰੇਗਾ ।'

(ਤੇ ਅੱਜ ਉਹ ਭਵਿੱਖ ਬਾਣੀ ਸੱਚੀ ਹੋਈ ਨਜ਼ਰ ਆ ਰਹੀ ਹੈ ।)

---

# ਅੰਸੂ ੩੦

(ਕਪੂਰੇ ਦੀ ਮੌਤ)

ਕਿਸੇ ਨੇ ਕਪੂਰੇ ਦੇ ਮਰਨ ਦੀ ਕਥਾ ਸੁਣਾਈ । ਢਿੱਲਵਾਂ ਵਿਚ ਸੋਢੀ ਕੌਲ ਦਾ ਮੇੱਲਾ ਸੀ । ਕਪੂਰਾ ਵੀ ਓਥੇ ਗਿਆ । ਓਥੇ ਕਪੂਰੇ ਦੇ ਦੁਸ਼ਮਣ ਬਨਗਾੜੀ ਪਿੰਡ ਵਾਲੇ ਵੀ ਆਏ ਹੋਏ ਸਨ । ਓਥੇ ਦੋਵੇਂ ਸ਼ਰਾਬ ਪੀ ਕੇ ਲੜ ਪਏ । ਕੌਲ ਨੇ ਅਭੈ ਰਾਮ ਦੇ ਪੁੱਤਰ ਸ੍ਰੀ ਰਾਮ ਨੂੰ ਲੜਾਈ ਹਟਾਉਣ ਵਾਸਤੇ ਭੇਜਿਆ । ਕਿਸੇ ਦੀ ਗੋਲੀ ਲੱਗ ਕੇ ਸ੍ਰੀ ਰਾਮ ਮਰ ਗਿਆ । ਫਿਰ ਇਕ ਆਦਮੀ ਨੇ ਆ ਕੇ ਦੱਸਿਆ, ਕਿ ਸ੍ਰੀ ਰਾਮ ਦਾ ਛੋਟਾ ਭਰਾ ਪ੍ਰਜਾਪਤਿ ਵੀ ਗੋਲੀ ਲੱਗਣ ਕਾਰਨ ਮਰ ਗਿਆ ਹੈ । ਅਭੈ ਰਾਮ ਨੇ ਵੀ ਸਰਾਪ ਦੇ ਦਿਤਾ, ਕਿ ਮੇਰੇ ਦੋ ਪੁੱਤਰ ਮਾਰਨ ਵਾਲੇ ਦੀ ਜੜ੍ਹ ਨਹੀਂ ਰਹੇਗੀ ।

ਦੁਆਬੇ ਦੇ ਈਸੇ ਖ਼ਾਂ ਮੰਝ (ਮੰਝ ਗੋਤ) ਨੇ ਹਮਲਾ ਕਰ ਕੇ ਕਪੂਰੇ ਨੂੰ ਕੈਦ ਕਰ

ਲਿਆ, ਤੇ ਇਕ ਦਰਖ਼ਤ ਨਾਲ ਫਾਹੇ ਦੇਣ ਲੱਗੇ, ਤਾਂ ਕਪੂਰੇ ਨੇ ਕਿਹਾ, 'ਮੈਨੂੰ ਇਸ਼ਨਾਨ ਕਰ ਲੈਣ ਦਿਹੋ। ਫਿਰ ਮੈਲੇ ਦਾ ਤੋਬਰਾ ਮੇਰੇ ਮੂੰਹ 'ਤੇ ਦੇ ਕੇ ਫਾਹੇ ਦੇ ਦੇਣਾ, ਤਾਂ ਕਿ ਮੇਰੇ ਗੁਰੂ ਦਾ ਸਰਾਪ ਪੂਰਾ ਹੋ ਜਾਵੇ।'

ਤੁਰਕਾਂ ਨੇ ਮੈਲੇ ਦਾ ਤੋਬਰਾ ਮੂੰਹ 'ਤੇ ਦੇ ਕੇ ਕਪੂਰੇ ਨੂੰ ਫਾਹੇ ਦੇ ਕੇ ਮਾਰਿਆ।

ਇਕ ਦਿਨ ਗੁਰੂ ਜੀ ਨੇ ਪੁਛਿਆ, 'ਦੱਸੋ, ਧਰਤੀ ਕਿਸ ਨੇ ਉਠਾਈ ਹੋਈ ਹੈ?'

ਕਿਸੇ ਨੇ 'ਧਵਲ' ਕਿਸੇ 'ਸ਼ੇਸ ਨਾਗ' ਤੇ ਕਿਸੇ ਨੇ ਕੁਛ ਹੋਰ ਦੱਸਿਆ।

ਗੁਰੂ ਜੀ ਨੇ ਪੁੱਛਿਆ, ਫਿਰ ਧਰਤੀ ਉਠਾਉਣ ਵਾਲੇ ਕਾਹਦੇ ਆਸਰੇ ਖਲੇ ਹਨ? ਅੰਤ ਮਹਾਰਾਜ ਨੇ ਦੱਸਿਆ, ਕਿ ਸਭ ਪਸਾਰਾ 'ਸੱਚ' (ਈਸ਼ਵਰ) ਦੇ ਆਸਰੇ ਖਲਾ ਹੈ।

---

# ਅੰਸੂ ੩੧

(ਦੱਯਾ ਸਿੰਘ ਜੀ ਨੇ ਬਾਦਸ਼ਾਹ ਨੂੰ ਜ਼ਫਰਨਾਮਾ ਦਿਤਾ)

ਦੱਯਾ ਸਿੰਘ ਨੇ ਬੜਾ ਯਤਨ ਕੀਤਾ, ਪਰ ਉਹ ਬਾਦਸ਼ਾਹ ਤਕ ਨਾ ਪਹੁੰਚ ਸਕਿਆ। ਤਾਂ ਉਸਨੇ ਗੁਰੂ ਜੀ ਵੱਲ ਚਿਠੀ ਲਿਖ ਭੇਜੀ, ਕਿ ਹੁਣ ਆਪਣਾ ਕਾਰਜ ਆਪ ਹੀ ਕਰੋ।

ਗੁਰੂ ਜੀ ਨੇ ਉਤਰ ਲਿਖਿਆ, ਕਿ ਬਾਦਸ਼ਾਹ ਆਪ ਹੀ ਬੁਲਾ ਲਵੇਗਾ। ਸਾਡਾ ਇਕ ਸ਼ਸਤਰ ਬਾਦਸ਼ਾਹ ਪਾਸ ਅਮਾਨਤ ਹੈ, ਉਹ ਵੀ ਲਈ ਆਉਣਾ।

ਔਰੰਗਜ਼ੇਬ ਪ੍ਰਾਣਾਯਾਮ (ਫਾਰਸੀ : ਹਬਸਦਮ=ਸਵਾਸਾਂ ਦਾ ਰੋਕਣਾ) ਕਰਿਆ ਕਰਦਾ ਸੀ। ਇਸ ਪ੍ਰਾਣਾਯਾਮ ਦੇ ਬਲ ਔਰੰਗਜ਼ੇਬ ਰੋਜ਼ ਮੱਕੇ ਨਮਾਜ਼ ਪੜ੍ਹਨ ਜਾਇਆ ਕਰਦਾ। ਇਕ ਦਿਨ ਗੁਰੂ ਜੀ ਵੀ ਸ਼ਸਤਰ ਪਹਿਨ ਕੇ ਘੋੜੇ 'ਤੇ ਅਸਵਾਰ ਹੋ ਕੇ ਮੱਕੇ ਜਾ ਪਹੁੰਚੇ। ਔਰੰਗਜ਼ੇਬ ਨਮਾਜ਼ ਪੜ੍ਹਕੇ ਬਾਹਰ ਨਿਕਲਿਆ, ਤਾਂ ਸਾਮ੍ਹਣੇ ਗੁਰੂ ਜੀ ਖਲੇ ਸਨ। ਗੁਰੂ ਜੀ ਬਾਦਸ਼ਾਹ ਨੂੰ ਅੱਗੇ ਲਾ ਕੇ ਪੁਰਸ਼ੋਤਮ (ਈਸ਼ਵਰ) ਦੇ ਦਰਬਾਰ ਵਿਚ ਲੈ ਗਏ। ਅਕਾਸ਼ਬਾਣੀ ਹੋਈ, ਕਿ ਗੁਰੂ ਮੇਰਾ ਰੂਪ ਹੈ।

"ਰੇ ਬੰਦੇ, ਮਤਿ ਮੰਦ ਅਜਾਨ।
ਮਤਿ ਕਰਿ ਸੂਰਤ ਕੇਰਿ ਗੁਮਾਨ।
ਹਮ ਜੋ ਗੁਰੂ, ਗੁਰੂ ਸੋ ਹਮ ਹੈਂ।
ਤੂੰ ਬੰਦਾ ਕਿਮ ਹੋਵਤਿ ਸਮ ਹੈਂ।੨੧।"

ਫਿਰ ਪ੍ਰਭੂ ਨੇ ਕਿਹਾ, 'ਗੁਰੂ ਜੀ, ਹੁਣ ਇਸਨੂੰ ਛਡ ਦਿਹੋ।'

ਗੁਰੂ ਜੀ ਨੇ ਕਿਹਾ, 'ਸਾਡਾ ਸਿੱਖ ਤੈਨੂੰ ਮਿਲਨ ਵਾਸਤੇ ਕਿੰਨੇ ਚਿਰ ਦਾ ਬੈਠਾ ਹੈ। ਆਹ ਕਟਾਰ ਲੈ, ਇਹ ਉਸਨੂੰ ਦੇ ਦੇਣੀ।'

(ਮੌਲਵੀਆਂ ਨੇ ਆਮ ਲੋਕਾਂ ਵਿਚ ਏਹੋ ਜੇਹੀਆਂ ਅਫ਼ਵਾਹਾਂ ਫੈਲਾਈਆਂ ਹੋਈਆਂ ਸਨ, ਕਿ ਔਰੰਗਜ਼ੇਬ ਰੋਜ਼ ਮੱਕੇ ਨਮਾਜ਼ ਪੜ੍ਹਨ ਜਾਂਦਾ ਹੈ। ਕਵੀ ਜੀ ਨੇ ਗੁਰੂ ਜੀ ਨੂੰ ਵੀ

ਮੁੱਕੇ ਭੇਜ ਦਿਤਾ। ਕਲਪਤ ਕਰਾਮਾਤ।)

ਗੁਰੂ ਜੀ ਵਾਪਸ ਦਮਦਮੇ ਆ ਗਏ। ਬਾਕੀ ਰਾਤ ਔਰੰਗਜ਼ੇਬ ਨੂੰ ਨੀਂਦ ਨਾ ਆਈ।

ਅਗਲੇ ਦਿਨ ਬਾਦਸ਼ਾਹ ਨੇ ਦੱਯਾ ਸਿੰਘ ਤੇ ਧਰਮ ਸਿੰਘ ਨੂੰ ਦਰਬਾਰ ਵਿਚ ਬੁਲਾ ਲਿਆ। ਦੋਵੇਂ ਸਿੰਘ ਦਰਬਾਰ ਵਿਚ ਗਏ, ਜ਼ਫ਼ਰਨਾਮਾ ਸਾਮ੍ਹਣੇ ਰਖਿਆ, ਤੇ ਫ਼ਤਹਿ ਬੁਲਾਈ। ਤੇ ਨਾਲ ਹੀ ਸਿੰਘਾਂ ਨੇ ਕਿਹਾ, ਕਿ ਸਾਡੀ ਅਮਾਨ ਵੀ ਦੇ ਦਿਹੋ।

ਬਾਦਸ਼ਾਹ ਨੇ ਪੁੱਛਿਆ, ਹੁਣ ਗੁਰੂ ਕਿਥੇ ਹੈ ?

ਸਿੰਘਾਂ ਨੇ ਉੱਤਰ ਦਿਤਾ, ਗੁਰੂ ਹਰ ਥਾਂ ਹੈ।

ਬਾਦਸ਼ਾਹ ਨੇ ਪੁੱਛਿਆ, 'ਜਾਪਦਾ ਹੈ, ਤੁਹਾਡਾ ਗੁਰੂ ਕਰਾਮਾਤੀ ਹੈ।'

ਦੱਯਾ ਸਿੰਘ ਨੇ ਕਿਹਾ, 'ਗੁਰੂ ਦੇ ਕੁੱਤੇ ਵੀ ਕਰਾਮਾਤੀ ਹਨ।'

ਔਰੰਗਜ਼ੇਬ ਨੇ ਗੁੱਸੇ ਨਾਲ ਕਿਹਾ, 'ਫਿਰ ਕੁੱਤੇ ਵਿਚ ਕਰਾਮਾਤ ਵਿਖਾਓ।'

ਦਯਾ ਸਿੰਘ ਦੇ ਕਹਿਣ 'ਤੇ ਧਰਮ ਸਿੰਘ ਡੇਰੇ ਤੋਂ ਇਕ ਕੁੱਤਾ ਲੈ ਗਿਆ। ਦੱਯਾ ਸਿੰਘ ਨੇ ਕੁੱਤੇ ਨੂੰ ਕਿਹਾ, 'ਬਾਦਸ਼ਾਹ ਨੂੰ ਕੁਛ ਦੱਸ ਭਈ।'

"ਤਬ ਕੂਕਰ ਨੇ ਕੂਕ ਸੁਨਾਯੋ।
ਅਪਨੋ ਬੋਲ ਸ਼ਾਹੁ ਸਮਝਾਯੋ।
'ਪੂਰਬ ਤੂੰ ਬਿਚ ਜਾਤ ਹਮਾਰੀ।
ਬਿਛਰਯੋ ਪੁਨ ਪਾਯੋ ਦੁਖ ਭਾਰੀ।੪੫।"

(ਪਿਛੇ ਗੁਰੂ ਤੇਗ ਬਹਾਦਰ ਜੀ ਦੱਸ ਆਏ ਹਨ, ਕਿ ਪਿਛਲੇ ਜਨਮ ਔਰੰਗਜ਼ੇਬ ਕੱਛੂਕੁੰਮਾ ਸੀ। ਹੁਣ ਦੱਯਾ ਸਿੰਘ ਦਾ ਕੁੱਤਾ ਦੱਸ ਰਿਹਾ ਹੈ, ਕਿ ਪਿਛਲੇ ਜਨਮ ਔਰੰਗਜ਼ੇਬ ਵੀ ਕੁੱਤਾ ਸੀ। ਇਹ ਕਵੀ ਜੀ ਇਤਿਹਾਸ ਲਿਖ ਰਹੇ ਹਨ, ਜਾਂ ਜਾਦੂ ਦੀ ਕਹਾਣੀ।)

ਬਾਦਸ਼ਾਹ ਨੇ ਆਪਣੇ ਸਾਰੇ ਮੁਸਾਹਿਬ ਵਿਦਿਆ ਕਰ ਦਿਤੇ। ਫਿਰ ਉਸਨੇ ਕਿਹਾ, 'ਗੁਰੂ ਜੀ ਨੇ ਖ਼ਾਲਸਾ ਸਾਜਣ ਦੀ ਕਾਹਲੀ ਕੀਤੀ ਹੈ, ਅਜੇ ਮੇਰੀ ਬਾਦਸ਼ਾਹੀ ਬਾਕੀ ਰਹਿੰਦੀ ਹੈ।'

ਬਾਦਸ਼ਾਹ ਨੇ ਉਹ ਕਟਾਰ ਦੇ ਦਿਤੀ, ਨਾਲ ਹੀ ਸਭ ਥਾਂਈਂ ਪਰਵਾਨੇ ਲਿਖ ਦਿਤੇ, ਕਿ ਗੁਰੂ ਨਾਲ ਕੋਈ ਝਗੜਾ ਨਾ ਕਰੇ। ਦੱਯਾ ਸਿੰਘ ਨਾਲ ਦੋ ਗੁਰਜਦਾਰ ਰਵਾਨਾ ਕੀਤੇ।

ਦੱਯਾ ਸਿੰਘ ਧਰਮ ਸਿੰਘ ਵਾਪਸ ਤੁਰ ਪਏ।

---

# ਅੰਸੂ ੩੨

(ਦੱਖਣ ਵੱਲ ਜਾਣ ਦੀ ਸਲਾਹ)

ਇਕ ਦਿਨ ਗੁਰੂ ਜੀ ਨੇ ਕਿਹਾ, 'ਡੱਲਾ ਸਿੰਘ! ਸਾਡੇ ਨਾਲ ਦੱਖਣ ਚੱਲੋ। ਅਸੀਂ ਤੈਨੂੰ ਦਿੱਲੀ ਦਾ ਰਾਜ ਦੇਣਾ ਚਾਹੁੰਦੇ ਹਾਂ।'

ਡੱਲਾ ਸਿੰਘ ਨੇ ਕਿਹਾ, 'ਮਹਾਰਾਜ ! ਮੈਨੂੰ ਐਨਾ ਰਾਜ ਹੀ ਬਥੇਰਾ ਹੈ। ਆਪ ਦੱਖਣ ਨਾ ਜਾਓ, ਏਥੇ ਹੀ ਟਿਕੋ।'

(ਏਥੇ ਫਿਰ ਚੰਬੇ ਦੀ ਰਾਜ ਕੁਮਾਰੀ ਦਾ ਜ਼ਿਕਰ ਹੈ, ਜਿਸਦਾ ਜ਼ਿਕਰ 'ਰਵਾਲਸਰ' ਦੇ ਪ੍ਰਸੰਗ ਵਿਚ ਆਇਆ ਸੀ। ਉਹ ਡੱਲਾ ਸਿੰਘ ਦੀ ਪਤਨੀ ਬਣ ਕੇ ਗੁਰੂ ਜੀ ਦੀ ਬੜੀ ਸੇਵਾ ਕਰਦੀ। ਪਰ ਸਮੇਂ ਦਾ ਹਿਸਾਬ ਲਾਈਏ, ਤਾਂ ਉਹ ਰਵਾਲਸਰ ਦੇ ਮਿਲਾਪ ਪਿੱਛੋਂ ਮਰ ਕੇ ਜੰਮੀ, ਤਾਂ ਇਸ ਸਮੇਂ ਸਭੋ ਤਿੰਨ-ਚਾਰ ਸਾਲ ਦੀ ਹੀ ਹੋ ਸਕਦੀ ਹੈ। ਕਲਪਤ ਸਾਖੀ।)

ਅਭੈਰਾਮ ਵੀ ਕੁਛ ਚੇਲਿਆਂ ਸਣੇ ਗੁਰੂ ਜੀ ਪਾਸ ਰਹਿੰਦਾ ਸੀ। ਗੁਰੂ ਜੀ ਨੇ ਦੱਖਣ ਵੱਲ ਨਾਲ ਚੱਲਣ ਵਾਸਤੇ ਕਿਹਾ, ਤਾ ਉਹ ਰਾਤ ਹੀ ਨੱਸ ਗਿਆ।

---

# ਅੰਸੂ ੩੩

(ਡੱਲਾ ਸਿੰਘ ਦਾ ਨਾ ਜਾਣਾ)

ਗੁਰੂ ਜੀ ਦੱਖਣ ਨੂੰ ਤੁਰ ਪਏ। ਪਹਿਲਾ ਪੜਾਅ ਨੱਗਰ 'ਕੇਵਲ' ਵਿਚ ਕੀਤਾ। ਅਗਲੇ ਦਿਨ 'ਝੋਰੜੀ' ਦੁਪਹਿਰ ਕੱਟ ਕੇ ਰਾਤ ਪਿੰਡ 'ਝੰਡੇ' ਜਾ ਡੇਰਾ ਕੀਤਾ। ਅਗਲਾ ਪੜਾਅ 'ਸਰਸੇ' ਹੋਇਆ।

ਭਾਈ ਰੂਪੇ ਕੇ ਪਰਮ ਸਿੰਘ ਧਰਮ ਸਿੰਘ ਨਾਲ ਸਨ।

ਏਥੋਂ ਰਾਮ ਸਿੰਘ ਨੇ ਫਤੇ ਸਿੰਘ ਨੂੰ ਵਾਪਸ ਮੋੜ ਦਿਤਾ।

ਏਥੋਂ ਹੀ ਡੱਲਾ ਸਿੰਘ ਗੁਰੂ ਜੀ ਦੇ ਬਖ਼ਸ਼ੇ ਕੜੇ ਤੇ ਖੰਡਾ ਗੁਰੂ ਜੀ ਦੇ ਪਲੰਘ 'ਤੇ ਰੱਖ ਕੇ ਆਪ ਵਾਪਸ ਮੁੜ ਗਿਆ। ਬਹੁਤੇ ਬਰਾੜ ਤੇ ਸੋਢੀ ਵੀ ਪਿੱਛੇ ਪਰਤ ਗਏ।

ਸਵੇਰੇ ਗੁਰੂ ਜੀ ਨੇ ਡੱਲਾ ਸਿੰਘ ਨੂੰ ਵਾਜ ਦਿਤੀ, ਤਾਂ ਇਕ ਅਫੀਮੀ ਮਝੈਲ ਬੋਲਿਆ,

"ਸਭਿ ਮਲਵਈ ਭਾਜ ਕੈ ਗਏ।
ਮਾਝੇ ਕੇ ਮਾੜੇ ਥਿਰ ਥਏ।'
ਕਹਯੋ ਗੁਰੂ, 'ਮਝੈਲ ਨਹਿ ਮਾੜੇ।
ਦੇਸ਼ ਮਾਲਵੇ ਕੇ ਹੁਇ ਲਾੜੇ।' ੩੯।"

(ਕਵੀ ਜੀ ਨੂੰ ਏਹੋ ਜੇਹੇ ਫੁੱਟ-ਪਾਊ ਵਾਕ ਨਹੀਂ ਸੀ ਲਿਖਣੇ ਚਾਹੀਦੇ। ਇਹ ਵੀ ਹੋ ਸਕਦਾ ਹੈ, ਕਿ ਕਿਸੇ ਪਿੱਛੋਂ ਮਿਲਾਵਟ ਕੀਤੀ ਹੋਵੇ।)

ਸਰਸੇ ਤੋਂ ਚੱਲ ਕੇ ਗੁਰੂ ਜੀ 'ਨੋਹਰ' ਨਗਰ ਜਾ ਉਤਰੇ। ਓਥੇ ਗੁਰੂ ਜੀ ਨੇ 'ਕਿਸ਼ਨ ਲਾਲ' ਪੰਡਤ ਜੋਤਸ਼ੀ ਨੂੰ ਬੁਲਾਇਆ, ਤੇ ਉਸ ਤੋਂ ਪ੍ਰਸ਼ਨ ਪੁਛਿਆ। ਜੋਤਸ਼ੀ ਨੇ ਦੱਸਿਆ, ਕਿ ਆਪ ਜੀ ਦਾ ਬਾਦਸ਼ਾਹ ਨਾਲ ਮੇਲ ਨਹੀਂ ਹੋਵੇਗਾ। ਆਪ ਜੀ ਦੇ ਪਹੁੰਚਣ ਤੋਂ ਪਹਿਲਾਂ ਹੀ ਬਾਦਸ਼ਾਹ ਮਰ ਜਾਇਗਾ। ਉਸ ਦਾ ਪੁੱਤਰ ਆਪ ਜੀ ਨੂੰ ਮਿਲੇਗਾ।'

ਗੁਰੂ ਜੀ ਨੇ ਖ਼ੁਸ਼ ਹੋ ਕੇ ਨਜੂਮੀ ਨੂੰ ਧਨ ਬਖ਼ਸ਼ਿਆ।

(ਤਾਂ ਕੀ ਮਹਾਰਾਜ ਨਜੂਮੀਆਂ 'ਤੇ ਵਿਸ਼ਵਾਸ ਰਖਦੇ ਸਨ ?)

(ਏਥੇ ਗੁਰੂ ਜੀ ਦੇ ਮੁੱਖ ਤੋਂ ਇਕ ਕਹਾਣੀ ਅਖਵਾਈ ਹੈ।) ਇਕ ਬਪਾਰੀ ਕਿਸੇ ਟਾਪੂ ਵਿਚ ਗਿਆ, ਤੇ ਨਾਲ ਜਹਾਜ਼ ਵਿਚ ਇਕ ਲਵੇਰੀ ਗਊ ਲੈ ਗਿਆ। ਉਸ ਟਾਪੂ ਵਿਚ ਗਊ ਮੱਝ ਹੈ ਨਹੀਂ ਸੀ। ਓਥੇ ਇਕ ਬਪਾਰੀ ਨੂੰ ਉਸ ਨੇ ਦੁੱਧ ਪਿਆਇਆ। ਬਪਾਰੀ ਨੇ ਜ਼ੋਰ ਦੇ ਕੇ ਗਊ ਆਪ ਰੱਖ ਲਈ, ਪਰ ਉਸ ਨੂੰ ਪਹਿਲਾਂ ਗਊ ਦਾ ਗਿਆਨ ਨਹੀਂ ਸੀ। ਗਊ ਹੇਠ ਵੱਛਾ ਛਡਿਆ। ਗਊ ਪੇਸ਼ਾਬ ਕਰਨ ਲੱਗ ਪਈ। ਉਸ ਬਪਾਰੀ ਨੇ ਪਸ਼ਾਬ ਨੂੰ ਹੀ ਦੁੱਧ ਸਮਝ ਲਿਆ। ਪਰ ਜਦੋਂ ਉਹ ਪੀਣ ਲੱਗੇ, ਤਾਂ ਉਹ ਕੌੜਾ ਸੀ।

(ਦੱਸੋ, ਇਸ ਕਹਾਣੀ ਦਾ ਕੀ ਅਰਥ ? ਪਰ ਸਾਡੀ ਮਜਬੂਰੀ ਹੈ, ਕਿ ਅਸੀਂ 'ਗੁਰ ਪ੍ਰਤਾਪ ਸੂਰਜ' ਗ੍ਰੰਥ ਵਿਚ ਆਈ ਹਰ ਚੰਗੀ ਮਾੜੀ ਗੱਲ ਪਾਠਕ ਦੇ ਸਾਮ੍ਹਣੇ ਰੱਖਣੀ ਹੈ।)

---

# ਅੰਸੂ ੩੪

(ਪਰਮ ਸਿੰਘ ਧਰਮ ਸਿੰਘ ਨੂੰ ਬਖ਼ਸ਼ਸ਼)

ਅੱਗੇ ਗੁਰੂ ਜੀ ਨੱਗਰ 'ਨੌਹਰ' ਜਾ ਪਹੁੰਚੇ। ਆਪ ਸਣੇ ਘੋੜੇ ਇਕ ਉੱਚੇ ਚਬੂਤਰੇ 'ਤੇ ਜਾ ਚੜੇ। ਪਿੱਛੇ ਹੀ ਹਜ਼ੂਰ ਦਾ ਗੜਵਈ ਜਾ ਚੜ੍ਹਿਆ। ਓਥੇ ਬਹੁਤ ਸਾਰੇ ਕਬੂਤਰ ਸਨ। ਸਿੱਖ ਦੇ ਪੈਰ ਥੱਲੇ ਆ ਕੇ ਇਕ ਕਬੂਤਰ ਮਰ ਗਿਆ। ਓਥੇ ਬੈਠੇ ਲੋਕਾਂ ਨੇ ਰੋਸ ਪਰਗਟ ਕੀਤਾ, ਕਿ ਕਬੂਤਰ ਮਰ ਗਿਆ ਹੈ। ਗੁਰੂ ਜੀ ਨੇ ਕਿਹਾ, ਸਭ ਬਿਨਸਣ ਹਾਰ ਹੈ, ਇਕ ਕਬੂਤਰ ਮਰ ਗਿਆ, ਤਾਂ ਫਿਰ ਕੀ ਹੋਇਆ। ਲੋਕਾਂ ਨੇ ਗੁੱਸੇ ਨਾਲ ਕਿਹਾ, ਫਿਰ ਸਾਰੇ ਕਬੂਤਰ ਮਾਰ ਦਿਹੋ। ਗੁਰੂ ਜੀ ਨੇ ਕਿਹਾ, ਤੁਸੀਂ ਐਸਾ ਚਾਹੁੰਦੇ ਹੋ, ਤਾਂ ਸਾਰੇ ਮਰ ਜਾਣਗੇ। ਵਾਕ ਹੁੰਦਿਆਂ ਹੀ ਸਾਰੇ ਕਬੂਤਰ ਮਰ ਗਏ।

ਗੁਰੂ ਜੀ ਨੂੰ ਕਰਨੀ ਵਾਲੇ ਵੇਖ ਕੇ ਲੋਕਾਂ ਨੇ ਮਾਫ਼ੀ ਮੰਗੀ, ਤੇ ਬੇਨਤੀ ਕੀਤੀ, ਕਿ ਹੁਣ ਕਬੂਤਰਾਂ ਨੂੰ ਜ਼ਿੰਦਾ ਕਰ ਦਿਹੋ।

ਗੁਰੂ ਜੀ ਨੇ ਕਿਹਾ, ਚੋਗਾ ਪਾਓ, ਜਿਉਂ ਪੈਣਗੇ।

ਲੋਕਾਂ ਨੇ ਦਾਣੇ ਖਿਲਾਰੇ, ਤਾਂ ਸਾਰੇ ਕਬੂਤਰ ਉਠ ਕੇ ਦਾਣੇ ਚੁਗਣ ਲੱਗ ਪਏ।

(ਐਹੋ ਜੇਹੀਆਂ ਬੇਲੋੜੀਆਂ ਕਰਾਮਾਤਾਂ ਇਤਿਹਾਸ ਨੂੰ ਕਲਪਤ ਕਹਾਣੀ ਬਣਾ ਦੇਂਦੀਆਂ ਹਨ।)

ਸ਼ਹਿਰ ਦਾ ਬਜ਼ਾਰ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ,

"ਨਹੁਰ, ਗੁਰੂ ਕੀ ਮੋਹਰ।
ਸਿੰਘ ਆਵਹਿੰਗੇ ਜਬ ਲੂਟਹਿੰਗੇ।"

('ਤਵਾਰੀਖ਼ ਖ਼ਾਲਸਾ' ਵਿਚ ਇਉਂ ਲਿਖਿਆ ਹੈ : "ਨਹੁਰ ਸ਼ਹਿਰ, ਰੁਪਯਾ ਮੁਹਰੇ ਸਿੰ ਲੂਟੇਂਗੇ ਦੋ ਪਹਿਰ।")

ਗੁਰੂ ਜੀ ਵਾਪਸ 'ਛੀਨਤਲਾਈ' ਨਾਥ ਦੇ ਡੇਰੇ ਆ ਟਿਕੇ।

੧੮੧੧ ਬਿ. ਵਿਚ ਸਿੱਖਾਂ ਨੇ ਇਹ ਨੱਗਰ ਖ਼ੂਬ ਲੁਟਿਆ ॥

ਅੱਗੇ ਗੁਰੂ ਜੀ 'ਭਾਦਰਾ' ਨੱਗਰ ਜਾ ਉਤਰੇ। ਧਰਮ ਸਿੰਘ ਪਰਮ ਸਿੰਘ ਨਾਲ ਹੀ ਸਨ। ਗੁਰੂ ਜੀ ਨੇ ਉਹਨਾਂ ਨੂੰ ਘੋੜੇ ਬਖ਼ਸ਼ੇ।

ਅਗਲਾ ਪੜਾਂ ਗੁਰੂ ਜੀ ਨੇ 'ਸੁਹੇਵਾ' ਪਿੰਡ ਵਿਚ ਕੀਤਾ। ਧਰਮ ਸਿੰਘ ਪਰਮ ਸਿੰਘ ਘੋੜਿਆਂ ਉਪਰ ਚੜ੍ਹਨ ਦੀ ਥਾਂ ਹੱਥੀਂ ਫੜ ਕੇ ਲਿਆਏ। ਗੁਰੂ ਜੀ ਦੇ ਪੁੱਛਣ ਤੇ ਉਹਨਾਂ ਕਿਹਾ, ਆਪ ਜੀ ਦੀ ਬਖ਼ਸ਼ਸ਼ ਦਾ ਸਨਮਾਨ ਹੈ। ਮਹਾਰਾਜ ਨੇ ਵਰ ਦਿਤਾ, ਤੁਹਾਡਾ ਵਾਕ ਸੱਚ ਹੋਇਆ ਕਰੇਗਾ।

ਓਥੇ ਇਕ ਜੰਡ ਵਿਚ ਪਿਪਲ ਉਗਿਆ ਹੋਇਆ ਸੀ। ਗੁਰੂ ਜੀ ਨੇ ਕਿਹਾ, ਜਦ ਇਹ ਪਿਪਲ ਜੰਡ ਨੂੰ ਖਾ ਜਾਇਗਾ, ਓਦੋਂ ਸਾਡਾ ਖ਼ਾਲਸਾ ਜਵਾਨ ਹੋ ਜਾਵੇਗਾ।

——

## ਅੰਸੂ ੩੫

(ਰਾਮ ਸਿੰਘ ਦਾ ਨੱਸਣਾ)

ਗੁਰੂ ਜੀ ਏਥੋਂ ਤੁਰੇ, ਤਾਂ ਭਗਤੂ ਕਾ ਰਾਮ ਸਿੰਘ ਪਿਛੇ ਮੁੜ ਪਿਆ। ਗੁਰੂ ਜੀ ਨੇ ਇਕ ਸਿੱਖ ਭੇਜਿਆ, ਕਿ ਉਸ ਨੂੰ ਕਹੋ, ਸਾਡੀ ਆਣ (ਸੌਗੰਧ-ਕਸਮ) ਹੈ, ਅੱਗੇ ਨਾ ਜਾਵੇ। ਪਰ ਰਾਮ ਸਿੰਘ ਨਾ ਰੁਕਿਆ।

ਗੁਰੂ ਜੀ ਨੇ ਫਿਰ ਇਕ ਸਿੰਘ ਭੇਜਿਆ, ਤੇ ਹੁਕਮ ਕੀਤਾ, ਸਾਡਾ ਰੁਮਾਲ ਉਸ ਦੇ ਅੱਗੇ ਸੁੱਟ ਕੇ ਕਹਿਣਾ, 'ਇਹ ਸਾਡੀ ਪੱਗ ਹੈ।'

ਪਰ ਰਾਮ ਸਿੰਘ ਫਿਰ ਵੀ ਨਾ ਰੁਕਿਆ। ਗੁਰੂ ਜੀ ਨੇ ਸਰਾਪ ਦਿਤਾ, ਕਿ ਉਹ ਟੱਕਰਾਂ ਮਾਰੇਗਾ, ਤੇ ਘਰ ਨੂੰ ਛਡ ਛਡ ਨੱਸੇਗਾ।

ਰਾਮ ਸਿੰਘ ਪਾਗਲ ਹੋ ਗਿਆ, ਤੇ ਘਰ ਦੀਆਂ ਕੰਧਾਂ ਨੂੰ ਟੱਕਰਾਂ ਮਾਰਨ ਲਗਾ। ਕੁਛ ਸਮੇਂ ਪਿਛੋਂ ਉਹ ਮਰ ਗਿਆ।

ਓਧਰ ਡੱਲਾ ਸਿੰਘ ਵੀ ਬੀਮਾਰ ਪੈ ਗਿਆ ਤੇ ਅੰਤ ਮਰ ਗਿਆ। ਡੱਲਾ ਸਿੰਘ ਦੇ ਦੋਵੇਂ ਪੋਤਰੇ ਮਰ ਗਏ ਤੇ ਬੰਸ ਖ਼ਤਮ ਹੋ ਗਈ।

(ਪਰ ਤਲਵੰਡੀ ਵਿਚ ਅਜੇ ਡਲਾ ਸਿੰਘ ਦੀ ਅੰਸ ਹੈ, ਤੇ ਉਹਨਾਂ ਪਾਸ ਗੁਰੂ ਜੀ ਦੀਆਂ ਬਖ਼ਸ਼ਸ਼ਾਂ ਹਨ।)

ਅੱਗੇ ਗੁਰੂ ਜੀ 'ਮਧੂ ਸਿੰਘਾਣੇ' ਜਾ ਰੁੱਕੇ। ਅਗਲੀ ਸਵੇਰ ਪੰਡਤ ਚੇਤਨ ਨੇ ਆ ਨਮਸਕਾਰ ਕੀਤੀ। ਉਸ ਨੇ ਦੱਸਿਆ, ਕਿ ਏਥੇ ਗੁਰੂ ਨਾਨਕ ਦੇਵ ਜੀ ਵੀ ਆਏ ਸਨ, ਤੇ ਸਿਧਾਂ ਨਾਲ ਚਰਚਾ ਹੋਈ ਸੀ। ਫਿਰ ਪੰਡਤ ਨੇ ਉਹ ਥਾਂ ਵਿਖਾਇਆ, ਜਿੱਥੇ ਬ੍ਰਹਮਾ

ਨੇ ਜੱਗ ਕੀਤਾ ਸੀ ।

---

# ਅੰਸੂ ੩੬

(ਦਾਦੂ ਦੁਆਰੇ)

ਚਲਦੇ ਚਲਦੇ ਗੁਰੂ ਜੀ 'ਨਰਾਇਣ' ਵਿਚ ਦਾਦੂ ਦੁਆਰੇ ਜਾ ਪਹੁੰਚੇ । ਉਸ ਸਮੇਂ ਓਥੋਂ ਦਾ ਮਹੰਤ 'ਜੈਤ' ਸੀ । ਹੋਰ ਬਹੁਤ ਸਾਧੂ ਸਨ ।

ਗੁਰੂ ਜੀ ਦਾ ਇਤਿਹਾਸ ਸੁਣ ਕੇ ਮਹੰਤ ਬਹੁਤ ਸਾਰੇ ਸਾਧੂਆਂ ਨਾਲ ਗੁਰੂ ਜੀ ਦੇ ਦਰਸ਼ਨ ਹਿਤ ਆਇਆ । ਗੁਰਦੇਵ ਨੇ ਬੜੇ ਆਦਰ ਨਾਲ ਪਾਸ ਬਿਠਾਇਆ ।

ਵਿਚਾਰ ਵਟਾਂਦਰਾ ਹੋਇਆ । ਮਹੰਤ ਨੇ ਦੋਹਾ ਕਿਹਾ,

"ਦਾਦੂ ਦਾਵਾ ਦੂਰ ਕਰਿ, ਬਿਨ ਦਾਵੈ ਦਿਨ ਕੱਟਿ ।
ਕੇਤੀ ਸੌਦਾ ਕਰਿ ਗਈ, ਏਤ ਪਸਾਰੀ ਦੇ ਹਟ ।੧੬।"

ਗੁਰੂ ਜੀ ਨੇ ਕਿਹਾ, ਸੰਤਾਂ ਵਾਸਤੇ ਇਹ ਸਿਧਾਂਤ ਠੀਕ ਹੈ । ਪਰ ਜਿਸ ਨੇ ਧਰਮ ਦੀ ਰਖਿਆ ਕਰਨੀ ਹੈ, ਉਹਨਾਂ ਦਾ ਫ਼ਰਜ਼ ਸੁਣ ।

"ਦਾਦੂ ਦਾਵਾ ਬੰਧ ਕੇ, ਸਭਿ ਕੋ ਲਈਏ ਲੁੱਟ ।
ਇੱਕੋ ਰਹਿਸੀ ਖਾਲਸਾ, ਹੋਰ ਸਭਿ ਮਰ ਸੀ ਹੁੱਟ ।੧੯।"

ਮਹੰਤ ਨੇ ਫਿਰ ਕਿਹਾ,

"ਦਾਦੂ ਸਮਾਂ ਬਿਚਾਰਿ ਕੈ ਕਲਿ ਕਾ ਲੀਜੈ ਭਾਉ ।
ਜੇ ਕੋ ਮਾਰੈ ਢੀਮ ਇਟ, ਲੀਜੈ ਸੀਸ ਚੜਾਇ ।੨੨।"

ਗੁਰੂ ਜੀ ਨੇ ਉੱਤਰ ਦਿਤਾ,

"ਦਾਦੂ ਸਮਾਂ ਬਿਚਾਰਿ ਕੈ, ਕਲਿ ਕਾ ਲੀਜੈ ਭਾਇ ।
ਜੇ ਕੋ ਮਾਰੇ ਈਟ ਢੀਮ, ਪਾਥਰ ਹਨੈ ਰਿਸਾਇ ।੨੪।"

ਗੁਰੂ ਜੀ ਨੇ ਕਿਹਾ, 'ਕਲਿਜੁਗ ਵਿਚ ਦੋਸ਼ੀਆਂ ਨੂੰ ਸਜ਼ਾ ਦੇਣੀ ਜ਼ਰੂਰੀ ਹੈ ।'

ਮਹੰਤ ਨੇ ਗੁਰੂ ਜੀ ਦਾ ਪ੍ਰਸਾਦ ਵਰਜਿਆ ਸਮੇਤ ਸੰਗਤ । ਗੁਰੂ ਜੀ ਨੇ ਕਿਹਾ, ਪਹਿਲਾਂ ਸਾਡੇ ਬਾਜ਼ਾਂ ਨੂੰ ਤ੍ਰਿਪਤ ਕਰੋ । ਮਹੰਤ ਨੇ ਕਿਹਾ, 'ਹਜ਼ੂਰ ਦੇ ਬਾਜ਼ ਵੀ ਅੱਜ ਸਾਧਾਂ ਦੀ ਬੇਨਤੀ ਮੰਨ ਕੇ ਜੁਆਰ ਖਾ ਲੈਣਗੇ ।'

ਗੁਰੂ ਜੀ ਨੇ ਮਹੰਤ ਦਾ ਨਿਉਂਦਾ ਪ੍ਰਵਾਨ ਕਰ ਲਿਆ ।

ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, 'ਆਪ ਜੀ ਨੇ ਦਾਦੂ ਦੇ ਅਸਥਾਨ ਨੂੰ ਕਮਾਨ ਨਾਲ ਨਮਸਕਾਰ ਕੀਤੀ ਸੀ । ਸੋ ਆਪ ਤਨਖ਼ਾਹੀਏ ਹੋ ।'

ਗੁਰਦੇਵ ਨੇ ਪ੍ਰਵਾਨ ਕਰ ਲਿਆ । ਖ਼ਾਲਸੇ ਨੇ ਸਵਾ ਸੌ ਰੁਪੈ ਤਨਖ਼ਾਹ ਲਾਈ, ਜੋ ਮਹਾਰਾਜ ਨੇ ਦੇ ਦਿਤੀ । ਸਿੰਘਾਂ ਨੇ ਉਸਦਾ ਲੰਗਰ ਵਾਸਤੇ ਤੰਬੂ ਬਣਾ ਲਿਆ ।

---

# ਅੰਸੂ ੩੭

(ਦੱਯਾ ਸਿੰਘ ਆ ਮਿਲਿਆ)

ਜੈਤ ਮਹੰਤ ਨੇ ਬਾਜ਼ਾਂ ਅੱਗੇ ਜਵਾਰ ਬਾਜਰਾ ਖਿਲਾਰ ਕੇ ਬੇਨਤੀ ਕੀਤੀ, ਤਾਂ ਬਾਜ ਓਹਾ ਖਾਣ ਲਗ ਪਏ। ਸਾਧਾਂ ਨੇ ਸਾਰੇ ਸਿੱਖਾਂ ਦਾ ਭੰਡਾਰਾ ਕੀਤਾ।

ਅਗਲੀ ਰਾਤ ਗੁਰੂ ਜੀ 'ਲਾਲੀ' ਨਗਰ ਗੁਜ਼ਾਰ ਕੇ ਅੱਗੇ ਤੁਰ ਪਏ। ਅਗਲਾ ਪੜ੍ਹਾਅ ਗੁਰੂ ਜੀ ਨੇ 'ਮਘਰੌਦਾ' (ਮਘੌਰ) ਜਾ ਕੀਤਾ। ਅਗਲੇ ਦਿਨ ਓਥੋਂ ਚੱਲ ਪਏ, ਤੇ 'ਕੁਲਾਯਤ' ਨਗਰ ਜਾ ਡੇਰਾ ਕੀਤਾ। ਓਥੇ ਬਾਰਾਂ ਦਿਨ ਰਹੇ।

ਅੱਗੇ (ਰਾਜਪੂਤ) ਹਾਜਿਆਂ ਦਾ ਇਲਾਕਾ ਆ ਗਿਆ। ਲੋਕ ਸ਼ਰਧਾ ਨਾਲ ਰਾਸ਼ਨ ਆਦਿ ਦੇਂਦੇ ਤੇ ਸੇਵਾ ਕਰਦੇ। ਜਿੱਥੇ ਅੱਗੋਂ ਲੋਕ ਆਕੜਦੇ, ਸਿੰਘ ਓਥੇ ਲੁੱਟ ਮਾਰ ਵੀ ਕਰ ਲੈਂਦੇ।

ਏਥੇ ਰਸਤੇ ਵਿਚ ਦੱਯਾ ਸਿੰਘ ਵੀ ਆ ਮਿਲਿਆ, ਤੇ ਗੁਰੂ ਜੀ ਦੇ ਚਰਨ ਪਰਸੇ। ਦੱਯਾ ਸਿੰਘ ਨੇ ਔਰੰਗਜ਼ੇਬ ਨਾਲ ਮੁਲਾਕਾਤ ਦੀ ਸਾਰੀ ਵਾਰਤਾ ਸੁਣਾਈ।

ਗੁਰੂ ਜੀ ਨੇ ਕਿਹਾ, ਔਰੰਗਜ਼ੇਬ ਛੇਤੀ ਮਰ ਜਾਇਗਾ।

---

# ਅੰਸੂ ੩੮

(ਬਘੌਰ ਵਿਚ ਡੇਰਾ)

ਅੱਗੇ ਪਹਾੜੀ ਰਸਤਾ ਸੀ। ਸੋ ਗੁਰੂ ਜੀ ਸੌਖੇ ਰਸਤੇ ਵੱਲ ਹੋ ਤੁਰੇ।

ਏਥੇ ਕਿਸੇ ਨੇ ਖ਼ਬਰ ਸੁਣਾਈ, ਕਿ ਔਰੰਗਜ਼ੇਬ ਬਹੁਤ ਦੁੱਖ ਪਾ ਕੇ ਮਰਿਆ ਹੈ। ਉਹਦਾ ਸਭ ਖਾਧਾ ਪੀਤਾ ਮੂੰਹ ਦੇ ਰਸਤੇ ਬਾਹਰ ਨਿਕਲਦਾ ਸੀ।

ਗੁਰੂ ਜੀ ਅੱਗੇ 'ਬਘੌਰ' ਜਾ ਪੁੱਜੇ, ਜਿੱਥੇ ਭੀਮ ਨੇ ਕੀਚਕ ਨੂੰ ਮਾਰਿਆ ਸੀ[1]। ਗੁਰੂ ਜੀ ਨਾਲ ਫ਼ੌਜ ਵੇਖ ਕੇ ਸ਼ਹਿਰ ਦੇ ਲੋਕ ਡਰ ਗਏ। ਉਹਨਾਂ ਇਕ ਦੂਤ ਪਤਾ ਲੈਣ ਭੇਜਿਆ। ਗੁਰੂ ਜੀ ਨੇ ਧਰਮ ਸਿੰਘ ਨੂੰ ਭੇਜਿਆ, ਕਿ ਉਹ ਜਾ ਕੇ ਸ਼ਹਿਰ ਨਿਵਾਸੀਆਂ ਨੂੰ ਅਸਲੀਅਤ ਸਮਝਾਵੇ। ਧਰਮ ਸਿੰਘ ਨੇ ਜਾ ਕੇ ਸਭ ਨੂੰ ਗੁਰੂ ਮਹਾਰਾਜ ਬਾਰੇ ਦਸਿਆ, ਕਿ ਹਜ਼ੂਰ ਉਹ ਅਸਥਾਨ ਵੇਖਣ ਆਏ ਹਨ, ਜਿਥੇ ਭੀਮ ਨੇ ਕੀਚਕ ਨੂੰ ਮਾਰਿਆ ਸੀ।

ਗੁਰੂ ਜੀ ਨੇ ਇਕ ਬਾਗ਼ ਵਿਚ ਡੇਰਾ ਕੀਤਾ। ਓਥੋਂ ਆਪ ਉਹ ਅਸਥਾਨ ਵੇਖਣ ਗਏ।

ਗੁਰੂ ਜੀ ਦੇ ਊਠ ਇਕ ਬਾਗ਼ ਲਾਗੇ ਚਰਨ ਗਏ। ਇਸ ਗੱਲ ਤੋਂ ਸਿੰਘਾਂ ਤੇ ਮਾਲੀਆਂ ਵਿਚ ਝਗੜਾ ਹੋ ਗਿਆ। ਫਿਰ ਇਕ ਇਕੱਲਾ ਸਿੰਘ ਲੋਕਾਂ ਦੇ ਕਾਬੂ ਆ ਗਿਆ। ਲੋਕਾਂ ਨੇ ਉਸ ਤੇ ਹਮਲਾ ਕਰ ਦਿਤਾ। ਏਥੋਂ ਝਗੜਾ ਵਧ ਗਿਆ। ਦੋ ਦਿਨ

---

1. ਇਹ ਵਾਰਤਾ 'ਨਾਨਕ ਪ੍ਰਕਾਸ਼' ਵਿਚ ਆ ਚੁਕੀ ਹੈ।

ਸਖ਼ਤ ਲੜਾਈ ਹੋਈ । ਸ਼ਹਿਰ ਨਿਵਾਸੀ ਕੁਛ ਨੱਸ ਗਏ , ਕੁਝ ਕਿਲੇ ਵਿਚ ਜਾ ਵੜੇ । ਸਿੰਘਾਂ ਨੇ ਸ਼ਹਿਰ ਲੁੱਟ ਲਿਆ ।

ਸਿੱਖਾਂ ਨੇ ਉੱਚੇ ਥਾਂ ਤੋਪ ਬੀੜ ਕੇ ਕਿਲੇ ਵਿਚ ਗੋਲੇ ਮਾਰੇ । ਸਖ਼ਤ ਲੜਾਈ । ਬਘੌਰ ਦਾ ਇਕ ਰਾਜਾ ਧਰਮ ਸਿੰਘ ਹਥੋਂ ਮਾਰਿਆ ਗਿਆ । ਫਿਰ ਦੂਸਰਾ ਰਾਜਾ ਸਾਮ੍ਹਣੇ ਆਇਆ ਤੇ ਉਹ ਵੀ ਮਾਰਿਆ ਗਿਆ । ਸਿੰਘਾਂ ਕਿਲਾ ਲੁੱਟ ਲਿਆ ।

ਫਿਰ ਗੁਰੂ ਜੀ ਨੇ ਸਿੰਘਾਂ ਨੂੰ ਵਾਪਸ ਬੁਲਾ ਲਿਆ । ਜੁੱਧ ਬੰਦ ਹੋ ਗਿਆ ।

---

# ਅੰਸੂ ੪੦

(ਬਹਾਦਰ ਸ਼ਾਹ ਨਾਲ ਮੇਲ)

ਬਹਾਦਰ ਸ਼ਾਹ ਅਫ਼ਗਾਨਸਤਾਨ ਵਿਚ ਸੀ । ਔਰੰਗਜ਼ੇਬ ਦੇ ਮਰਨ ਦੀ ਖ਼ਬਰ ਸੁਣ ਕੇ ਇਸ ਪਾਸੇ ਵਾਪਸ ਮੁੜਿਆ । ਉਸਨੇ ਹਾਕਮ ਰਾਏ ਤੇ ਨੰਦਲਾਲ ਨੂੰ ਗੁਰੂ ਜੀ ਪਾਸ ਭੇਜਿਆ । ਦੋਵੇਂ ਬਘੌਰ ਗੁਰੂ ਜੀ ਨੂੰ ਆ ਮਿਲੇ। ਉਹਨਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਕਿਹਾ, 'ਉਸਨੂੰ ਬਾਦਸ਼ਾਹੀ ਤਦ ਦੇਂਦੇ ਹਾਂ, (ਤਾਂ ਮਦਦ ਕਰਦੇ ਹਾਂ) ਜੇ ਉਹ ਵਾਹਦਾ ਕਰੇ,ਕਿ ਆਪਣੇ ਪਿਤਾ ਵਰਗਾ ਝੂਠਾ ਨਹੀਂ ਹੋਵੇਗਾ ।'

ਬਹਾਦਰ ਸ਼ਾਹ ਨੇ ਫਿਰ ਨੰਦ ਲਾਲ ਰਾਹੀਂ ਪੁਛਿਆ, ਕਿ ਗੁਰੂ ਜੀ ਕੀ ਸਵਾਲ ਮਨਵਾਉਣਾ ਚਾਹੁੰਦੇ ਹਨ । ਨੰਦ ਲਾਲ ਫਿਰ ਹਾਜ਼ਰ ਹੋਇਆ । ਗੁਰੂ ਜੀ ਨੇ ਕਿਹਾ, 'ਬਹਾਦਰ ਸ਼ਾਹ ਜੰਗ ਕਰੇ, ਅਸੀਂ ਤਾਰਾ ਆਜ਼ਮ ਨੂੰ ਮਾਰ ਦਿਆਂਗੇ ।'

ਗੁਰੂ ਜੀ ਨੇ ਧਰਮ ਸਿੰਘ ਨੂੰ ਪੰਜ ਸਿੰਘ ਦੇ ਕੇ ਬਹਾਦਰ ਸ਼ਾਹ ਦੀ ਮਦਦ ਵਾਸਤੇ ਤੋਰਿਆ ।

---

# ਅੰਸੂ ੪੧

(ਬਹਾਦਰ ਸ਼ਾਹ ਤੇ ਤਾਰਾ ਆਜ਼ਮ)

ਤਾਰਾ ਆਜ਼ਮ ਨੇ ਤਖ਼ਤ ਸੰਭਾਲ ਲਿਆ, ਸਣੇ ਬਾਈ ਲੱਖ ਫ਼ੌਜ ਤੇ ਦਸ ਹਜ਼ਾਰ ਤੋਪਾਂ ਦੇ । ਪੰਜਾਹ ਹਜ਼ਾਰ ਜ਼ੰਬੂਰੇ ਸਨ ।

ਚੰਬਲ ਨਦੀ ਕੋਲ ਦੋਹਾਂ ਭਰਾਵਾਂ ਦੀ ਲੜਾਈ ਹੋਈ ।[1]

ਬਹਾਦਰ ਸ਼ਾਹ ਦੇ ਪਾਸ ਧਰਮ ਸਿੰਘ ਸੀ ।

ਗੁਰੂ ਜੀ ਦੇ ਕਹਿਣ 'ਤੇ ਬਹਾਦਰ ਸ਼ਾਹ ਨੇ ਲਿਖਤ ਭੇਜ ਦਿਤੀ, ਕਿ ਗੁਰੂ ਜੀ ਦਾ ਇਕ ਸਵਾਲ ਉਹ ਪੂਰਾ ਕਰ ਦੇਵੇਗਾ ।

---

1, 'ਜਾਂਜੋ' ਕੋਲ ਲੜਾਈ ਹੋਈ ਸੀ ।

# ਅੰਸੂ ੪੨

(ਬਹਾਦਰ ਸ਼ਾਹ ਦੀ ਜਿੱਤ)

ਅਗਲੇ ਦਿਨ ਤਾਰਾ ਆਜ਼ਮ ਦੀ ਫ਼ੌਜ ਬਹਾਦਰ ਸ਼ਾਹ ਨੂੰ ਦਬਾਈ ਆ ਰਹੀ ਸੀ। ਬਹਾਦਰ ਸ਼ਾਹ ਤੇ ਧਰਮ ਸਿੰਘ ਨੇ ਅਰਦਾਸ ਕੀਤੀ, ਤਾਂ ਗੁਰੂ ਜੀ ਸ਼ਹੀਦਾਂ ਦੀ ਫ਼ੌਜ ਸਣੇ ਆ ਪਹੁੰਚੇ। ਗੁਰੂ ਜੀ ਦੇ ਤੀਰ ਨਾਲ ਤਾਰਾ ਆਜ਼ਮ ਮਾਰਿਆ ਗਿਆ ਤੇ ਬਹਿਸ਼ਤ ਨੂੰ ਗਿਆ।

---

# ਅੰਸੂ ੪੩

(ਦਿੱਲੀ ਜਾਣਾ)

ਬਹਾਦਰ ਸ਼ਾਹ ਨੇ ਪੰਜਾਂ ਸਿੰਘਾਂ ਨੂੰ ਸਿਰੋਪਾਉ ਦੇ ਕੇ ਤੋਰਿਆ, ਤੇ ਆਪ ਆਗਰੇ ਨੂੰ ਤੁਰ ਪਿਆ।

ਗੁਰੂ ਜੀ ਚਲਦੇ ਚਲਦੇ ਦਿਲੀ ਤੋਂ ਜਮਨਾ ਪਾਰ ਆ ਉਤਰੇ। ਸਿੰਘਾਂ ਦੇ ਕਹਿਣ ਤੇ ਅਗਲੇ ਦਿਨ ਬੇੜੀਆਂ ਤੇ ਚੜ੍ਹ ਕੇ 'ਮੋਤੀ ਬਾਗ' ਆ ਉਤਰੇ। ਕੁਛ ਸਮੇਂ ਪਿਛੋਂ ਸਭ ਫੇਰ ਆਪਣੇ ਡੇਰੇ ਜਾ ਉਤਰੇ।

ਜਿਥੇ ਨੌਂਵੇਂ ਪਾਤਸ਼ਾਹ ਦਾ ਸਸਕਾਰ ਹੋਇਆ ਸੀ—ਰਕਾਬ ਗੰਜ—ਗੁਰੂ ਜੀ ਦੇ ਹੁਕਮ ਨਾਲ ਓਥੇ ਗੁਰਦੁਆਰਾ ਬਣਾਇਆ ਗਿਆ।

ਗੁਰੂ ਜੀ ਨੇ ਦਖਣ ਜਾਣ ਬਾਰੇ ਕਿਹਾ, ਤਾਂ ਦਿੱਲੀ ਦੀ ਸੰਗਤ ਨੇ ਬੇਨਤੀ ਕੀਤੀ, ਕਿ ਏਥੇ ਵੀ ਕਿਸੇ ਨੂੰ ਛਡ ਜਾਉ। (ਉਹਨਾਂ ਦਾ ਇਸ਼ਾਰਾ ਮਾਤਾ ਸੁੰਦਰੀ ਜੀ ਵੱਲ ਸੀ।) ਸੁੰਦਰੀ ਜੀ ਪੁੱਤਰ ਨੂੰ ਯਾਦ ਕਰ ਕਰ ਬਹੁਤ ਵੈਰਾਗ ਕਰਦੇ ਸਨ।

---

# ਅੰਸੂ ੪੪

(ਸੁੰਦਰੀ ਜੀ ਦਾ ਪਾਲਕ ਪੁੱਤਰ)

ਇਕ ਸੁਨਿਆਰਾ ਸਿੱਖ ਹਰ ਸਮੇਂ ਗੁਰੂ ਜੀ ਪਾਸੋਂ ਪੁੱਤਰ ਦੀ ਮੰਗ ਕਰਿਆ ਕਰਦਾ। ਇਕ ਦਿਨ ਉਹ ਗੁਰੂ ਜੀ ਦੇ ਨਾਲ ਜਾ ਰਿਹਾ ਸੀ।

"ਤ੍ਰਿਯਾ ਵਹਿਰ ਇਕ ਬਾਰਕ ਗੇਰਾ।
ਗਮਨਤਿ ਪੰਥ[1] ਗੁਰੂ ਤਬ ਹੇਰਾ।੧੬।
ਸੁਨਿਆਰੇ ਸਿਖ ਸਨ ਫੁਰਮਾਯੋ।
ਜਾਚਤਿ ਪੁੱਤ੍ਰ, ਅਚਾਨਕ ਪਾਯੋ।...੧੭।"

---

1. ਰਾਹ ਜਾਂਦਿਆਂ।

ਸਿੱਖ ਨੇ ਕਿਹਾ, 'ਮਹਾਰਾਜ ! ਇਸਨੂੰ ਦੁੱਧ ਕਿਥੋਂ ਚੁੰਘਾਵਾਂਗਾ ।'

ਗੁਰੂ ਜੀ ਨੇ ਕਿਹਾ, 'ਵਾਹਿਗੁਰੂ ਕਹਿ ਕੇ ਆਪਣੀ ਪਤਨੀ ਦੇ ਥਣ ਧੋ ਦੇਵੀਂ, ਦੁੱਧ ਆ ਜਾਵੇਗਾ ।'

ਸਿੱਖ ਨੇ ਉਹ ਬੱਚਾ ਪਾਲ ਲਿਆ । ਉਹ ਪੰਜ ਸਾਲ ਦਾ ਹੋ ਗਿਆ । ਸੁੰਦਰੀ ਜੀ ਨੇ ਵੇਖ ਕੇ ਕਿਹਾ, 'ਇਹ ਬੱਚਾ ਮੇਰੇ ਅਜੀਤ ਸਿੰਘ ਵਰਗਾ ਹੈ । ਆਪ ਨੇ ਮੈਨੂੰ ਦਿੱਲੀ ਛਡਣਾ ਹੈ, ਤਾਂ ਇਹ ਬਾਲਕ ਮੈਨੂੰ ਦੇ ਦਿਹੋ, ਮੈਂ ਇਸ ਨਾਲ ਦਿਲ-ਪਰਚਾ ਲਵਾਂਗੀ ।'

ਗੁਰੂ ਜੀ ਨੇ ਕਿਹਾ, 'ਇਹ ਤੁਹਾਡੇ ਵਾਸਤੇ ਦੁਖਦਾਈ ਹੋਵੇਗਾ ।'

ਸੁੰਦਰੀ ਜੀ ਨੇ ਉਹ ਬਾਲਕ ਲੈ ਕੇ ਪੁੱਤਰ ਬਣਾ ਲਿਆ, ਤੇ ਉਸਦਾ ਨਾਮ 'ਅਜੀਤ ਸਿੰਘ' ਰਖਿਆ ।

ਫਿਰ ਗੁਰੂ ਜੀ ਨੇ ਸਾਹਿਬ ਦੇਵਾਂ ਜੀ ਨੂੰ ਵੀ ਦਿੱਲੀ ਰਹਿਣ ਵਾਸਤੇ ਕਿਹਾ, ਪਰ ਉਹਨਾਂ ਨਾਲ ਜਾਣ ਦੀ ਹੀ ਜ਼ਿਦ ਕੀਤੀ ।

ਏਸੇ ਸਮੇਂ ਬਹਾਦਰ ਸ਼ਾਹ ਦਾ ਇਕ ਉਮਰਾਉ ਆਇਆ, ਤੇ ਬਹਾਦਰ ਸ਼ਾਹ ਵੱਲੋਂ ਦਰਸ਼ਨ ਦੇਣ ਦੀ ਬੇਨਤੀ ਕੀਤੀ ।

---

# ਅੰਸੂ ੪੫

(ਆਗਰੇ ਪੁੱਜਣਾ)

ਮਾਤਾ ਸੁੰਦਰੀ ਜੀ ਨੂੰ ਦਿੱਲੀ ਛੱਡ ਕੇ ਗੁਰੂ ਜੀ ਤੁਰ ਪਏ । ਮਾਤਾ ਸਾਹਿਬ ਦੇਵਾਂ ਜੀ ਨਾਲ ਗਏ ।

ਮਥਰਾ ਪਹੁੰਚ ਕੇ ਗੁਰੂ ਜੀ ਨੇ 'ਸੂਰਜ ਕੁੰਡ' ਡੇਰਾ ਕੀਤਾ । ਅਗਲੇ ਦਿਨ ਗੁਰਦੇਵ ਨੇ ਉਹ ਸਾਰੇ ਅਸਥਾਨ ਵੇਖੇ, ਜੋ ਭਗਵਾਨ ਕ੍ਰਿਸ਼ਨ ਨਾਲ ਸੰਬੰਧਤ ਸਨ । ਫਿਰ ਬਾਂਦਰਾਂ ਨੂੰ ਮਿਠਿਆਈ ਪਾ ਕੇ ਉਹਨਾਂ ਦਾ ਤਮਾਸ਼ਾ ਵੇਖਿਆ ।

ਅਗਲੇ ਦਿਨ ਚਲਦਿਆਂ ਰਸਤੇ ਵਿਚ ਪਿਆਸ ਲੱਗੀ, ਤਾਂ ਗੁਰੂ ਜੀ ਨੇ ਇਕ ਸਿੱਖ ਨੂੰ ਪਾਣੀ ਲੈਣ ਭੇਜਿਆ । ਸਿੱਖ ਨੇ ਪਾਣੀ ਲਿਆ ਕੇ ਕਿਹਾ, 'ਮਹਾਰਾਜ ! ਬੜੇ ਸੁੱਚਮ ਵਾਲੇ ਘਰੋਂ ਪਾਣੀ ਲਿਆਂਦਾ ਹੈ । ਇਕ ਪੰਡਤਾਣੀ ਸੀ, ਜਿਸਦੇ ਘਰ ਕੋਈ ਬਾਲ ਬੱਚਾ ਨਹੀਂ ਸੀ ।'

ਗੁਰੂ ਜੀ ਨੇ ਉਹ ਪਾਣੀ ਡੁਹਲ ਦਿਤਾ । ਹਜ਼ੂਰ ਨੇ ਕਿਹਾ, 'ਗ੍ਰਿਸਤੀ ਦਾ ਉਹ ਘਰ ਸੁੱਚਾ ਹੁੰਦਾ ਹੈ, ਜਿੱਥੇ ਬਾਲ ਬੱਚਾ ਹੋਵੇ ।'

ਅਗਲੇ ਪਿੰਡ ਪਹੁੰਚ ਕੇ ਗੁਰੂ ਜੀ ਨੇ ਖੂਹ ਤੋਂ ਪਾਣੀ ਪੀਤਾ ।

---

# ਅੰਸੂ ੪੬

(ਆਗਰੇ ਸ਼ਾਹ ਨਾਲ ਮੇਲ)

ਗੁਰੂ ਜੀ ਆਗਰੇ ਨੇੜੇ ਇਕ ਬਾਗ਼ ਵਿਚ ਜਾ ਉੱਤਰੇ ।

'ਖ਼ਾਨਖ਼ਾਨਾ' ਦਾ ਆਦਮੀ ਆਇਆ । ਉਸਨੇ ਗੁਰੂ ਜੀ ਨੂੰ ਯਾਦ ਕੀਤਾ । ਗੁਰੂ ਜੀ ਅਗੇਰੇ ਇਕ ਹੋਰ ਬਾਗ਼ ਵਿਚ ਜਾ ਉਤਰੇ । ਏਥੇ ਹਾਜ਼ਰ ਹੋ ਕੇ 'ਖ਼ਾਨ ਖਾਨਾ' ਨੇ ਚਰਨ ਪਰਸੇ । ਗੁਰੂ ਜੀ ਦੀ ਕਿਰਪਾ ਨਾਲ 'ਖ਼ਾਨਖਾਨਾ' ਦਾ ਪੇਟ ਦਾ ਰੋਗ ਸਦਾ ਵਾਸਤੇ ਦੂਰ ਹੋ ਗਿਆ ।

ਬਾਦਸ਼ਾਹ ਦਾ ਇਕ ਅਹਿਲਕਾਰ ਆਇਆ । ਉਸ ਬੇਨਤੀ ਕੀਤੀ, ਕਿ ਬਾਦਸ਼ਾਹ ਹਜ਼ੂਰ ਦੇ ਦਰਸ਼ਨ ਕਰਨਾ ਚਾਹੁੰਦਾ ਹੈ ।

ਗੁਰੂ ਜੀ ਸਿੰਘਾਂ ਨੂੰ ਨਾਲ ਲੈ ਕੇ ਚੱਲੇ । ਨੇੜੇ ਜਾ ਕੇ ਬਾਕੀ ਸਿੰਘਾਂ ਨੂੰ ਬਾਹਰ ਖਲ੍ਹਾਰ ਦਿਤਾ, ਤੇ ਸਾਹਿਬ ਸਿੰਘ ਨੂੰ ਨਾਲ ਲੈ ਕੇ ਮਹਾਰਾਜ ਅੰਦਰ ਗਏ ।

ਬਾਦਸ਼ਾਹ ਨੇ ਉੱਠ ਕੇ ਚਰਨੀ ਹੱਥ ਲਾਇਆ । ਗੁਰੂ ਜੀ ਨੇ ਕੰਡ ਤੇ ਥਾਪੀ ਦਿਤੀ ਬਾਦਸ਼ਾਹ ਨੇ ਉਹ ਤੀਰ ਮੰਗਵਾ ਕੇ ਗੁਰੂ ਜੀ ਦੇ ਤੀਰਾਂ ਨਾਲ ਮਿਲਾਏ, ਜਿੰਨ੍ਹਾਂ ਨਾਲ ਤਾਰਾ ਆਜ਼ਮ ਮਰਿਆ ਸੀ । ਉਹ ਤੀਰ ਗੁਰੂ ਜੀ ਦੇ ਤੀਰਾਂ ਨਾਲ ਮਿਲ ਗਏ । ਗੁਰੂ ਜੀ ਦੇ ਤੀਰਾਂ ਨਾਲ ਸੋਨਾ ਹੁੰਦਾ ਸੀ ।

ਬਾਦਸ਼ਾਹ ਨੇ ਗੁਰੂ ਜੀ ਨੂੰ ਉੱਚੇ ਅਸਥਾਨ ਤੇ ਆਦਰ ਨਾਲ ਬਿਠਾਇਆ । ਇਕ ਸੁੰਦਰ ਹੀਰਿਆਂ ਜੜੀ ਕਲਗ਼ੀ, ਦੁਸ਼ਾਲੇ, ਬਸਤਰ ਤੇ ਇਕ ਬਹੁਤ ਕੀਮਤੀ 'ਧੁਖਧੁਖੀ'[1] ਗੁਰੂ ਜੀ ਦੀ ਭੇਟਾ ਕੀਤੀ । ਫਿਰ ਬਾਦਸ਼ਾਹ ਨੇ ਬੇਨਤੀ ਕੀਤੀ, ਕਿ ਚੁਮਾਸਾ ਏਥੇ ਹੀ ਗੁਜ਼ਾਰਨ ਦੀ ਕਿਰਪਾ ਕਰੋ ।

ਗੁਰੂ ਜੀ ਦੇ ਹੁਕਮ ਅਨਸਾਰ ਸਾਹਿਬ ਸਿੰਘ ਸਾਰੀਆਂ ਵਸਤੂ ਉਠਾ ਕੇ ਲੈ ਗਿਆ। ਗੁਰੂ ਜੀ ਵਾਪਸ ਆਪਣੇ ਡੇਰੇ ਆ ਗਏ ।

ਇਕ ਸੁਨਿਆਰਾ ਸਣੇ ਪਰਵਾਰ ਦਰਸ਼ਨ ਹਿਤ ਆਇਆ ।

---

# ਅੰਸੂ ੪੭

(ਨੌਨਿਧ ਖੱਤਰੀ—ਕੇਸਾਂ ਬਾਰੇ)

'ਨੌਨਿਧ' ਖੱਤਰੀ ਸੰਗਤ ਨੂੰ ਨਾਲ ਲੈ ਕੇ ਗੁਰੂ ਜੀ ਦੀ ਸ਼ਰਣ ਆਇਆ, ਤੇ ਭੇਟਾ ਧਰੀਆਂ । ਉਸ ਨੇ ਸਵਾਲ ਕੀਤਾ, ਕਿ ਆਪ ਕੇਸ ਕਿਉਂ ਰਖਾਉਂਦੇ ਹੋ । ਗੁਰੂ ਜੀ ਨੇ ਕਿਹਾ, ਧਰਮ ਵਿਚ ਕੇਸ ਰੱਖਣੇ ਜ਼ਰੂਰੀ ਹਨ ।

---

1. ਧੁਖਧੁਖੀ=ਹੌਲਦਲੀ, ਸੁੰਦਰ ਗਹਿਣਾ, ਜੋ ਕੈਂਠੇ 'ਅਨਾਮ' ਵਾਂਗ ਗਲ ਵਿਚ ਲਟ-ਕਾਇਆ ਜਾਂਦਾ ਹੈ ।

ਗੁਰੂ ਜੀ ਨੇ ਕਿਹਾ, 'ਮੁਕਤਸਰ ਦੇ ਜੰਗ ਪਿੱਛੋਂ ਕਸੂਰ ਦੇ ਹੁਸੈਨ ਖ਼ਾਂ ਨੇ ਯਾਰ ਮੁਹੰਮਦ ਨੂੰ ਭੇਜਿਆ, ਪਰ ਉਹਦੇ ਦਿਲ ਵਿਚ ਖੋਟ ਸੀ। ਉਸ ਦੇ ਸਵਾਲ ਦੇ ਉਤਰ ਵਿਚ ਅਸਾਂ ਕਿਹਾ ਸੀ, ਕਿ ਪਹਿਲੇ ਹਿੰਦੂ ਮੁਸਲਮਾਨ ਸਾਰੇ ਕੇਸ ਰੱਖਦੇ ਸਨ।

ਫਿਰ ਗੁਰੂ ਜੀ ਨੇ 'ਇਬਰਾਹੀਮ ਖਲੀਲੱਲਾਹ' (ਅੱਲਾਹ ਦਾ ਦੋਸਤ) ਦੀ ਕਹਾਣੀ ਸੁਣਾਈ। ਇਬਰਾਹੀਮ ਜੀ ਇਕ ਔਰਤ 'ਤੇ ਮੋਹਤ ਹੋ ਗਏ। ਔਰਤ ਨੇ ਸ਼ਰਤ ਰੱਖੀ, ਕਿ ਪਹਿਲੀ ਨੂੰ ਤਲਾਕ ਦੇ ਦਿਹੋ, ਮੈਂ ਤਾਂ ਤੁਹਾਡੇ ਨਾਲ ਵਿਆਹ ਕਰਾਵਾਂਗੀ। ਇਬਰਾਹੀਮ ਜੀ ਨੇ ਪਹਿਲੀ ਨੂੰ ਤਲਾਕ ਦੇ ਕੇ ਨਵੀਂ ਨਾਲ ਨਕਾਹ ਕਰਾ ਲਿਆ। ਪਰ ਸਮਾਂ ਪਾ ਕੇ ਇਬਰਾਹੀਮ ਜੀ ਨੇ ਫਿਰ ਪਹਿਲੀ ਪਤਨੀ ਨਾਲ ਗ੍ਰਿਸਤ ਕੀਤੀ। ਇਸ ਵਾਸਤੇ ਦੂਸਰੀ ਨੇ ਕਿਹਾ, ਤੁਸਾਂ ਸ਼ਰ੍ਹਾ ਦੇ ਉਲਟ ਕੀਤਾ ਹੈ, ਇਸ ਵਾਸਤੇ ਸਜ਼ਾਵਾਰ ਹੋ। ਦੂਸਰੀ ਨੇ ਕਿਹਾ, ਜਿਹੜੇ ਅੰਗ ਤੁਸਾਂ ਤਲਾਕ ਦਿਤੀ ਇਸਤਰੀ ਨਾਲ ਛੁਹਾਏ ਹਨ, ਉਹ ਕੱਟ ਦਿਹੋ।

ਅੰਤ ਸਜ਼ਾ ਵਿਚ ਰਿਆਇਤ ਕਰ ਦਿਤੀ ਗਈ। ਹੱਥ ਕੱਟਣ ਦੀ ਥਾਂ ਕੁੜਤੇ ਦੀਆਂ ਬਾਂਹਾਂ ਕੱਟ ਦਿਤੀਆਂ। ਗੁਪਤ ਅੰਗ ਕੱਟਣ ਦੀ ਥਾਂ ਸੁੰਨਤ ਕਰ ਦਿਤੀ, ਛਾਤੀ ਦੇ ਵਾਲ, ਮੁੱਛਾਂ ਤੇ ਸਿਰ ਦੇ ਵਾਲ ਕੱਟ ਦਿਤੇ। ਓਥੋਂ ਸ਼ਰ੍ਹਾ ਤੁਰ ਪਈ।

('ਕਸਸੁੱਲਅੰਬੀਆ' ਵਿਚ ਇਹ ਕਹਾਣੀ ਇਉਂ ਲਿਖੀ ਹੈ: 'ਸਾਰਾ ਖ਼ਾਤੂਨ' ਸ਼ਾਹਿ ਸ਼ਾਮ ਦੀ ਬੇਟੀ ਸੀ, ਜਿਸ ਨੇ ਹਜ਼ਰਤ ਇਬਰਾਹੀਮ ਨਾਲ ਸ਼ਾਦੀ ਕੀਤੀ। ਸਾਰਾ ਖ਼ਾਤੂਨ ਦੀ ਅਜ਼ਮਤ ਵੇਖ ਕੇ 'ਨਮਰੂਦ' ਨੇ 'ਹਾਜਰਾ' ਉਸ ਨੂੰ ਗੋਲੀ ਵਜੋਂ ਦਿਤੀ। ਇਬਰਾਹੀਮ ਦਾ ਸੰਬੰਧ ਗੋਲੀ 'ਹਾਜ਼ਰਾ' ਨਾਲ ਹੋ ਗਿਆ, ਜਿਸ ਵਿਚੋਂ 'ਇਸਮਾਈਲ' ਪੈਦਾ ਹੋਇਆ ਹਾਜਰਾ ਨਾਲ ਨਕਾਹ ਨਹੀਂ ਸੀ,ਇਸ ਵਾਸਤੇ ਸਾਰਾ ਖ਼ਾਤੂਨ ਨੇ ਸਜ਼ਾ ਵਜੋਂ ਇਬਰਾਹੀਮ ਦੀ ਸੁੰਨਤ ਕਰ ਦਿਤੀ, ਜੋ ਪਿਛੋਂ ਇਸਲਾਮੀ ਸ਼ਰ੍ਹਾ ਬਣ ਗਈ। ਇਬਰਾਹੀਮ ਨੇ ਖ਼ੁਦਾ ਦੇ ਨਾਮ ਤੇ ਇਸਮਾਈਲ ਦੀ ਕੁਰਬਾਨੀ ਦਿਤੀ। ਇਸਮਾਈਲ ਦੀ ਅੰਸ ਵਿਚੋਂ ਹਜ਼ਰਤ ਮੁਹੰਮਦ ਸਾਹਿਬ ਹੋਏ। ਸਾਰਾ ਖ਼ਾਤੂਨ ਵਿਚੋਂ ਪਿੱਛੋਂ 'ਇਸਹਾਕ' ਹੋਇਆ। 'ਅੰਜੀਲ' ਵਿਚ 'ਇਸਹਾਕ' ਦੀ ਕੁਰਬਾਨੀ ਦਿਤੀ ਮੰਨੀ ਹੈ, ਇਸਮਾਈਲ ਦੀ ਨਹੀਂ।)

ਹਿੰਦੂਆਂ ਦੇ ਕੇਸ ਕਟਾਉਣ ਬਾਰੇ ਦੱਸਿਆ, ਕਿ ਪਰਸਰਾਮ ਨੇ ਛੱਤਰੀਆਂ ਦਾ ਨਾਸ ਕੀਤਾ। ਛੱਤਰੀ ਪੂਰੀ ਤਰਾਂ ਹਾਰ ਗਏ, ਤਾਂ ਉਹਨਾਂ ਦੇ ਸਿਰ ਮੁੰਨ ਦਿਤੇ। ਫਿਰ ਕਲਜੁਗ ਵਿਚ 'ਨੰਦ' ਰਾਜੇ ਹੋਏ। ਉਹਨਾਂ ਸਾਰੇ ਪੰਡਤਾਂ ਦੇ ਸਿਰ ਮੁੰਨ ਦਿਤੇ। ਕਿਉਂਕਿ ਕੇਸਾਂ ਤੋਂ ਬਿਨਾਂ ਦੇਵਤੇ ਪਰਸੰਨ ਨਹੀਂ ਕੀਤੇ ਜਾ ਸਕਦੇ।

---

# ਅੰਸੂ ੪੮

(ਅਸਲੀ ਕਰਾਮਾਤ)

ਇਕ ਦਿਨ 'ਖ਼ਾਨ ਖ਼ਾਨਾ' ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਉਸ ਨੇ ਸ਼ਰਧਾ

ਨਾਲ ਬੜਾ ਆਦਰ ਕੀਤਾ ।

ਸਰਹਿੰਦ ਦੇ ਇਕ ਸੱਯਦ ਨੇ 'ਕਰਾਮਾਤ' ਬਾਰੇ ਸਵਾਲ ਕੀਤਾ । ਗੁਰੂ ਜੀ ਨੇ ਕਿਹਾ 'ਬਹਾਦਰ ਸ਼ਾਹ ਦਾ ਬਚਨ ਹੀ ਕਰਾਮਾਤ ਹੈ । ਕਿਸੇ ਨੂੰ ਪੰਜ ਹਜ਼ਾਰੀ ਅਫ਼ਸਰ ਬਣਾ ਦੇਵੇ, ਕਿਸੇ ਨੂੰ ਹਟਾ ਕੇ ਕੰਗਾਲ ਕਰ ਦੇਵੇ ।'

ਸੱਯਦ ਨੇ ਪੁੱਛਿਆ, 'ਤੁਸੀਂ ਵੀ ਕਰਾਮਾਤ ਰਖਦੇ ਹੋ ।'

ਗੁਰੂ ਜੀ ਨੇ ਮੋਹਰ ਵਿਖਾ ਕੇ ਕਿਹਾ, 'ਇਹ ਵੀ ਕਰਾਮਾਤ ਹੈ । ਧਨ ਬਹੁਤ ਕੁਛ ਕਰ ਸਕਦਾ ਹੈ ।'

ਸੱਯਦ ਨੇ ਪੁਛਿਆ, 'ਤੁਹਾਡੇ ਵਿਚ ਕੀ ਕਰਾਮਾਤ ਹੈ ?'

ਗੁਰੂ ਜੀ ਨੇ ਤਲਵਾਰ ਕਢ ਕੇ ਕਿਹਾ, 'ਇਹ ਵੀ ਕਰਾਮਾਤ ਹੈ । ਇਕ ਪਲ ਵਿਚ ਤੇਰਾ ਸਿਰ ਉਤਾਰ ਦੇਵੇਗੀ ।'

ਫਿਰ ਗੁਰੂ ਜੀ ਆਪਣੇ ਡੇਰੇ ਵਾਪਸ ਆ ਗਏ ।

ਕੁਛ ਪਠਾਣਾਂ ਨੇ ਕਾਜ਼ੀ ਕੋਲ ਸ਼ਕਾਇਤ ਕੀਤੀ, ਕਿ ਅਸਾਂ ਗੁਰੂ ਜੀ ਤੋਂ ਕੁਛ ਬਕਾਇਆ ਲੈਣਾ ਹੈ । ਕਾਜ਼ੀ ਨੇ ਗੁਰੂ ਜੀ ਦੇ ਨਾਮ 'ਇਲਾਮ'[1] ਜਾਰੀ ਕਰ ਦਿਤਾ । ਗੁਰੂ ਜੀ ਨੇ ਉਹ ਕਾਗ਼ਜ਼ ਪਾੜ ਕੇ ਸੁੱਟ ਦਿਤਾ । ਕਾਜ਼ੀ ਨੇ ਬਾਦਸ਼ਾਹ ਕੋਲ ਸ਼ਕਾਇਤ ਕੀਤੀ, ਤਾਂ ਬਾਦਸ਼ਾਹ ਕਾਜ਼ੀ ਨੂੰ ਗੁੱਸੇ ਹੋਇਆ, ਕਿ ਗੁਰੂ ਜ਼ਾਤਿ ਇਲਾਹੀ ਹਨ । ਤੂੰ ਉਹਨਾਂ ਦੇ ਨਾਮ ਸੰਮਣ ਕਿਉਂ ਜਾਰੀ ਕੀਤਾ ।

ਰਾਜਾ ਜੈ ਸਿੰਘ ਸਵਾਈ ਤੇ ਰਾਜਾ ਅਜੀਤ ਸਿੰਘ ਸ਼ਰਣ ਆਏ ਤੇ ਭੇਟਾ ਧਰੀਆਂ । ਗੁਰੂ ਜੀ ਨੇ ਉਪਦੇਸ਼ ਵਜੋਂ ਕਿਹਾ,

"ਸ੍ਰੀ ਮੁਖ ਤੇ ਫੁਰਮਾਯੋ ਭੇਤ ।
'ਤਨੁਜਾ ਤੁਰਕਨ ਕੋ ਤੁਮ ਦੇਤਿ ।
ਇਸ ਤੇ ਪਰੇ ਨ ਔਗੁਨ ਔਰ ।
ਕਛਵਾਹੇ, ਹਾਂਡੇ, ਰਾਠੌਰ ।੪੨।"

ਰਾਜਾ ਜੈ ਸਿੰਘ ਨੂੰ ਗੁਰੂ ਜੀ ਨੇ ਢਾਲ ਤੇ ਤਲਾਵਰ ਬਖ਼ਸ਼ੀ ।

ਰਾਜਾ ਅਜੀਤ ਸਿੰਘ ਨੂੰ ਤੀਰਾਂ ਦਾ ਭੱਥਾ ਤੇ ਕਮਾਨ (ਧਨਖ) ਬਖ਼ਸ਼ਿਆ ।

---

# ਅੰਸੂ ੪੯

(ਬਾਦਸ਼ਾਹ ਨੂੰ ਉਪਦੇਸ਼)

ਜਵਾਹਰ ਸਿੰਘ ਜੜੀਆ ਤੇ ਉਸ ਦੀ ਜਵਾਨ ਲੜਕੀ ਗੁਰੂ ਜੀ ਦੇ ਦਰਸ਼ਨ ਨੂੰ ਆਏ । ਏਸੇ ਸਮੇਂ ਸੈਰ ਕਰਦਾ ਬਾਦਸ਼ਾਹ ਬਹਾਦਰ ਸ਼ਾਹ ਵੀ ਆ ਗਿਆ । ਉਹ ਉਸ ਕੰਨਿਆਂ ਤੇ ਮੋਹਤ ਹੋ ਗਿਆ ।

---

1. (ਅਰਬੀ:) ਇਅਲਾਮ ਇਸ਼ਤਿਹਾਰ, ਸੰਮਣ ।

ਬਾਦਸ਼ਾਹ ਨੇ ਕਿਹਾ, 'ਸਾਡੇ ਮਜ਼ਹਬ ਮੁਤਾਬਕ ਜੋ ਕਲਮਾਂ ਪੜ੍ਹ ਲਵੇ, ਉਹ ਦੋਜ਼ਖ਼ ਵਿਚ ਨਹੀਂ ਜਾਂਦਾ।'

"ਸਨਿ ਗੁਰ ਕਹਯੋ, 'ਨ ਇਮ ਬਨਿ ਆਵੈ।
ਜਥਾ ਕਰਮ ਕਰਿ, ਤਥਾ ਸੁ ਪਾਵੈ।
ਕਲਮਾ ਪਢਹਿ, ਕਮਾਵੈ ਖੋਟ।
ਤਿਸ ਕੋ ਸੰਕਟ ਨਰਕ ਨ ਛੋਟ।'੧੦।"

ਉਪਦੇਸ਼ ਵਜੋਂ ਗੁਰੂ ਜੀ ਨੇ ਇਕ ਰੁਪਇਆ ਦੇ ਕੇ ਨੌਕਰ ਭੇਜਿਆ, ਕਿ ਬਜ਼ਾਰ ਵਿਚੋਂ ਭਾਨ ਲੈ ਆਓ। ਰੁਪੈ ਉਪਰ ਕਲਮਾ ਲਿਖਿਆ ਹੋਇਆ ਸੀ, ਤੇ 'ਹਿਜਰੀ'[1] ਸੰਨ ਵੀ ਲਿਖਿਆ ਹੋਇਆ ਸੀ। ਪਰ ਉਹ ਰੁਪਇਆ ਖੋਟਾ ਸੀ। ਕਿਸੇ ਨੇ ਭਾਨ ਨਾ ਦਿਤਾ। ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ, 'ਇਸ ਰੁਪੈ ਉਤੇ ਕਲਮਾ ਲਿਖਿਆ ਹੋਇਆ ਹੈ, ਪਰ ਇਹ ਖੋਟਾ ਹੈ। ਜੇ ਕਲਮਾ ਖੋਟੇ ਰੁਪੈ ਨੂੰ ਖਰਾ ਨਹੀਂ ਕਰ ਸੱਕਿਆ, ਤਾਂ ਗੁਨਾਹਗਾਰ ਨੂੰ ਬਹਿਸ਼ਤ ਵਿਚ ਕਿਵੇਂ ਲੈ ਜਾਵੇਗਾ।'

ਫਿਰ ਗੁਰੂ ਜੀ ਨੇ ਬਾਦਸ਼ਾਹ ਨੂੰ ਪੁੱਛਿਆ, 'ਤੇਰੀ ਨਜ਼ਰ ਇਸ ਲੜਕੀ ਉਤੇ ਹੈ।'

ਬਾਦਸ਼ਾਹ ਨੇ ਮੰਨ ਲਿਆ। ਗੁਰੂ ਜੀ ਨੇ ਕਿਹਾ, 'ਸ਼ਾਮ ਨੂੰ ਅਸੀਂ ਇਹ ਲੜਕੀ ਤੇਰੇ ਪਾਸ ਭੇਜ ਦਿਆਂਗੇ।'

ਬਾਦਸ਼ਾਹ ਆਪਣਾ ਇਕ ਆਦਮੀ ਛਡ ਗਿਆ।

ਪਿਛੋਂ ਉਸ ਲੜਕੀ ਨੇ ਕਿਹਾ, 'ਮਹਾਰਾਜ! ਆਪ ਨੇ ਇਹ ਬਚਨ ਕੀ ਕਰ ਦਿਤਾ ਆਪ ਤਾਂ ਲੋਕਾਂ ਦੇ ਧਰਮ ਦੀ ਰੱਖਿਆ ਕਰਦੇ ਹੋ, ਫਿਰ ਮੇਰਾ ਧਰਮ ਕਿਉਂ ਨਾਸ ਕਰਨਾ ਚਾਹੁੰਦੇ ਹੋ?'

ਗੁਰੂ ਜੀ ਨੇ ਕਿਹਾ, 'ਤੇਰੇ ਧਰਮ ਦੇ ਅਸੀਂ ਰਾਖੇ ਹਾਂ। ਤੂੰ ਨਿਸਚਿੰਤ ਹੋ ਕੇ ਜਾਹ।'

ਗੁਰੂ ਜੀ ਨੇ ਆਪਣਾ ਇਕ ਸਿੱਖ ਵੀ ਨਾਲ ਤੋਰ ਦਿਤਾ, ਇਕ ਆਦਮੀ ਨਾਲ ਬਾਦਸ਼ਾਹ ਦਾ ਸੀ।

ਬਾਦਸ਼ਾਹ ਦੇ ਨੇੜੇ ਪਹੁੰਚੇ, ਤਾਂ ਉਸ ਨੇ ਵੇਖਿਆ, ਕਿ ਉਸ ਲੜਕੀ ਦੇ ਨਾਲ ਦੋ ਸ਼ੇਰ ਹਨ, ਜਿੰਨ੍ਹਾਂ ਨੂੰ ਉਹ ਕੰਨਾਂ ਤੋਂ ਫੜ ਕੇ ਲਈ ਆ ਰਹੀ ਹੈ। ਡਰ ਕੇ ਬਾਦਸ਼ਾਹ ਨੇ ਨਕਰਾਂ ਨੂੰ ਹੁਕਮ ਦਿਤਾ, ਕਿ ਇਸ ਨੂੰ ਹੁਣੇ ਵਾਪਸ ਭੇਜ ਦਿਹੋ।

ਲੜਕੀ ਵਾਪਸ ਗੁਰੂ ਜੀ ਦੇ ਚਰਨਾਂ 'ਤੇ ਆ ਡਿਗੀ, ਕਿ ਮਹਾਰਾਜ ਨੇ ਮੇਰਾ ਧਰਮ ਬਚੱਾ ਲਿਆ ਹੈ।

(ਦਸੋ, ਇਸ ਸਾਖੀ ਦਾ ਸਿੱਖੀ ਪ੍ਰਚਾਰ ਨਾਲ ਕੋਈ ਸੰਬੰਧ ਹੈ? ਇਹ ਗੁਰੂ ਜੀ ਦੀ

---

2. (ਜਿਸ ਦਿਨ ਮੁਹੰਮਦ ਸਾਹਿਬ ਮੱਕੇ ਤੋਂ ਹਿਜਰਤ ਕਰ ਕੇ (ਛੱਡ ਕੇ) ਮਦੀਨੇ ਗਏ ਉਸ ਦਿਨ ਤੋਂ ਸੰਨ ਹਿਜਰੀ ਸ਼ੁਰੂ ਹੁੰਦਾ ਹੈ। ਇਹ ਚੰਦ ਦੇ ਹਿਸਾਬ ਤੇ ਚਲਦਾ ਹੈ। ਸਾਡੇ ਸਾਲ ਨਾਲੋਂ ਹਿਜਰੀ ਸਾਲ ਛੋਟਾ ਹੁੰਦਾ ਹੈ।)

ਵਡਿਆਈ ਹੈ, ਜਾਂ ਨਿੰਦਿਆ ।)

---

# ਅੰਸੂ ੫੦

(ਸ਼ੇਰ ਦਾ ਸ਼ਕਾਰ)

ਬਾਦਸ਼ਾਹ ਨੇ 'ਖ਼ਾਨ ਖ਼ਾਨਾ' ਨੂੰ ਭੇਜਿਆ, ਕਿ ਬਹੁਤ ਸਾਰੇ ਹਿੰਦੂ 'ਪੁਸ਼ਕਰ' ਤੀਰਥ ਤੇ ਇਸ਼ਨਾਨ ਕਰਨ ਗਏ ਹਨ । ਪਤਾ ਕਰੋ, ਗੁਰੂ ਜੀ ਵੀ ਗਏ ਹਨ, ਜਾਂ ਨਹੀਂ ।

'ਖ਼ਾਨ ਖ਼ਾਨਾ' ਨੇ ਜਾ ਕੇ ਪੁਛਿਆ, ਤਾਂ ਗੁਰੂ ਜੀ ਨੇ ਕਿਹਾ, ਉਹ ਹਿੰਦੂਆਂ ਦਾ ਤੀਰਥ ਹੈ, ਸਾਡਾ ਓਥੇ ਕੀ ਕੰਮ ।

ਫਿਰ ਬਾਦਸ਼ਾਹ ਨੇ ਗੁਰੂ ਜੀ ਪਾਸੋਂ ਪੁਛਿਆ, ਆਪ ਜੀ ਦਾ ਹਿੰਦੂ ਧਰਮ ਤੇ ਵਿਸ਼-ਵਾਸ ਹੈ, ਜਾਂ ਇਸਲਾਮ ਉਤੇ ।

ਗੁਰੂ ਜੀ ਨੇ ਕਿਹਾ, ਅਸੀਂ ਦੋਹਾਂ ਦਾ ਭਲਾ ਚਾਹੁੰਦੇ ਹਾਂ, ਤੇ ਦੋਹਾਂ ਨੂੰ ਭਲੇ ਪਾਸੇ ਦਾ ਉਪਦੇਸ਼ ਦੇਂਦੇ ਹਾਂ ।

ਬਹਾਦਰ ਸ਼ਾਹ ਨੇ ਕਿਹਾ, ਇਕੋ ਖ਼ੁਦਾ ਹੈ । ਪਰ ਤੁਹਾਡਾ ਦਿਲ ਕਿਸ ਪਾਸੇ ਹੈ ? (ਭਾਵ ਹਿੰਦੂਆਂ ਵੱਲ, ਜਾਂ ਮੁਸਲਮਾਨਾਂ ਵੱਲ ।)

ਗੁਰੂ ਜੀ ਨੇ ਕਿਹਾ, ਇਕ ਨਹੀਂ, ਤਿੰਨ ਖ਼ੁਦਾ ਹਨ । ਇਕ ਮੁਸਲਮਾਨਾਂ ਦਾ, ਇਕ ਹਿੰਦੂਆਂ ਦਾ, ਤੇ ਇਕ ਸਭ ਦਾ ਸਾਂਝਾ ।

ਇਕ ਦਿਨ ਇਕ ਉਮਰਾਓ ਆਇਆ । ਉਸ ਨੇ ਨਮਸਕਾਰ ਕਰ ਕੇ ਇੱਛਿਆ ਪਰਗਟ ਕੀਤੀ, ਕਿ ਆਪ ਜੀ ਦੀ ਸੋਭਾ ਸੁਣੀ ਹੈ, ਤੀਰ ਚਲਾਉਣ ਬਾਰੇ । ਜੇ ਆਪ ਕਿਰਪਾ ਕਰ ਕੇ ਦਿਖਾ ਸੱਕੋ ਤਾਂ ।

ਗੁਰੂ ਜੀ ਨੇ ਇਕ ਬਿਰਛ ਵਿਚ ਪੰਜ ਬਾਣ ਇਕੋ ਥਾਂ ਮਾਰੇ । ਉਮਰਾਵ ਧੰਨ ਧੰਨ ਕਹਿੰਦਾ ਨਮਸਕਾਰ ਕਰ ਕੇ ਗਿਆ ।

ਸੋਭਾ ਸੁਣ ਕੇ, ਅਗਲੇ ਦਿਨ ਬਾਦਸ਼ਾਹ ਗੁਰੂ ਜੀ ਨੂੰ ਸ਼ਕਾਰ ਲੈ ਗਿਆ । ਜੰਗਲ ਵਿਚ ਇਕ ਬਲੀ ਸ਼ੇਰ ਨਿਕਲਿਆ । ਬਾਦਸ਼ਾਹ ਨੇ ਕਿਹਾ, ਕੋਈ ਤਲਵਾਰ ਨਾਲ ਇਸ ਦਾ ਸ਼ਕਾਰ ਕਰੇ ।

ਬੁਲੰਦ ਖ਼ਾਂ ਤਲਵਾਰ ਲੈ ਕੇ ਗਿਆ, ਪਰ ਉਸ ਨੂੰ ਸ਼ੇਰ ਨੇ ਮਾਰ ਲਿਆ । ਫਿਰ ਵਜੀਦ ਖ਼ਾਂ ਸਾਮ੍ਹਣੇ ਗਿਆ । ਸ਼ੇਰ ਨੇ ਉਸਨੂੰ ਵੀ ਮਾਰ ਲਿਆ ।

ਫਿਰ ਗੁਰੂ ਜੀ ਨੇ ਰੌਸ਼ਨ ਸਿੰਘ ਨੂੰ ਹੁਕਮ ਕੀਤਾ । ਰੌਸ਼ਨ ਸਿੰਘ ਨੇ ਸ਼ੇਰ ਨੂੰ ਤਲਵਾਰ ਨਾਲ ਮਾਰ ਲਿਆ । ਬਾਦਸ਼ਾਹ ਨੇ ਰੌਸ਼ਨ ਸਿੰਘ ਨੂੰ ਇਨਾਮ ਦੇਣਾ ਚਾਹਿਆ, ਤਾਂ ਉਸਨੇ ਉੱਤਰ ਦਿਤਾ, ਕਿ ਸਿੱਖ ਗੁਰੂ ਮਹਾਰਾਜ ਤੋਂ ਬਿਨਾਂ ਹੋਰ ਕਿਸੇ ਕੋਲੋਂ ਕੁਛ ਨਹੀਂ ਲੈਂਦਾ ।

---

# ਅੰਸੂ ੫੧

(ਬਹਾਦਰ ਸ਼ਾਹ ਇਕਰਾਰ ਤੋਂ ਫਿਰ ਗਿਆ)

ਬਹਾਦਰ ਸ਼ਾਹ ਨੇ ਲਿਖਤੀ ਇਕਰਾਰ ਕੀਤਾ ਸੀ, ਕਿ ਗੁਰੂ ਜੀ ਦਾ ਇਕ ਸਵਾਲ ਪੂਰਾ ਕੀਤਾ ਜਾਵੇਗਾ।

ਇਕ ਦਿਨ ਬੁਲਾ ਕੇ ਬਾਦਸ਼ਾਹ ਨੇ ਬੜੇ ਆਦਰ ਸਤਕਾਰ ਨਾਲ ਗੁਰੂ ਜੀ ਤੋਂ ਸਵਾਲ ਪੁਛਿਆ।

ਗੁਰੂ ਜੀ ਨੇ ਕਿਹਾ, 'ਸੂਬੇਦਾਰ ਸਰਹਿੰਦ ਤੇ ਹੋਰ ਹਾਕਮ ਤੇ ਮੌਲਵੀ, ਜਿੰਨ੍ਹਾਂ ਸਾਡੇ ਨਾਲ ਜ਼ੁਲਮ ਕੀਤੇ ਸਨ, ਉਹ ਸਾਡੇ ਹਵਾਲੇ ਕਰ ਦਿਹੋ।'

ਇਹ ਸਵਾਲ ਸੁਣ ਕੇ ਬਾਦਸ਼ਾਹ ਘਬਰੱ ਗਿਆ। ਉਹਨੇ ਕਿਹਾ, ਮੈਂ ਆਪਣੇ ਵਜ਼ੀਰਾਂ ਨਾਲ ਸਲਾਹ ਕਰਕੇ ਉਤਰ ਦਿਆਂਗਾ।

ਇਹ ਉਤਰ ਸੁਣ ਕੇ ਗੁਰੂ ਜੀ ਵਾਪਸ ਆਪਣੇ ਡੇਰੇ ਆ ਗਏ।

ਵਜ਼ੀਰਾਂ ਨੇ ਸਲਾਹ ਦਿਤੀ, ਕਿ ਗੁਰੂ ਜੀ ਨਾਲ ਇਕ ਸਾਲ ਦਾ ਇਕਰਾਰ ਕਰ ਲਵੋ।

ਬਾਦਸ਼ਾਹ ਨੇ ਗੁਰੂ ਜੀ ਨੂੰ ਬੁਲਾ ਕੇ ਬੜਾ ਆਦਰ ਮਾਣ ਕੀਤਾ, ਤੇ ਫਿਰ ਇਕ ਸਾਲ ਦੀ ਮੁਹਲਤ ਮੰਗੀ। ਗੁਰੂ ਜੀ ਨੇ ਫ਼ੁਰਮਾਇਆ, 'ਇਹ ਤਾਂ ਅਸੀਂ ਤੈਨੂੰ ਜੱਸ ਦੁਆਉਣਾ ਚਾਹੁੰਦੇ ਸਾਂ, ਕਿ ਲੋਕ ਕਹਿਣ, ਤੂੰ ਬੜਾ ਇਨਸਾਫ਼ ਵਾਲਾ ਹੈਂ। ਪਰ ਇਹ ਜੱਸ ਤੇਰੇ ਭਾਗਾਂ ਵਿਚ ਨਹੀਂ। ਹੁਣ ਅਸੀਂ ਆਪਣਾ ਇਕ ਸਿੱਖ ਭੇਜਾਂਗੇ, ਜੋ ਸਰਹਿੰਦ ਨੂੰ ਉਜਾੜ ਦੇਵੇਗਾ, ਤੇ ਸਾਰੇ ਗੁਨਾਹਗਾਰਾਂ ਤੋਂ ਬਦਲਾ ਲਵੇਗਾ।'

ਇਹ ਕਹਿਕੇ ਗੁਰੂ ਜੀ ਵਾਪਸ ਡੇਰੇ ਆ ਗਏ।

——

# ਪਹਿਲਾ ਐਨ ਸਮਾਪਤ

# ਦੂਜਾ ਐਨ

## ਅੰਸੂ ੧

(ਪਹਿਲਾ ਦੋਹਾ ਹੀ 'ਸਾਰਦਾ' ਦੇਵੀ ਦੀ ਅਰਾਧਨਾ ਹੈ। ਦੂਸਰਾ ਛੰਦ ਦਸਾਂ ਗੁਰੂਆਂ ਨੂੰ ਨਮਸਕਾਰ ਹੈ।

ਚੌਮਾਸਾ ਬੀਤ ਗਿਆ। ਬਾਦਸ਼ਾਹ ਰਾਜਪੂਤਾਨੇ ਵਿਚ ਜਾਣਾ ਚਾਹੁੰਦਾ ਸੀ, ਤਾਂ ਕਿ ਸਭ ਰਾਜਪੂਤ ਰਾਜਿਆਂ 'ਤੇ ਆਪਣਾ ਤਸੱਲਤ ਜਮਾਇਆ ਜਾਏ। ਉਸਨੇ ਗੁਰੂ ਜੀ ਨੂੰ ਵੀ ਨਾਲ ਚੱਲਣ ਵਾਸਤੇ ਕਿਹਾ।

"ਸੁਨਿ ਸਤਿਗੁਰ ਆਇਸ ਫ਼ੁਰਮਾਈ।
'ਪੂਜ ਨੁਰਾਤੇ ਦੁਰਗਾ ਮਾਈ।
ਕਰਹਿਂ ਦਸਹਿਰਾ ਰੀਤਿ ਭਲੇਰੀ।
ਪੁਨ ਹਮ ਚਢਹਿਂ, ਲਖਹੁ ਨਹਿਂ ਦੇਰੀ।੯।"

(ਕਵੀ ਜੀ ਨੂੰ ਪੂਰਨ ਭਰੋਸਾ ਹੈ, ਕਿ ਗੁਰੂ ਜੀ 'ਦੁਰਗਾ' ਦੇ ਪੁਜਾਰੀ ਸਨ। ਫਿਰ ਅੱਗੇ ਲਿਖਿਆ ਹੈ :)

"ਜੈ ਜੈ ਸ਼ਬਦ ਉਚਾਰਨ ਕਰਿਤੇ।
ਬੰਦ 'ਗੌਰਜਾ' ਕੋ ਮੁਦ ਧਰਤੇ।੧੭।"

(ਕੋਈ ਦੇਵੀ ਦੇਵਤਾ ਰਹਿ ਨਾ ਜਾਏ। ਕਵੀ ਨੇ ਗੁਰੂ ਜੀ ਨੂੰ ਗੌਰਜਾ=ਪਾਰਬਤੀ ਦੀ 'ਜੈ ਜੈ' ਕਰਦਿਆਂ ਵੀ ਵਿਖਾ ਦਿਤਾ ਹੈ।)

ਤਿਨ-ਚਾਰ ਮਨਜ਼ਲਾਂ ਮਾਰ ਕੇ ਗੁਰੂ ਜੀ ਬਾਦਸ਼ਾਹ ਨਾਲ ਜਾ ਮਿਲੇ।

ਬਾਦਸ਼ਾਹ ਜੇਪੁਰ, ਮਾਰਵਾੜ (ਜੋਧਪੁਰ), ਮੇਰਤਾ ਆਦਿ ਤੋਂ ਨਜ਼ਰਾਨੇ ਲੈ ਕੇ ਚਿਤੌੜ ਵੱਲ ਵਧਿਆ। ਚਿਤੌੜ ਵਿਚ ਪੱਠੇ ਲੈਣ ਤੋਂ ਸਿੰਘਾਂ ਦੀ ਰਾਜਪੂਤਾਂ ਨਾਲ ਟੱਕਰ ਹੋ ਪਈ। ਸਿੰਘ ਵਾਪਸ ਆਏ, ਤਾਂ ਗੁਰੂ ਜੀ ਨੇ ਕਿਹਾ, ਤੁਸਾਂ ਬਿਨਾਂ ਹੁਕਮ ਝਗੜਾ ਕਿਉਂ ਕੀਤਾ।

ਅੱਗੇ ਪਹਾੜੀ ਰਸਤਾ ਬੜਾ ਬਿਖੜਾ ਸੀ। ਸੋ, ਗੁਰੂ ਜੀ ਦੂਸਰੇ ਰਸਤੇ ਹੋ ਤੁਰੇ। ਦਰਿਆ 'ਨਰਬਦਾ' ਦੇ ਕੰਢੇ ਗੁਰਦੇਵ ਬਹਾਦਰ ਸ਼ਾਹ ਨੂੰ ਜਾ ਮਿਲੇ।

---

# ਅੰਸੂ ੨

(ਮਾਨ ਸਿੰਘ ਸ਼ਹੀਦ)

ਏਥੇ ਬਾਹਰ ਘਾਹ ਚੁਕਣ ਤੋਂ ਸਿੰਘਾਂ ਦਾ ਬਾਦਸ਼ਾਹ ਦੇ ਸਿਪਾਹੀਆਂ ਨਾਲ ਝਗੜਾ ਹੋ ਪਿਆ। ਗੁਰੂ ਜੀ ਨੇ ਮਾਨ ਸਿੰਘ ਨੂੰ ਭੇਜਿਆ,ਕਿ ਲੜਾਈ ਹਟਾ ਦੇਵੇ। ਮਾਨ ਸਿੰਘ ਨੇ ਦੋਹਾਂ ਧਿਰਾਂ ਨੂੰ ਰੋਕ ਕੇ ਲੜਾਈ ਬੰਦ ਕਰਾ ਦਿਤੀ।

ਮਗਰ ਇਕ ਮੁਸਲਮ ਸਿਪਾਹੀ ਨੇ ਧੋਖੇ ਨਾਲ ਗੋਲੀ ਮਾਰ ਕੇ ਮਾਨ ਸਿੰਘ ਨੂੰ ਸ਼ਹੀਦ ਕਰ ਦਿਤਾ। ਸਿੰਘਾਂ ਨੇ ਫਿਰ ਹਮਲਾ ਕਰਕੇ ਵੈਰੀ ਨੂੰ ਮੈਦਾਨ ਵਿਚੋਂ ਭਜਾ ਦਿਤਾ, ਤੇ ਘਾਹ ਲੈ ਕੇ ਡੇਰੇ ਆ ਗਏ।

ਬਾਦਸ਼ਾਹ ਨੂੰ ਪਤਾ ਲੱਗਾ, ਤਾਂ ਉਸਨੇ ਸਾਰੇ ਅਪਰਾਧੀ (ਆਪਣੀ ਸੈਨਾਂ ਵਿਚੋਂ) ਫੜ ਕੇ ਮਹਾਰਾਜ ਦੇ ਹਵਾਲੇ ਆ ਕੀਤੇ, ਕਿ ਜਿਵੇਂ ਮਰਜ਼ੀ ਹੋਵੇ, ਸਜ਼ਾ ਦਿਹੋ। ਰਹਿਮ ਕਰਕੇ ਗੁਰੂ ਜੀ ਨੇ ਸਾਰੇ ਛੱਡ ਦਿਤੇ।

ਏਥੋਂ ਚੱਲ ਕੇ ਗੁਰੂ ਜੀ ਨੇ 'ਬੁਹਰਾਨ ਪੁਰ' ਜਾ ਡੇਰਾ ਕੀਤਾ। ਇਹ 'ਤਾਪਤੀ' ਨਦੀ ਦੇ ਕਨਾਰੇ ਹੈ। ਏਥੇ ਗੁਰੂ ਜੀ ਕਈ ਦਿਨ ਰਹੇ। ਸੰਗਤਾਂ ਨੇ ਬਹੁਤ ਸੇਵਾ ਕੀਤੀ।

---

# ਅੰਸੂ ੩

(ਬੁਹਰਾਨ ਪੁਰ—ਸਾਧੂ ਨਿਹਾਲ)

ਬੁਹਰਾਨਪੁਰ ਵਿਚ ਇਕ ਬਹੁਤ ਬਿਰਧ ਸਾਧੂ ਰਹਿੰਦਾ ਸੀ। ਉਹ ਗੁਰੂ ਜੀ ਦੇ ਦਰਸ਼ਨ ਵਾਸਤੇ ਆਇਆ। ਦੂਰੋਂ ਹੀ ਗੁਰੂ ਜੀ ਨੂੰ ਵੇਖ ਕੇ ਉਸਨੇ ਧਰਤੀ ਤੇ ਲੇਟ ਕੇ ਨਮਸਕਾਰ ਕੀਤੀ। ਗੁਰੂ ਜੀ ਆਪ ਉੱਠਾ ਕੇ, ਉਸ ਨੂੰ ਆਪਣੇ ਪਾਸ ਲੈ ਗਏ।

ਸਾਧੂ ਨੇ ਦੱਸਿਆ, ਜਦ ਆਪ ਜੀ ਪਟਣੇ ਵਿਚ ਪਰਗਟੇ ਸੀ, ਤੇ ਗੁਰੂ ਤੇਗ਼ ਬਹਾਦਰ ਜੀ ਨੇ ਆ ਕੇ ਖ਼ੁਸ਼ੀਆਂ ਮਨਾਈਆਂ ਸਨ, ਮੈਂ ਨੌਂਵੇਂ ਗੁਰੂ ਪਾਸੋਂ ਮੰਗ ਕੀਤੀ ਸੀ, ਕਿ ਮਹਾਂ ਬਲੀ (ਗੁਰੂ ਗੋਬਿੰਦ ਸਿੰਘ ਜੀ) ਦੇ ਦਰਸ਼ਨ ਫਿਰ ਕਦ ਹੋਣਗੇ। ਸੋ ਮੇਰੀ ਕਾਮਨਾ ਪੂਰੀ ਹੋ ਗਈ। ਆਪ ਮੇਰੇ ਘਰ ਭੋਜਨ ਛਕੋ।

ਗੁਰੂ ਜੀ ਨੇ ਪਰਵਾਨ ਕਰ ਲਿਆ।

ਅਗਲੇ ਦਿਨ ਸਾਧੂ ਦੇ ਡੇਰੇ ਸਾਰੀ ਸੰਗਤ ਨੇ ਪ੍ਰਸਾਦ ਛਕਿਆ।

---

# ਅੰਸੂ ੪

(ਨਦੇੜ ਪਹੁੰਚੇ)

ਏਥੇ ਬਹਾਦਰ ਸ਼ਾਹ ਦਾ ਪੱਤਰ ਮਿਲਿਆ, ਕਿ ਗੁਰੂ ਜੀ ਆ ਕੇ ਦਰਸ਼ਨ ਦੇਣ।

ਗੁਰੂ ਜੀ ਦੱਖਣ ਵੱਲ ਤੁਰ ਪਏ। ਰਸਤੇ ਵਿਚ ਬਾਦਸ਼ਾਹ ਮਿਲ ਪਿਆ। ਉਸਨੇ

ਨਮਸਕਾਰ ਕਰਕੇ ਗੁਰੂ ਜੀ ਨੂੰ ਨਾਲ ਲੈ ਲਿਆ ।

ਚਲਦੇ ਚਲਦੇ ਗੁਰੂ ਜੀ 'ਗੋਦਾਵਰੀ' ਨਦੀ ਪਾਸ ਜਾ ਪਹੁੰਚੇ । ਗੁਰੂ ਜੀ ਨੇ ਨਦੇੜ ਜਾ ਡੇਰਾ ਕੀਤਾ ।

ਦੱਖਣ ਦੇ ਸਾਰੇ ਹਾਕਮ ਬਾਦਸ਼ਾਹ ਨੂੰ ਨਜ਼ਰਾਂ ਲੈ ਕੇ ਆ ਮਿਲੇ ।

ਗੁਰੂ ਜੀ ਨੇ ਨਦੇੜ ਇਕ ਥਾਂ 'ਤੇ ਜਾ ਕਬਜ਼ਾ ਕੀਤਾ, ਤੇ ਕਿਹਾ, ਇਹ ਸਾਡੀ ਧਰਤੀ ਹੈ ।

ਇਕ ਮੁਗ਼ਲ ਨੇ ਆ ਝਗੜਾ ਕੀਤਾ, ਕਿ ਇਹ ਥਾਂ ਮੇਰੀ ਹੈ ।

ਬਹਾਦਰ ਸ਼ਾਹ ਨੇ ਕਿਹਾ, ਕਿ ਦੋਵੇਂ ਧਿਰਾਂ ਸਬੂਤ ਦੇਣ ।

ਸ਼ਹਿਰ ਦੇ ਮੁਸਲਮ ਹਾਕਮ ਤੇ ਮੌਲਵੀ ਇਕੱਠੇ ਹੋ ਗਏ ।

ਗੁਰੂ ਜੀ ਨੇ ਕਿਹਾ, ਇਸ ਥਾਂ ਨੂੰ ਖੋਦੋ । ਏਥੋਂ ਸਾਡੀਆਂ ਨਸ਼ਾਨੀਆਂ ਨਿਕਲਨ ਗੀਆਂ ।

ਜਗ੍ਹਾ ਖੋਦੀ, ਤਾਂ ਹੇਠੋਂ ਭਸਮ ਦੀ ਢੇਰੀ, ਫਿਰ ਤੂੰਬਾ ਤੇ ਮਾਲਾ ਆਦਿ ਨਿਕਲੇ । ਗੁਰੂ ਜੀ ਨੇ ਕਿਹਾ, " 'ਦੁਸ਼ਟ ਦਮਨ' ਦੇ ਰੂਪ ਵਿਚ ਅਸੀਂ ਏਥੇ ਤਪ ਕਰਦੇ ਰਹੇ ਸਾਂ ।"

---

# ਅੰਸੂ ੫

(ਬੰਦੇ ਦਾ ਮਿਲਾਪ)

ਆਪਣਾ ਦਾਅਵਾ ਸਾਬਤ ਕਰਨ ਪਿਛੋਂ ਵੀ ਗੁਰੂ ਜੀ ਨੇ ਉਸ ਮੁਗ਼ਲ ਨੂੰ ਧਰਤੀ ਦਾ ਮੁੱਲ ਦੇ ਦਿਤਾ । ਮੋਹਰਾਂ ਵਿਛਾ ਕੇ ਡੇਰੇ ਜੋਗੀ ਥਾਂ ਖ਼ਰੀਦ ਲਈ । ਇਕ ਜੋਜਨ ਧਰਤੀ ਖ਼ਰੀਦੀ ।

ਗੁਰੂ ਜੀ ਇਕ ਦਿਨ ਬੈਰਾਗੀ ਦੇ ਡੇਰੇ ਗਏ । ਓਥੇ ਸਿੰਘਾਂ ਨੇ ਬੱਕਰਾ ਝਟਕਾ ਕੇ ਛਕਿਆ । ਗੁਰੂ ਜੀ ਬੈਰਾਗੀ ਦੇ ਪਲੰਘ ਉਤੇ ਜਾ ਬੈਠੇ ।

ਬੈਰਾਗੀ ਉਸ ਸਮੇਂ ਡੇਰੇ ਵਿਚ ਨਹੀਂ ਸੀ । ਕਿਸੇ ਚੇਲੇ ਨੇ ਉਸਨੂੰ ਸਾਰੀ ਵਾਰਤਾ ਜਾ ਦੱਸੀ ।

ਸੁਣ ਕੇ ਮਾਧੋਦਾਸ ਨੂੰ ਬਹੁਤ ਕ੍ਰੋਧ ਚੜ੍ਹਿਆ । ਉਸਨੇ ਇਕ 'ਬੀਰ' ਨੂੰ ਭੇਜਿਆ, ਕਿ ਜਾ ਕੇ ਪਲੰਘ ਉਲਟਾ ਦਿਹੋ । ਪਰ ਉਹ ਬੀਰ ਪਲੰਘ ਨਾ ਉਲਟਾ ਸਕਿਆ । ਫਿਰ ਚਾਰੇ 'ਬੀਰ' ਆ ਗਏ । ਗੁਰੂ ਜੀ ਨੇ ਪਲੰਘ ਦੇ ਚੌਹਾਂ ਪਾਵਿਆਂ 'ਤੇ ਚਾਰ ਤੀਰ ਗੱਡ ਦਿਤੇ । ਬੀਰ ਜ਼ੋਰ ਲਗਾ ਰਹੇ, ਪਰ ਪਲੰਘ ਹਿੱਲਿਆ ਤਕ ਨਾਂ । ਬੈਰਾਗੀ ਇਹ ਸੋਚ ਕੇ ਕਿ ਮੇਰੇ ਨਾਲੋਂ ਕੋਈ ਵੱਧ ਕਰਨੀ ਵਾਲਾ ਆ ਗਿਆ ਹੈ, ਹੱਥ ਜੋੜ ਕੇ ਗੁਰੂ ਜੀ ਦੇ ਚਰਨੀ ਆ ਢੱਠਾ । ਮਾਧੋ ਦਾਸ ਨੇ ਕਿਹਾ, ਇਹ ਮੇਰੇ ਗੁਰੂ ਦਾ ਅਸਥਾਨ ਹੈ ।

ਗੁਰੂ ਜੀ ਨੇ ਕਿਹਾ, "ਜਾਣਦਾ ਹੈਂ, ਹੁਣ ਤੇਰਾ ਗੁਰੂ ਕਿਥੇ ਹੈ ?"

ਮਾਧੋਦਾਸ ਨੇ ਕਿਹਾ, 'ਮਹਾਰਾਜ ! ਮੇਰੇ ਵਿਚ ਸ਼ਕਤੀ ਨਹੀਂ । ਆਪ ਦਿਖਾ ਦਿਹੋ ।'

ਗੁਰੂ ਜੀ ਨੇ ਕਿਹਾ, 'ਬਿਰਛ ਉਤੋਂ ਅਹੁ ਫਲ ਤੋੜ । ਉਸ ਵਿਚ ਕੀੜਾ ਹੈ । ਉਹ ਤੇਰਾ ਗੁਰੂ ਹੈ, ਉਸ ਨੂੰ ਵਾਜ ਦੇ ਕੇ ਪੁੱਛ ।'

ਮਾਧੋਦਾਸ ਨੇ ਫਲ ਤੋੜਿਆ । ਉਸ ਵਿਚ ਕੀੜਾ ਸੀ । ਮਾਧੋ ਦਾਸ ਨੇ ਆਪਣੇ ਗੁਰੂ ਦਾ ਨਾਮ ਲੈ ਕੇ ਵਾਜ ਦਿਤੀ, ਤਾਂ ਕੀੜੇ ਨੇ ਅੱਗੋਂ ਕਿਰੜ ਕਿਰੜ ਕਰ ਕੇ ਉਤਰ ਦਿਤਾ ।

ਕੀੜਾ ਮਰ ਗਿਆ । ਗੁਰੂ ਜੀ ਨੇ ਕਿਹਾ, ਹੁਣ ਇਸ ਦੀ ਮੁਕਤੀ ਹੋ ਗਈ ਹੈ ।

ਮਾਧੋ ਦਾਸ ਚਰਨੀ ਢਹਿ ਪਿਆ, ਤੇ ਕਿਹਾ,

"ਬੋਲਯੋ ਸਾਧ, 'ਆਪ ਹੋ ਮਾਲਕ ।
ਤੁਮਰਾ ਬੰਦਾ ਕਰੌਂ ਨਾ ਆਲਕ ।'੩੭।"

ਗੁਰੂ ਜੀ ਨੇ ਕਿਹਾ, 'ਪੰਜਾਬ ਵਿਚ ਜਾ ਕੇ ਜ਼ਾਲਮਾਂ ਦਾ ਨਾਸ ਕਰਨਾ ਹੋਵੇਗਾ ।'

---

# ਅੰਸੂ ੬

(ਬੰਦੇ ਨੂੰ ਬਖ਼ਸ਼ਸ਼)

ਗੁਰੂ ਜੀ ਨੇ ਬੰਦੇ ਨੂੰ ਆਪਣੇ ਗਾਤਰੇ ਦੀ ਤਲਵਾਰ ਦੇਣੀ ਚਾਹੀ । ਤਾਂ ਦੱਯਾ ਸਿੰਘ ਧਰਮ ਸਿੰਘ ਆਦਿ ਨੇ ਸਵਾਲ ਉਠਾਇਆ, ਕਿ ਆਪ ਜੀ ਦੀ ਤਲਵਾਰ ਉਤੇ ਖ਼ਾਲਸੇ ਦਾ ਹੱਕ ਹੈ । ਇਸ ਨੂੰ ਆਪ ਤੀਰ ਬਖ਼ਸ਼ ਸਕਦੇ ਹੋ ।

ਸਿੱਖਾਂ ਦਾ ਮਾਣ ਰਖਦਿਆਂ, ਤਲਵਾਰ ਗੁਰੂ ਜੀ ਨੇ ਫਿਰ ਆਪਣੇ ਗਲ ਵਿਚ ਪਾ ਲਈ, ਤੇ ਬੰਦੇ ਨੂੰ ਪੰਜ ਤੀਰ ਬਖ਼ਸ਼ੇ ।

ਗੁਰੂ ਜੀ ਨੇ ਕਿਹਾ, ਬ੍ਰਹਮਚਾਰੀ ਰਹਿਣਾ ।

"ਬੰਦਾ ਭਯੋ, ਜਿ ਬੰਦੀ ਬਯਾਹੈ ।
ਤਬ ਇਨ ਸਰਨ ਤੇਜ ਘਟ ਜਾਹੈ ।੧੨।"

(ਤੂੰ ਸਾਡਾ ਬੰਦਾ ਹੋ ਕੇ ਜੇ ਬੰਦੀ=ਇਸਤਰੀ ਵਿਆਹੇਗਾ, ਤਾਂ ਇਹਨਾਂ ਤੀਰਾਂ ਦਾ ਤੇਜ=ਸ਼ਕਤੀ ਘਟ ਜਾਇਗੀ ।)

ਗੁਰੂ ਜੀ ਨੇ ਹੁਕਮ ਦਿਤਾ, ਕਿ ਅਸੀਂ ਸਿੰਘਾਂ ਦੇ ਨਾਮ ਹੁਕਮਨਾਮੇ ਲਿਖ ਰਹੇ ਹਾਂ। ਜਾ ਕੇ ਸਢੌਰਾ, ਸਰਹਿੰਦ, ਤੇ ਸਾਰੇ ਜ਼ਾਲਮਾਂ ਨੂੰ ਮਾਰੋ, ਤੇ ਮੁਲਕ ਲੁੱਟੋ । ਸੁਨਾਮ—ਜਿੱਥੇ ਸਾਧੂ 'ਮੂਲਾ' ਵਸਦਾ ਹੈ—ਨਹੀਂ ਲੁੱਟਣਾ ।

ਬੰਦੇ ਨੇ ਕਿਹਾ, 'ਮੈਂ ਇਕੱਲਾ ਇਹ ਕਿਵੇਂ ਕਰ ਸਕਾਂਗਾ ।'

ਗੁਰੂ ਜੀ ਨੇ ਕਿਹਾ, 'ਅੱਖਾਂ ਮੀਟ ।'

ਬੰਦੇ ਨੇ ਅੱਖਾਂ ਮੀਟੀਆਂ, ਤਾਂ ਲੱਖਾਂ ਸਿੰਘ (ਸ਼ਹੀਦ) ਨਜ਼ਰ ਆਏ ।

ਗੁਰੂ ਜੀ ਨੇ ਕਿਹਾ, 'ਜਦੋਂ ਤੂੰ ਜਤੀ ਨਹੀਂ ਰਹੇਂਗਾ, ਤੇ ਸਿੰਘਾਂ ਨਾਲ ਵਿਗਾੜ ਪਾ ਲਵੇਂਗਾ, ਓਦੋਂ ਮਾਰਿਆ ਜਾਇੰਗਾ।'

(ਏਥੇ ਕਵੀ ਜੀ ਇਕ ਭੁਲੇਖਾ ਪਾਊ ਪੰਗਤੀ ਲਿਖ ਗਏ ਹਨ :)

"ਦੁਇ ਸਾਹਿਬਜ਼ਾਦੇ ਬਲਵੰਤੇ।
ਇਕ ਤੇਹਣ, ਭੱਲਾ ਬੁਧਵੰਤੇ।੩੩।"

(ਤੇਹਣ ਤਾਂ ਹੋਏ ਬਾਬਾ ਬਿਨੋਦ ਸਿੰਘ ਤੇ ਕਾਹਨ ਸਿੰਘ। ਪਰ ਭੱਲਾ ਕੌਣ ਹੋਇਆ ?)

ਗੁਰੂ ਜੀ ਨੇ ਨਾਲ ਹੋਰ ਦਿਤੇ ਬਿਨੋਦ ਸਿੰਘ, ਕਾਹਨ ਸਿੰਘ ਤੇ ਬਾਜ ਸਿੰਘ।

(ਕਵੀ ਜੀ ਨੇ ਬੰਦੇ ਦਾ ਅੰਮ੍ਰਿਤ ਛਕਣਾ, ਸਾਫ਼ ਸ਼ਬਦਾਂ ਵਿਚ ਨਹੀਂ ਮੰਨਿਆਂ। ਤੇ ਗੁਰੂ ਜੀ ਨੇ ਵਿਆਹ ਤੋਂ ਰੋਕਿਆ, ਲਿਖਿਆ ਹੈ। ਅਸੀਂ ਇਹਨਾਂ ਸਾਰਿਆਂ ਸਵਾਲਾਂ ਦਾ ਉੱਤਰ 'ਬੰਦਾ ਸਿੰਘ ਸ਼ਹੀਦ' ਨਾਮੀ ਪੁਸਤਕ ਵਿਚ ਵਿਸਥਾਰ ਨਾਲ ਦੇ ਚੁੱਕੇ ਹਾਂ। ਬੰਦਾ ਸਿੰਘ ਅੰਮ੍ਰਿਤਧਾਰੀ ਪੂਰਨ ਸਿੱਖ ਸੀ।)

---

## ਅੰਸੂ ੭

(ਬੰਦੇ ਨੇ ਪੈਰ ਜਮਾਉਣੇ)

ਬੰਦਾ 'ਕਪਾਲ ਮੋਚਨ' ਤੋਂ ਪੰਜ ਕਹ ਦੂਰ ਪਿੰਡ 'ਟੇਰਾ' ਆ ਪਹੁੰਚਾ। ਏਥੇ ਬਿਨੋਦ ਸਿੰਘ ਆਦਿ ਪੰਜੇ ਸਿੰਘ ਬੰਦੇ ਨੂੰ ਆ ਮਿਲੇ। (ਤਾਂ ਕੀ ਉਹ ਬੰਦੇ ਦੇ ਨਾਲ ਨਹੀਂ ਸਨ ਤੁਰ ?)

ਸਿੰਘਾਂ ਨੇ ਕਿਹਾ, ਭੁੱਖ ਬੜੀ ਲੱਗੀ ਹੈ। ਲਾਗੇ ਰਾਹਕਾਂ ਦੀਆਂ ਇਸਤਰੀਆਂ ਰੋਟੀ ਲਈ ਆ ਰਹੀਆਂ ਸਨ। ਬੰਦੇ ਦੇ ਹੁਕਮ ਨਾਲ ਸਿੰਘਾਂ ਨੇ ਉਹਨਾਂ ਤੋਂ ਰੋਟੀਆਂ ਖੋਹ ਕੇ ਖਾ ਲਈਆਂ। ਇਸਤਰੀਆਂ ਰੌਲਾ ਪਾ ਦਿਤਾ। ਰਾਹਕ ਸੋਟੇ ਲੈ ਕੇ ਆ ਪਏ। ਸਿੰਘਾਂ ਨੇ ਉਹਨਾਂ ਦਾ ਟਾਕਰਾ ਕੀਤਾ। ਕੁਛ ਮਾਰੇ ਗਏ, ਕੁਛ ਨੱਸ ਗਏ। ਸਿੰਘਾਂ ਨੇ ਪਿੰਡ ਲੁੱਟ ਲਿਆ।

ਅਗਲੇ ਦਿਨ ਸਿੰਘਾਂ ਨੇ ਤਿੰਨ ਪਿੰਡ ਲੁੱਟ ਲਏ। ਇਹ ਵੇਖ ਕੇ ਤਿੰਨ-ਕੁ ਸੌ ਲੁਟੇਰੇ ਸਿੰਘਾਂ ਨਾਲ ਆ ਰਲੇ।

ਲੋਕਾਂ ਨੇ ਜਾ ਕੇ ਮੁਜ਼ਤਫ਼ਾਬਾਦ ਦੇ ਹਾਕਮ ਪਾਸ ਸ਼ਕਾਇਤ ਕੀਤੀ। ਉਹ ਦੋ ਹਜ਼ਾਰ ਫ਼ੌਜ ਲੈ ਕੇ ਚੜ੍ਹ ਆਇਆ। ਬੰਦੇ ਨਾਲ ਜੋ ਲੁਟੇਰੇ ਸਨ, ਉਹ ਨੱਸ ਗਏ। ਬੰਦੇ ਨੇ ਸਿੱਖਾਂ ਨੂੰ ਹੌਸਲਾ ਦਿਤਾ, ਤੇ ਤੀਰ ਨਾਲ ਲਕੀਰ ਖਿੱਚ ਕੇ ਕਿਹਾ, ਵੈਰੀ ਦਾ ਤੀਰ ਜਾਂ ਗੋਲੀ ਇਸ ਤੋਂ ਅੱਗੇ ਨਹੀਂ ਆਇਗੀ।

ਯੁੱਧ ਛਿੜ ਪਿਆ। ਵੈਰੀ ਦੇ ਤੀਰ ਜਾਂ ਗੋਲੀ ਲਕੀਰ ਤੋਂ ਅੱਗੇ ਨਾ ਆਵੇ। ਪਰ ਸਿੰਘਾਂ ਦੇ ਤੀਰਾਂ ਨੇ ਵੈਰੀ ਦੇ ਘਾਣ ਲਾਹ ਦਿਤੇ।

---

# ਅੰਸੂ ੮

(ਬੰਦੇ ਦੀ ਫ਼ਤਹਿ—ਸਢੌਰਾ ਮਾਰਨਾ)

ਬੰਦੇ ਨੇ ਧਨਖ ਤੇ ਤੀਰ ਚੜ੍ਹਾਇਆ, ਤਾਂ ਸ਼ਹੀਦੀ ਫ਼ੌਜ ਆ [illegible] ਵੈਰੀ ਮਾਰ ਖਾ ਕੇ ਨੱਸ ਗਿਆ। ਸਿੰਘਾਂ ਨੇ ਵੈਰੀ ਦਾ ਸਾਰਾ ਸਾਮਾਨ ਲੁੱਟ ਲਿਆ।

ਸਿੰਘਾਂ ਨਾਲ ਬਹੁਤ ਸਾਰੇ ਲੁਟੇਰੇ ਵੀ ਰਲ ਗਏ। ਸਿੰਘਾਂ ਨੇ ਸਾਰਾ ਮੁਸਤਫ਼ਾਬਾਦ ਲੁੱਟ ਲਿਆ। ਬੰਦਾ ਸਿੰਘ ਨਾਲ ਚੋਖੀ ਫ਼ੌਜ ਹੋ ਗਈ।

ਸਢੌਰੇ ਦੇ ਹਾਕਮਾਂ ਨੇ ਬੁਧੂ ਸ਼ਾਹ ਨੂੰ ਸਣੇ ਪਰਵਾਰ ਮਾਰ ਦਿਤਾ ਸੀ। ਕਿਉਂਕੇ ਉਸਨੇ (ਭੰਗਾਣੀ ਦੇ ਜੰਗ ਵਿਚ) ਗੁਰੂ ਜੀ ਦੀ ਮਦਦ ਕੀਤੀ ਸੀ।

ਫਿਰ ਬੰਦੇ ਨੇ ਸਢੌਰੇ ਉਤੇ ਹਮਲਾ ਕਰ ਦਿਤਾ। ਸਢੌਰਾ ਮਾਰਿਆ ਤੇ ਲੁਟਿਆ ਗਿਆ। (ਏਥੇ ਕਵੀ ਜੀ ਲਿਖਦੇ ਹਨ :) ਨੀਚ ਜਾਤਿ ਵਾਲਿਆਂ (ਲੁਟੇਰਿਆਂ) ਨੇ ਕਈ ਮੁਸਲਮਾਨੀਆਂ ਘਰ ਪਾ ਲਈਆਂ। ਕਈਆਂ ਦੀ ਇੱਜ਼ਤ ਲੁੱਟੀ। ਕਈਆਂ ਦੀਆਂ ਸੁੱਥਣਾਂ ਵਿਚ ਚੂਹੇ ਵਾੜ ਕੇ ਭਜਾਈਆਂ।

(ਇਹ ਕੰਮ ਲੁਟੇਰਿਆਂ ਦਾ ਸੀ, ਜਿਨ੍ਹਾਂ ਨੇ ਹਾਕਮਾਂ ਤੋਂ ਬਦਲੇ ਲਏ।)

ਓਥੇ ਇਕ ਪੀਰ ਦੀ ਕਬਰ ਸੀ। ਰਵਾਇਤ ਸੀ, ਕਿ ਉਸਦੇ ਸਾਮ੍ਹਣੇ ਦੀ ਜੋ ਹਿੰਦੂ ਮੁਰਦਾ ਲੰਘ ਜਾਏ, ਉਹ ਸੜਦਾ ਨਹੀਂ।

ਬੰਦੇ ਨੇ ਉਸ ਕਬਰ ਵਿਚੋਂ ਪੀਰ ਦੀਆਂ ਹੱਡੀਆਂ ਕਢ ਕੇ ਸਾੜ ਦਿਤੀਆਂ। ਉਹ ਕਬਰ ਢਾਹ ਦਿਤੀ।

---

# ਅੰਸੂ ੯

(ਵਜ਼ੀਰ ਖ਼ਾਂ ਨਾਲ ਮੁਕਾਬਲਾ)

ਫਿਰ ਸਿੰਘਾਂ ਨੇ ਸਮਾਣਾ ਜਾ ਮਾਰਿਆ।

ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਸਿੰਘਾਂ ਨੇ ਸੁਨਾਮ ਨਹੀਂ ਮਾਰਿਆ।

ਵਜ਼ੀਰ ਖ਼ਾਨ ਸਰਹਿੰਦ ਨੇ ਵੀ ਟਾਕਰੇ ਦੀ ਤਿਆਰੀ ਕਰ ਲਈ। ਉਸਨੇ ਲਾਹੌਰ ਤੋਂ ਵੀ ਫ਼ੌਜ ਮੰਗਵਾ ਲਈ।

ਇਕ ਪਾਸਿਓਂ ਬੰਦਾ ਚੜ੍ਹ ਆਇਆ, ਤੇ ਇਕ ਪਾਸਿਓ ਸੂਬੇਦਾਰ ਸਰਹਿੰਦ।

"'ਛਤ ਬਾਨੂੜ' ਨਗਰ ਜਿਸ ਥਾਨਾ।
ਤਹਿਂ ਮੁਕਾਬਲਾ ਦੋਨਹੁਂ ਠਾਨਾ।੩੦।"

(ਛੱਤ ਬਾਨੂੜ ਪਾਸ ਨਹੀਂ, ਇਹ ਲੜਾਈ 'ਚਪੜ ਚਿੜੀ' ਪਾਸ ਹੋਈ ਸੀ।)

# ਅੰਸੂ ੧੦

(ਵਜ਼ੀਰ ਖ਼ਾਂ ਦਾ ਮਰਨਾ)

ਬੰਦੇ ਨੇ ਸੋਚਿਆ, 'ਜੇ ਵਜ਼ੀਰ ਖ਼ਾਂ ਨੂੰ ਸ਼ਸਤਰ ਨਾਲ ਮਾਰਿਆ, ਤਾਂ ਇਸ ਨੂੰ ਸ਼ੁਭ ਗਤੀ ਪ੍ਰਾਪਤ ਹੋ ਜਾਇਗੀ। ਸੋ ਉਸਨੇ...

"ਬਲ ਤੇ ਪਕਰ ਟਾਂਗ ਰਿਪੁ ਕੇਰੀ।
ਤਰੇ ਗੇਰ ਲੀਨਸਿ ਤਿਸ ਬੇਰੀ।
ਘੋਰਾ ਬਲੀ ਫੇਰ ਤਿਸ ਊਪਰਿ।
ਪ੍ਰਾਨ ਨਿਕਾਸੇ ਤਤ ਛਿਨ ਭੂ ਪਰਿ।੧੧।"

ਵਜ਼ੀਰ ਖ਼ਾਂ ਦੇ ਮਰਨ ਨਾਲ ਉਸਦੀ ਫ਼ੌਜ ਨੱਸ ਉਠੀ।

ਧਾਵਾ ਕਰਕੇ ਸਿੰਘ ਸਰਹਿੰਦ ਉਤੇ ਜਾ ਪਏ ਤੇ ਸਾਰਾ ਸ਼ਹਿਰ ਲੁੱਟ ਲਿਆ। ਝੂਠਾ ਨੰਦ (ਸੁੱਚਾ ਨੰਦ) ਨੂੰ ਫੜ ਕੇ ਉਸਦੇ ਨੱਕ ਵਿਚ ਨਕੇਲ ਪਾ ਲਈ।

ਸਾਰਾ ਸ਼ਹਿਰ ਲੁੱਟ ਲਿਆ। ਕਰੋੜਾਂ ਰੁਪੈ ਸਿੰਘਾਂ ਦੇ ਹੱਥ ਆਏ। ਸ਼ਹਿਰ ਦੇ ਬਹੁਤ ਸਾਰੇ ਮਕਾਨ ਢਾਹ ਦਿਤੇ।

ਸੁੱਚਾ ਨੰਦ ਨੂੰ ਬਜ਼ਾਰ ਵਿਚ ਫੇਰ ਕੇ ਕੌਡੀਆਂ ਮੰਗਵਾਈਆਂ, ਤੇ ਥਾਂ ਥਾਂ ਜੁੱਤੀਆਂ ਦੀ ਮਾਰ ਕੀਤੀ। ਸੁੱਚਾ ਨੰਦ ਇਸਤਰਾਂ ਮਾਰ ਦਾ ਮਾਰੀਦਾ ਮਾਰੀਦਾ ਮਰ ਗਿਆ।

ਸੁੱਚਾ ਨੰਦ ਦੀ ਅੱਠ ਸਾਲ ਦੀ ਲੜਕੀ ਪਕੜੀ ਆ ਗਈ। ਕੁਛ ਸਿੱਖਾਂ ਨੇ ਕਿਹਾ, 'ਇਹ ਨਿਰਦੋਸ਼ ਹੈ। ਇਸਨੂੰ ਛਡ ਦਿਤਾ ਜਾਏ।'

ਬੰਦੇ ਨੇ ਕਿਹਾ, 'ਕੀ ਸਾਹਿਬਜ਼ਾਦੇ ਨਿਰਦੋਸ਼ ਨਹੀਂ ਸਨ ?'

"ਝੂਠਾ ਨੰਦ ਨੰਦਨੀ ਜੋਇ।
ਯਾਂ ਤੇ ਉਚਿਤ ਨ ਤਯਾਗਨ ਸੋਇ।
ਮਮ ਹਦੂਰ ਤਿਸ ਕੋ ਲੇ ਆਵਹੁ।
ਚੰਡਾਲਨ ਕੇ ਹਾਥ ਗਹਾਵਹੁ।੪੬।
ਸੋ ਅਪਨੇ ਮਹਿਂ ਲੇਹਿਂ ਮਿਲਾਈ।
ਪਾਪੀ ਕੇ ਬਨ ਜਾਹਿਂ ਜਮਾਈ।...੪੭"

(ਇਸ ਵਿਚ ਅੱਤ ਕਥਨੀ ਜਾਪਦੀ ਹੈ। ਸਿੰਘ ਐਸਾ ਨਹੀਂ ਸਨ ਕਰ ਸਕਦੇ।)

---

# ਅੰਸੂ ੧੧

(ਪਹਾੜੀਆਂ ਤੇ ਚੜ੍ਹਾਈ)

ਬਹੁਤ ਸਾਰੇ ਰਾਜੇ ਭੀਮ ਚੰਦ ਦੀ ਰਾਜਧਾਨੀ ਵਿਚ ਇਕੱਠੇ ਹੋ ਗਏ। (ਭੀਮ ਚੰਦ ਮਰ ਚੁੱਕਾ ਸੀ।) ਸਿੰਘ ਅਚਨਚੇਤ ਜਾ ਪਏ। ਬਾਈ ਸੌ ਪਹਾੜੀਏ ਮਾਰ ਕੇ ਖੂਹਾਂ ਵਿਚ ਸੁੱਟ ਦਿਤੇ। ਕੁਛ ਜਿਊਂਦੇ ਸੁੱਟ ਦਿਤੇ। ਫਿਰ ਸਾਰੇ ਪਹਾੜੀ ਰਾਜੇ—ਜੋ ਗੁਰੂ ਜੀ ਦੇ

ਵਿਰੋਧੀ ਸਨ—ਚੁਣ ਚੁਣ ਮਾਰੇ ।

ਚੰਬੇ ਦੀ ਖ਼ੂਬਸੂਰਤ ਰਾਜ ਕੁਮਾਰੀ ਤੇ ਮੋਹਿਤ ਹੋ ਕੇ ਬੰਦੇ ਨੇ ਆਪਣਾ ਜਤ ਸਤ ਗੁਆ ਲਿਆ ।[1]

ਫਿਰ ਬੰਦੇ ਨੇ ਦੁਆਬਾ ਜਿੱਤ ਕੇ ਬਟਾਲਾ ਜਾ ਮਾਰਿਆ ।

(ਏਥੇ ਕਵੀ ਜੀ ਲਿਖਦੇ ਹਨ : 'ਚਪੜ ਚਿੜੀ' ਦੇ ਅਸਥਾਨ 'ਤੇ ਮਹਾਨ ਯੁਧ ਹੋਇਆ । 'ਚਪੜ ਚਿੜੀ' ਵਜ਼ੀਰ ਖ਼ਾਨ ਨਾਲ ਯੁੱਧ ਹੋਇਆ ਸੀ ।)

ਜ਼ਬਰਦਸਤ ਖ਼ਾਂ ਨੂੰ ਵੀ ਮਾਰ ਲਿਆ । ਫਿਰ ਲੁਦਵਣ ਨਗਰ (ਲੁਧਿਆਣਾ ?) ਤੇ ਗੁਰਦਾਸਪੁਰ ਵੀ ਲੁੱਟ ਲਏ । ਇਹ ਸਾਰੇ ਪ੍ਰਸੰਗ ਭਾਈ ਰਾਮ ਕੁਇਰ ਜੀ ਨੇ ਸੁਣਾਏ ।

---

# ਅੰਸੂ ੧੨

(ਬੰਦੇ ਦੇ ਹੋਰ ਹਾਲ)

"ਸ੍ਰੀ ਬਿਨੋਦ ਸਿੰਘ ਤੇਹਨ ਬਾਬਾ ।
ਸੰਗੀ ਬੰਦੇ ਕੋ, ਰਿਪੁ ਦਾਬਾ ।...੨।"

(ਸਾਡੀ ਰਾਏ ਵੀ ਏਹਾ ਹੈ, ਕਿ ਬਾਬਾ ਬਿਨੋਦ ਸਿੰਘ 'ਤੇਹਣ' ਸਾਹਿਬਜ਼ਾਦੇ ਸਨ । ਜਿੰਨ੍ਹਾਂ 'ਭੱਲਾ' ਲਿਖਿਆ ਹੈ, ਉਹ ਗ਼ਲਤ ਹੈ । ਸਰੂਪ ਦਾਸ ਭੱ ਨੇ ਵੀ 'ਤੇਹਣ' ਹੀ ਲਿਖਿਆ ਹੈ ।)

"ਜਬਹਿ ਬਯਾਹ ਬੰਦੇ ਕਰਵਾਯੋ ।
ਕਹਿ ਕਹਿ ਗੁਰ ਬਚ ਬਹੁਤ ਹਟਾਯੋ ।੩।"

(ਏਥੇ ਕਵੀ ਜੀ ਵਿਆਹ ਕੀਤਾ ਮੰਨਦੇ ਹਨ, ਪਰ ਪਿੱਛੇ ਕੁਛ ਸ਼ੱਕੀਆ ਢੰਗ ਨਾਲ ਲਿਖ ਆਏ ਹਨ । ਪਰ ਗੁਰੂ ਜੀ ਨੇ ਬੰਦੇ ਨੂੰ ਵਿਆਹ ਕਰਾਉਣੋ ਕਿਉਂ ਰੋਕਿਆ ਹੋਵੇਗਾ, ਜਦ ਸਿੱਖ ਧਰਮ ਵਿਚ 'ਗ੍ਰਿਸਤ' ਨੂੰ 'ਪ੍ਰਧਾਨ' ਕਰਮ ਮੰਨਿਆਂ ਹੈ ।)

"ਤ੍ਰਿਸੀ ਰੀਤਿ ਇਕ ਡੋਰਾ ਆਨ ।
ਲੇ ਕਰਿ ਪਹੁੰਚਯੋ ਰਿਪੁ ਡਰ ਮਾਨ ।੪।"

(ਪਰ ਕਿਹੜਾ ਵੈਰੀ ਸੀ, ਜੋ ਡਲਾ ਲੈ ਕੇ ਆਇਆ ਸੀ ? ਇਸ ਗੱਲ ਦਾ ਨਿਰਨਾ ਨਹੀਂ ।)

ਬੰਦਾ ਸਿੰਘ ਨੇਂ ਉਹ ਵਿਆਹ ਵੀ ਕਰਾਉਣਾ ਚਾਹਿਆ, ਤਾਂ ਬਿਨੋਦ ਸਿੰਘ ਨੇ ਤਲਵਾਰ ਧੂਹ ਲਈ । ਪਰ ਕਾਹਨ ਸਿੰਘ ਨੇ ਪਿਤਾ ਨੂੰ ਰੋਕ ਦਿਤਾ । ਝਗੜਾ ਟਲ ਗਿਆ ।

ਫਿਰ ਸਾਰੇ ਸਿੰਘ ਦਰਸ਼ਨ ਵਾਸਤੇ ਅੰਮ੍ਰਿਤਸਰ ਪੁੱਜੇ । ਬੰਦੇ ਨੇ ਚਾਹਿਆ, ਕਿ ਏਥੇ ਮੇਰੇ ਸਿਰ ਉਤੇ ਚੌਰ ਝੁੱਲੇ, ਕਿਉਂ ਕਿ ਮੇਰੇ ਵਿਚ ਗੁਰੂ ਵਾਲੇ ਗੁਣ ਹਨ । ਹੁਣ ਸਾਰਾ

---

1. (ਬੰਦਾ ਸਿੰਘ ਨੇ ਉਸ ਨਾਲ ਬਾਕਾਇਦਾ ਵਿਆਹ ਕੀਤਾ ਸੀ ।)

ਪੰਥ ਮੇਰੇ ਧਰਮ ਨੂੰ ਮੰਨੇ ।

ਸਿੱਖਾਂ ਨੇ ਕਿਹਾ, ਬੰਦੇ ਨੇ ਅੰਮ੍ਰਿਤ ਨਹੀਂ ਛਕਿਆ, ਤੇ ਆਪਣਾ ਵੱਖਰਾ ਪੰਥ ਚਲਾ ਲਿਆ ਹੈ, ਜੋ ਸਾਨੂੰ ਮਨਜ਼ੂਰ ਨਹੀਂ ।

ਏਥੇ ਬੰਦੇ ਦੀ ਸਿੱਖਾਂ ਨਾਲ ਲੜਾਈ ਹੋਈ ਲਿਖੀ ਹੈ

"ਇਤਨੇ ਮਹਿਂ ਲਸ਼ਕਰ ਬਹੁ ਆਏ ।
ਭਯੋ ਇਕਾਕੀ ਜੰਗ ਮਚਾਏ ।...੨੩।"

(ਬੰਦਾ ਸਿੰਘ ਦੇ ਜੋ ਹਾਲਾਤ ਕਵੀ ਸੰਤੋਖ ਸਿੰਘ ਜੀ ਨੇ ਲਿਖੇ ਹਨ, ਉਹ ਹੋਰ ਇਤਿਹਾਸਕਾਰਾਂ ਨਾਲ ਨਹੀਂ ਮਿਲਦੇ । ਅਸੀਂ ਆਪਣੀ ਖੋਜ ਦਾ ਸਿੱਟਾ 'ਬੰਦਾ ਸਿੰਘ ਸ਼ਹੀਦ' ਨਾਮੇ ਪੁਸਤਕ ਵਿਚ ਦੇ ਚੁੱਕੇ ਹਾਂ ।)

ਅੱਗੇ ਗੁਰੂ ਜੀ ਦੀ ਕਥਾ ਸ਼ੁਰੂ ਹੋ ਜਾਂਦੀ ਹੈ ।

ਬਹਾਦਰ ਸ਼ਾਹ ਦੱਖਣ ਵਿਚ ਫਿਰ ਰਿਹਾ ਸੀ, ਜਾਂ ਉਸ ਨੂੰ ਪੰਜਾਬ ਦੇ ਗ਼ਦਰ ਦੀ ਖ਼ਬਰ ਮਿਲੀ ।

(ਦੱਖਣ ਵਿਚ ਨਹੀਂ, ਬਹਾਦਰ ਸ਼ਾਹ ਉਸ ਸਮੇਂ ਰਾਜਪੂਤਾਨੇ ਵਿਚ ਸੀ । ਪਰ ਇਹ ਘਟਨਾ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਦੀ ਹੈ ।)

ਬਾਦਸ਼ਾਹ ਨੇ ਗੁਰੂ ਜੀ ਪਾਸ ਆਪਣੇ ਵਕੀਲ ਭੇਜੇ । ਗੁਰੂ ਜੀ ਨੇ ਦੱਯਾ ਸਿੰਘ ਨੂੰ ਭੇਜਿਆ । ਉਸ ਨੇ ਦੱਸਿਆ, ਕਿ ਬਾਦਸ਼ਾਹ ਨੇ ਵਾਅਦਾ ਕਰ ਕੇ ਗੁਰੂ ਜੀ ਦਾ ਸਵਾਲ ਪੂਰਾ ਨਹੀਂ ਸੀ ਕੀਤਾ । ਸੋ ਗੁਰੂ ਜੀ ਨੇ ਆਪਣਾ ਸਿੱਖ ਭੇਜ ਕੇ ਬਦਲਾ ਲੈ ਲਿਆ ਹੈ ।

ਬਾਦਸ਼ਾਹ ਮਾਫ਼ੀ ਮੰਗਣ ਵਾਸਤੇ ਫਿਰ ਨਦੇੜ ਆ ਗਿਆ ।

---

# ਅੰਸੂ ੧੩

(ਬਾਦਸ਼ਾਹ ਨੇ ਮਾਫ਼ੀ ਮੰਗੀ)

ਦੱਯਾ ਸਿੰਘ ਦੇ ਸਮਝਾਉਣ ਉਤੇ ਬਾਦਸ਼ਾਹ ਸਵੇਰੇ ਗੋਦਾਵਰੀ ਦੇ ਕਨਾਰੇ ਗੁਰੂ ਜੀ ਨੂੰ ਮਿਲਿਆ, ਤੇ ਕੀਮਤੀ ਹੀਰਾ ਭੇਟ ਕੀਤਾ, ਤੇ ਮਾਫ਼ੀ ਮੰਗੀ ।

ਗੁਰੂ ਜੀ ਨੇ ਹੀਰਾ ਦਰਿਆ ਵਿਚ ਸੁੱਟ ਦਿਤਾ ।

ਏਸੇ ਸਮੇਂ ਪੰਜਾਬ ਤੋਂ ਪੰਜ ਸਿੱਖ ਆ ਹਾਜ਼ਰ ਹੋਏ । ਉਹਨਾਂ ਦੱਸਿਆ, ਕਿ ਬੰਦੇ ਨੇ ਵਿਆਹ ਕਰਾ ਲਿਆ ਹੈ, ਤੇ ਉਹ ਪੰਥ ਨਾਲੋਂ ਵੱਖ ਹੋ ਗਿਆ ਹੈ । ਸਿੱਖ ਉਸ ਦਾ ਸਾਥ ਛੱਡ ਗਏ ਹਨ ।

ਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ, ਕਿ ਹੁਣ ਬੰਦੇ ਦਾ ਤੇਜ ਖ਼ਤਮ ਹੋ ਗਿਆ ਹੈ । ਉਹ ਆਪ ਹੀ ਹਟ ਜਾਇਗਾ ।

ਜਿੱਥੇ ਗੁਰੂ ਜੀ ਨੇ ਹੀਰਾ ਸੁਟਿਆ ਸੀ, ਉਸ ਦਾ ਨਾਮ 'ਹੀਰਾ ਘਾਟ' ਹੈ ।

---

# ਅੰਸੂ ੧੪

(ਸ਼ਕਾਰ ਘਾਟ—ਨਗੀਨਾ ਘਾਟ)

ਬੰਦੇ ਦੇ 'ਲੋਹਗੜ੍' ਦੇ ਜੰਗ ਦਾ ਇਸ਼ਾਰਾ ਮਾਤਰ ਜ਼ਿਕਰ ਹੈ ।

ਜਿੱਥੇ ਗੁਰਦੇਵ ਸ਼ਕਾਰ ਖੇਡਣ ਜਾਂਦੇ ਸਨ, ਓਥੇ ਸ਼ਕਾਰਘਾਟ ਹੈ ।

ਇਕ ਦਿਨ ਗੁਰੂ ਜੀ ਗੋਦਾਵਰੀ ਕੰਢੇ ਬੈਠੇ ਸਨ । ਇਕ ਸਿੱਖ ਨੇ ਨਗੀਨਾ ਭੇਟ ਕੀਤਾ । ਗੁਰੂ ਜੀ ਨੇ ਨਗੀਨਾ ਪਾਣੀ ਵਿਚ ਸੁੱਟ ਦਿਤਾ । ਸਿੱਖ ਨੇ ਅਫ਼ਸੋਸ ਪਰਗਟ ਕੀਤਾ । ਗੁਰੂ ਜੀ ਨੇ ਕਿਹਾ, 'ਪਾਣੀ ਵਿਚ ਉੱਤਰ ਕੇ ਆਪਣਾ ਪਛਾਣ ਕੇ ਕਢ ਲੈ ।'

ਸਿੱਖ ਨੇ ਪਾਣੀ ਵਿਚ ਤੱਕਿਆ, ਤਾਂ ਓਥੇ ਬੇਅੰਤ ਨਗੀਨੇ ਪਏ ਸਨ । ਉਸ ਥਾਂ ਦਾ ਨਾਮ 'ਨਗੀਨਾ ਘਾਟ' ਹੈ ।

ਇਕ ਦਿਨ ਇਕ ਪਠਾਣ ਆਇਆ । ਉਸ ਨੇ ਗੁਰੂ ਜੀ ਦੇ ਹੱਥ ਦੀ ਲਿਖਤ ਵਿਖਾਈ । ਉਸ ਨੇ ਘੋੜਿਆਂ ਦੀ ਕੀਮਤ ਦਾ ਗਿਆਰਾਂ ਹਜ਼ਾਰ ਲੈਣਾ ਸੀ । ਗੁਰੂ ਜੀ ਨੇ ਕਿਹਾ, 'ਸਾਥੋਂ ਤੀਹ ਸਾਲ ਪਿੱਛੋਂ ਸਾਡੇ ਸਿੱਖ ਸਰਦਾਰ ਕੋਲ ਇਹ ਕਾਗ਼ਜ਼ ਲੈ ਜਾਈਂ । ਉਹ ਤੈਨੂੰ ਦੂਣੇ-ਚੌਣੇ ਦੇ ਦੇਵੇਗਾ । ਪਠਾਣ ਮੱਥਾ ਟੇਕ ਕੇ ਚਲਾ ਗਿਆ । ਪਿੱਛੋਂ ਸਿੱਖਾਂ ਨੇ ਉਸ ਨੂੰ ਬਹੁਤ ਧਨ ਦਿਤਾ ।

ਲੰਗਰ ਵਰਤਣ ਵੇਲੇ ਸੰਗਤ ਵਿਚ ਰੌਲਾ ਪੈ ਜਾਂਦਾ ਸੀ । ਬਹਾਦਰ ਸ਼ਾਹ ਨੇ ਲੰਗਰ ਵਾਸਤੇ ਰੋਜ਼ ਧਨ ਭੇਜਣਾ ਸ਼ੁਰੂ ਕਰ ਦਿਤਾ ।

---

# ਅੰਸੂ ੧੫

(ਮਾਤਾ ਸਾਹਿਬ ਦੇਵਾਂ ਦਿੱਲੀ ਆਏ)

ਭਾਈ ਰਾਮ ਕੁਇਰ ਜੀ ਨੇ ਕਿਹਾ, 'ਜਦ ਗੁਰੂ ਜੀ ਦਿੱਲੀ ਤੋਂ ਦੱਖਣ ਨੂੰ ਤੁਰੇ, ਤਾਂ ਮੇਰੀ ਮਾਤਾ ਨੇ ਬੇਨਤੀ ਕੀਤੀ, ਕਿ ਮੇਰਾ ਇਕੋ ਪੁੱਤਰ ਹੈ, ਇਸ ਨੂੰ ਮੇਰੇ ਪਾਸ ਛੱਡ ਜਾਹੋ। ਗੁਰੂ ਜੀ ਨੇ ਸਾਨੂੰ ਪਿਛੇ ਰਹਿਣ ਵਾਸਤੇ ਕਿਹਾ । ਪਰ ਸਾਡਾ ਪ੍ਰਣ ਸੀ, ਕਿ ਗੁਰੂ ਜੀ ਦੇ ਦਰਸ਼ਨ ਕਰ ਕੇ ਹੀ ਭੋਜਨ ਛਕਣਾ । ਗੁਰੂ ਜੀ ਨੇ ਵਰ ਦਿਤਾ, ਜਦ ਸ਼ਕਾਰ ਜਾਉਗੇ, ਸਾਡੇ ਦਰਸ਼ਨ ਹੋ ਜਾਇਆ ਕਰਨਗੇ ।'

ਮਾਤਾ ਸਾਹਿਬ ਦੇਵਾਂ ਜੀ ਨੂੰ ਛੇਵੇਂ ਪਾਤਸ਼ਾਹ ਦੇ ਸ਼ਸਤਰ ਦੇ ਕੇ ਨਦੇੜ ਤੋਂ ਦਿੱਲੀ ਨੂੰ ਤੋਰ ਦਿਤਾ । ਹੁਕਮ ਕੀਤਾ, ਕਿ ਸੁੰਦਰੀ ਜੀ ਪਾਸ ਜਾ ਰਹੋ ।

ਹੁਕਮ ਮੰਨ ਕੇ ਮਾਤਾ ਸਾਹਿਬ ਦੇਵਾਂ ਜੀ ਵੀ ਦਿੱਲੀ ਮਾਤਾ ਸੁੰਦਰੀ ਜੀ ਪਾਸ ਆ ਰਹੇ ।

ਮਾਤਾ ਸੁੰਦਰੀ ਜੀ ਆਪਣੇ ਪਾਲਤੂ ਪੁੱਤਰ ਅਜੀਤ ਸਿੰਘ ਨਾਲ ਪਰਚੇ ਰਹਿੰਦੇ ।

---

# ਅੰਸੂ ੧੬

(ਤੀਜਾ ਪੰਥ ਖ਼ਾਲਸਾ)

ਬਹਾਦਰ ਸ਼ਾਹ ਨੇ ਪੁਛਿਆ, ਕਿ ਹਿੰਦੂ ਧਰਮ ਕੱਚਾ ਹੈ, ਜੋ ਬੁੱਤਾਂ ਦੀ ਪੂਜਾ ਕਰਦਾ ਹੈ।

ਗੁਰੂ ਜੀ ਨੇ ਕਿਹਾ, ਇਸਲਾਮ ਕਬਰਾਂ ਦੀ ਪੂਜਾ ਕਰਦਾ ਹੈ। ਅਸਾਂ ਤੀਸਰਾ ਪੰਥ ਖ਼ਾਲਸਾ ਸਾਜਿਆ ਹੈ, ਜੋ ਕੇਵਲ ਅਕਾਲ ਪੁਰਖ ਦੀ ਪੂਜਾ ਕਰਦਾ ਹੈ,

(ਫਿਰ ਬੰਦੇ ਦੀ ਗੱਲ ਆ ਗਈ ਹੈ।)

"ਸ੍ਰੀ ਮੁਖ ਤੇ ਫ਼ੁਰਮਾਵਨ ਕਰਯੋ।
'ਬਿਆਹ ਭਏ ਤੇ ਤੇਜ ਪ੍ਰਹਰਯੋ' ।...੨੮।"

---

# ਅੰਸੂ ੧੭

(ਗੁਲ ਖ਼ਾਂ ਪਠਾਣ)

ਇਕ ਦਿਨ ਇਕ ਪਠਾਣ ਆਇਆ। ਅਜੇ ਉਸ ਨੂੰ ਦਾੜ੍ਹੀ ਨਹੀਂ ਸੀ ਆਈ। ਪੁੱਛਣ ਤੇ ਉਸ ਨੇ ਦੱਸਿਆ, 'ਮੈਂ ਪੈਦ ਖ਼ਾਂ ਦਾ ਪੋਤਰਾ, ਸੰਦੇ ਖ਼ਾਂ ਦਾ ਪੁੱਤਰ ਹਾਂ, ਤੇ ਮੇਰਾ ਨਾਮ ਗੁਲ ਖ਼ਾਂ ਹੈ। ਮੇਰਾ ਪਿੰਡ 'ਛੋਟਾ ਮੀਰ' ਜਲੰਧਰ ਦੇ ਇਲਾਕੇ ਵਿਚ ਹੈ।'

ਗੁਰੂ ਜੀ ਨੇ ਉਸ ਦਾ ਆਦਰ ਕੀਤਾ ਤੇ ਪੰਜ ਮੋਹਰਾਂ ਦਿਤੀਆਂ। ਨਾਲੇ ਰੋਜ਼ ਆਉਣ ਵਾਸਤੇ ਕਿਹਾ।

ਅਗਲੇ ਦਿਨ ਗੁਲ ਖ਼ਾਂ ਆਇਆ, ਤਾਂ ਗੁਰੂ ਜੀ ਉਸ ਨਾਲ ਚੌਪੜ ਖੇਡਦੇ ਰਹੇ। ਅੰਤ ਵਿਚ ਗੁਰੂ ਜੀ ਨੇ ਉਸ ਨੂੰ ਪੰਜ ਰੁਪੈ ਦਿਤੇ।

ਸਿੱਖਾਂ ਨੇ ਬੇਨਤੀ ਕੀਤੀ, ਕਿ ਇਸ ਪਠਾਣ ਨੂੰ ਮੂੰਹ ਲਾਉਣਾ ਠੀਕ ਨਹੀਂ। ਗੁਰੂ ਜੀ ਨੇ ਉੱਤਰ ਦਿਤਾ,

"ਸੁਨਹੁ ਖਾਲਸਾ ਕਾਮ ਹਮਾਰਾ।
ਪਰਯੋ ਇਸੀ ਕੇ ਹਾਥ ਉਦਾਰਾ।੩੫।"

(ਤਾਂ ਕੀ ਸਭ ਕੁਛ ਗੁਰੂ ਜੀ ਦੀ ਇੱਛਿਆ ਅਨੁਸਾਰ ਹੋਇਆ ?)

---

# ਅੰਸੂ ੧੮

(ਗੁਲ ਖ਼ਾਂ ਨੇ ਗੁਰੂ ਜੀ ਨੂੰ ਖ਼ੰਜਰ ਮਾਰਨਾ)

'ਪਾਲੀਪੁਰ' ਦੀ ਸੰਗਤ ਦੋ ਵਧੀਆ ਖ਼ੰਜਰ ਭੇਟਾ ਲਿਆਈ।

ਏਨੇ ਸਮੇਂ ਤਕ ਗੁਲ ਖ਼ਾਂ ਆ ਗਿਆ। ਗੁਰੂ ਜੀ ਨੇ ਪੁਛਿਆ,

"ਗੁਲ ਖ਼ਾਂ! ਦੇਖਿ ਵਾਰ ਕੈ ਕਰੈ।

ਨਿਜ ਸ਼ਤਰੂ ਕੇ ਪ੍ਰਾਨਨ ਹਰੈ ।...੫।"

ਗੁਲ ਖ਼ਾਂ ਨੇ ਕਿਹਾ, 'ਬੱਸ, ਇਕੋ ਵਾਰ ਕਾਫ਼ੀ ਹੈ ।'

ਗੁਰੂ ਜੀ ਨੇ ਖ਼ੰਜਰ ਓਸੇ ਪਾਸ ਰਹਿਣ ਦਿਤਾ । ਚੌਪੜ ਮੰਗਵਾ ਕੇ ਗੁਰੂ ਜੀ ਗੁਲ ਖ਼ਾਂ ਨਾਲ ਚੌਪੜ ਖੇਡਣ ਲੱਗ ਪਏ । ਨਾਲ ਹੀ ਗੁਰੂ ਜੀ ਕਹਿੰਦੇ ਜਾਂਦੇ,

"ਪਿਤਾ ਪਿਤਾਮਾ ਪਲਟਾ ਲੇਯ ਨ ।
ਥੂਕ ਜਨਮ ਤਿਸ ਕੇ, ਸੁਤ ਗੇਯ ਨ ।੯।
ਹਾਥ ਸ਼ਸਤ੍ਰ ਸ਼ਤਰੂ ਢਿਗ ਹੋਇ ।
ਮਾਰਹਿ ਨਹਿਂ, ਕਪੂਤ ਹੈ ਸੋਇ ।...੧੦।"

ਗੁਲ ਖ਼ਾਂ ਨੇ ਆਪਣੀ ਮਾਂ ਨਾਲ ਗੱਲ ਕੀਤੀ । ਉਸਨੇ ਸਮਝਾਇਆ, ਕਿ ਗੁਰੂ ਨਾਲ ਵੈਰ ਨਹੀਂ ਕਰਨਾ ।

ਅਗਲੇ ਦਿਨ ਫਿਰ ਗੁਰੂ ਜੀ ਨੇ ਗੁਲ ਖ਼ਾਂ ਨੂੰ ਵੰਗਾਰਿਆ । ਰਹਿਰਾਸ ਪਿੱਛੋਂ ਸਿੱਖ ਚਲੇ ਗਏ । ਖ਼ੰਜਰ ਗੁਲ ਖ਼ਾਂ ਦੇ ਹੱਥ ਵਿਚ ਸੀ । ਗੁਰੂ ਜੀ ਗੁਲ ਖ਼ਾਂ ਨੂੰ ਵੰਗਾਰ ਕੇ ਲੇਟ ਗਏ, ਤੇ ਆਪ ਅਫ਼ੀਮ ਦੀ ਪੀਨਕ ਵਿਚ ਚਲੇ ਗਏ, ਅੱਖਾਂ ਮੀਟ ਲਈਆਂ ।

ਗੁਰੂ ਜੀ ਦੇ ਕਈ ਵਾਰ ਵੰਗਾਰਨ ਤੇ ਗੁਲ ਖ਼ਾਂ ਨੇ ਗੁਰੂ ਜੀ ਉਤੇ ਖ਼ੰਜਰ ਦੇ ਤਿੰਨ ਵਾਰ ਕੀਤੇ । ਪਹਿਲੇ ਦੋਵੇਂ ਖ਼ਾਲੀ ਗਏ, ਤੇ ਤੀਸਰਾ ਗੁਰੂ ਜੀ ਦੇ ਪੇਟ ਵਿਚ ਲੱਗਾ । ਫਿਰ ਗੁਰੂ ਜੀ ਨੇ ਰੋਹ ਵਿਚ ਆ ਕੇ ਦੂਸਰਾ ਖ਼ੰਜਰ ਗੁਲ ਖ਼ਾਂ ਦੇ ਪੇਟ ਵਿਚ ਮਾਰ ਦਿਤਾ ।

ਗੁਰੂ ਜੀ ਦੀ ਆਵਾਜ਼ ਸੁਣ ਕੇ ਸਿੰਘ ਬਾਹਰੋਂ ਆ ਗਏ । ਲੱਖਾ ਸਿੰਘ ਨੇ ਤਲਵਾਰ ਨਾਲ ਗੁਲ ਖ਼ਾਂ ਦਾ ਸਿਰ ਉਤਾਰ ਦਿਤਾ ।

(ਉਪਰਲੀ ਵਾਰਤਾ ਤਾਂ ਇਉਂ ਸਾਬਤ ਕਰਦੀ ਹੈ, ਜਿਵੇਂ ਗੁਰੂ ਜੀ ਜ਼ਿੰਦਗੀ ਤੋਂ ਤੰਗ ਆ ਗਏ ਸਨ । ਉਹਨਾਂ ਜਾਣ ਬੁਝ ਕੇ ਗੁਲ ਖ਼ਾਂ ਤੋਂ ਖ਼ੰਜਰ ਦਾ ਵਾਰ ਕਰਵਾਇਆ ਪਰ ਅਸਲ ਗੱਲ ਹੋਰ ਹੈ । ਗੁਰੂ ਜੀ ਤੇ ਬਾਦਸ਼ਾਹ ਦਾ ਨੇੜ ਵਧਦਾ ਵੇਖ ਕੇ ਵਜ਼ੀਰ ਖ਼ਾਂ ਘਬਰਾ ਗਿਆ ਸੀ । ਉਸਨੇ ਰਿਸ਼ਵਤ ਦੇ ਕੇ ਦੋ ਪਠਾਣ ਭੇਜੇ, ਜਿੰਨ੍ਹਾਂ ਧੋਖੇ ਨਾਲ ਗੁਰੂ ਜੀ ਨੂੰ ਖ਼ੰਜਰ ਮਾਰਿਆ ਸੀ ।)

---

# ਅੰਸੂ ੧੯

(ਜ਼ਖ਼ਮ ਸਿਉਣੇ)

ਸਿੱਖਾਂ ਨੇ ਜ਼ਖ਼ਮ ਸਾਫ਼ ਕਰਕੇ ਸਿਉਂ ਦਿਤੇ । ਫਿਰ ਸਾਰੀ ਖ਼ਬਰ ਬਹਾਦਰ ਸ਼ਾਹ ਤਕ ਪੁਚਾ ਦਿਤੀ । ਉਸਨੇ ਜਰਾਹ[1] ਭੇਜੇ, ਜਿੰਨ੍ਹਾਂ ਜ਼ਖ਼ਮ ਸੀਤੇ ।

ਬਾਦਸ਼ਾਹ ਕੇ ਕਿਹਾ, 'ਹੁਕਮ ਕਰੋ, ਮੈਂ ਉਹਨਾਂ ਸਾਰੇ ਪਠਾਣਾਂ ਨੂੰ ਮਰਵਾ ਦੇਂਦਾ ਹਾਂ ।' ਗੁਰੂ ਜੀ ਨੇ ਉਤਰ ਦਿਤਾ,

---

1. ਜ਼ਖ਼ਮ ਸਿਊਣ ਵਾਲੇ ।

"ਇਹ ਸਭਿ ਕਾਰ ਹਮਹੁ ਕਰਵਾਈ ।
ਤਿਲ ਭਰ ਦੋਸ਼ ਨ ਇਨਹੁ ਕਦਾਈ ।...੧੯।"

(ਕਵੀ ਜੀ ਨੇ ਪਿੱਛੇ ਲਿਖੇ ਦੀ ਫਿਰ ਪ੍ਰੋੜ੍ਹਤਾ ਕਰ ਦਿਤੀ ਹੈ ।)

ਗੁਰੂ ਜੀ ਦਾ ਜ਼ਖ਼ਮ ਪੰਦਰਾਂ ਦਿਨਾਂ ਵਿਚ ਠੀਕ ਹੋ ਗਿਆ । ਗੁਰੂ ਜੀ ਨੇ ਜਰਾਹਾਂ ਨੂੰ ਸਿਰੋਪਾਉ ਤੇ ਧਨ ਬਖ਼ਸ਼ਿਆ ।

ਜ਼ਖ਼ਮ ਲੱਗੇ ਨੂੰ ਸੋਲਾਂ ਦਿਨ ਹੋ ਗਏ । ਕਿਸੇ ਕਾਰੀਗਰ ਨੇ ਨੌਂ ਟੰਕ[1] ਤਾਕਤ ਵਾਲੇ ਧਨਖ ਲਿਆਂਦੇ ।

ਗੁਰੂ ਜੀ ਨੇ ਇਕ ਸੁੰਦਰ ਫ਼ਰਸ਼ ਵਿਛਵਾ ਕੇ ਉਦਾਲੇ ਕਨਾਤ ਤਣਵਾਂ ਲਈ । ਉਸ ਵਿਚ ਆਪ ਇਕ ਪਹਿਰ ਇਕਾਂਤ ਵਿਚ ਰਹੇ ।

ਅਕਾਸ਼ ਤੋਂ ਦੋ ਪੁਰਖ ਆਏ । ਉਹਨਾਂ ਗੁਰੂ ਜੀ ਨੂੰ 'ਅਕਾਲ ਪੁਰਖ' ਦੀ ਚਿੱਠੀ ਦਿਤੀ, ਤੇ ਬੇਨਤੀ ਕੀਤੀ, ਕਿ

"ਪ੍ਰਭੂ ਜੀ ! ਅਬ ਬੈਕੁੰਠ ਸਿਧਾਰੋ ।
ਕਾਰਜ ਇਹਾਂ ਲੀਨ ਕਰਿ ਸਾਰੋ ।੩੭।"

ਗੁਰੂ ਜੀ ਨੇ ਕਿਹਾ, 'ਅਸੀਂ ਪਹਿਲਾਂ ਹੀ ਤਿਆਰ ਬੈਠੇ ਹਾਂ ।'

---

# ਅੰਸੂ ੨੦

(ਜ਼ਖ਼ਮ ਦੇ ਤੋਪੇ ਟੁੱਟ ਗਏ)

ਬਾਦਸ਼ਾਹ ਨੇ ਗੁਰੂ ਜੀ ਦੀ ਖ਼ਬਰ ਲੈਣ ਵਾਸਤੇ ਦੋ ਉਮਰਾਉ ਭੇਜੇ । ਉਹ ਦਰਸ਼ਨ ਕਰਕੇ ਖ਼ੁਸ਼ ਹੋਏ ।

ਉਹ ਦੋਵੇਂ ਧਨਖ ਵੇਖ ਕੇ ਉਮਰਾਵਾਂ ਨੇ ਸੋਚਿਆ, 'ਇਹ ਸਿਰਫ਼ ਦਿਖਾਵੇ ਵਾਸਤੇ ਹਨ । ਨਹੀਂ ਤਾਂ ਇਹਨਾਂ ਨੂੰ ਕੌਣ ਖਿੱਚ ਸਕਦਾ ਹੈ ।'

ਗੁਰੂ ਜੀ ਨੇ ਦੋਵੇਂ ਧਨਖ ਉਠਾ ਕੇ ਇਕੱਠੇ ਖਿੱਚੇ, ਜਿਸ ਨਾਲ ਜ਼ਖ਼ਮ ਦੇ ਤੋਪੇ ਟੁੱਟ ਗਏ । ਜ਼ਖ਼ਮ ਪਹਿਲਾਂ ਨਾਲੋਂ ਵੀ ਵੱਡਾ ਹੋ ਗਿਆ ।

ਅਗਲੇਰੇ ਦਿਨ ਮਹਾਰਾਜ ਨੇ ਜੱਗ ਕੀਤਾ । ਚੌਹਾਂ ਵਰਣਾਂ ਦੇ ਲੋਕਾਂ ਨੇ ਆ ਕੇ ਛਕਿਆ ।

---

# ਅੰਸੂ ੨੧

(ਜੋਤੀ ਜੋਤਿ ਸਮਾਉਣ ਦੀ ਤਿਆਰੀ)

ਅਗਲੇ ਦਿਨ ਮਹਾਰਾਜ ਨੇ ਜੱਗ ਕੀਤਾ । ਫਿਰ ਅੰਤਮ ਤਿਆਰੀ ਹੋਣ ਲੱਗੀ ।

---

1. ਧਨਖ (ਕਮਾਨ) ਦੀ ਤਾਕਤ ਦਾ ਮਾਪ ਟੰਕਾਂ ਵਿਚ ਹੁੰਦਾ ਹੈ, ਭਾਵ, ਨੌਂ ਟੰਕ ਤਾਕਤ ਦੇ ਧਨਖ ਸਨ । ਸ਼ਕਤੀਸ਼ਾਲੀ ।

ਸੰਤੋਖ ਸਿੰਘ ਨੇ ਕਿਹਾ, ਕਿ ਸੌ ਮਣ ਚੰਦਨ ਆਇਆ ਹੈ। ਹੋਰ,

"ਭਾਰ ਕੁਸ਼ਾ ਕੋ ਆਨ ਧਰਾਯੋ।
ਜਵ ਤਿਲ ਘ੍ਰਿਤ ਕੋ ਪੁੰਜ ਅਨਾਯੋ ।੧੧।"

(ਬ੍ਰਹਿਮਣੀ ਧਰਮ ਦੇ ਅਸਰ ਥੱਲੇ ਕਵੀ ਜੀ ਕੁਸ਼ਾ ਦਾ ਚੇਤਾ ਨਹੀਂ ਭੁਲਾਉਂਦੇ।)

---

# ਅੰਸੂ ੨੨

(ਜੋਤੀ ਜੋਤਿ ਸਮਾਉਣ ਦੀ ਤਿਆਰੀ)

"ਵੀਰਵਾਰ, ਤਿਥ ਪੰਚਮੀ, ਕਾਤਿਕ ਸੁਦੀ ਸੁਜਾਨ ।...੧।"

"ਡੇਢ ਜਾਮ ਜਬਹੂ ਦਿਨ ਰਹਯੋ।
ਸੁੱਖੇ ਅਰੁ ਅਫੀਮ ਹਿਤ ਕਹਯੋ ।੧੩।"

(ਅੰਤ ਸਮੇਂ ਵੀ ਕਵੀ ਜੀ ਸੁੱਖੇ ਅਫ਼ੀਮ ਦਾ ਚੇਤਾ ਨਹੀਂ ਭੁੱਲੇ।)

ਗੁਰੂ ਜੀ ਦੇ ਹੁਕਮ ਨਾਲ ਚਿਖਾ ਤਿਆਰ ਕਰਕੇ ਉਦਾਲੇ ਕਨਾਤ ਤਾਣ ਦਿਤੀ ਗਈ।

---

# ਅੰਸੂ ੨੩

(ਜੋਤੀ ਜੋਤਿ ਸਮਾਉਣ ਦੀ ਤਿਆਰੀ)

ਸਿੱਖਾਂ ਨੇ ਕਿਹਾ, 'ਪਹਿਲੇ ਗੁਰੂ ਪੰਥ ਨੂੰ ਅਗਲੇ ਗੁਰੂ ਦੇ ਲੜ ਲਾ ਕੇ ਜਾਂਦੇ ਰਹੇ ਹਨ। ਆਪ ਸਾਨੂੰ ਕਿਸ ਦੇ ਲੜ ਲਾ ਚੱਲੇ ਹੋ।'

ਗੁਰੂ ਜੀ ਨੇ ਉੱਤਰ ਦਿਤਾ,

"ਪਢੀਯਹਿ ਸਰਬ ਗੁਰਨ ਕੀ ਬਾਨੀ।
ਰਖੀਯਹਿ ਰਹਤ ਜੁ ਹਮਹੁ ਬਖਾਨੀ।
ਪਾਯਹੁ ਮਾਤ ਕਾਲਿਕਾ ਗੋਦ।
ਪੰਥ ਖਾਲਸਾ ਲਹੈ ਪ੍ਰਮੋਦ ।੧੧।"

(ਹਰ ਥਾਂ ਮਿਲਾਵਟ ਹੀ ਨਹੀਂ ਹੋਈ ਹੋਈ। ਨਾ ਹੀ ਸਭ ਕੁਛ ਪੰਡਤ ਦੇ ਦਬੱਾ ਨਾਲ ਹੋਇਆ ਹੈ। ਕਵੀ ਜੀ ਨੂੰ 'ਕਾਲਕਾ ਦੇਵੀ' ਉਪਰ ਪੂਰਨ ਸ਼ਰਧਾ ਜਾਪਦੀ ਹੈ। ਸਿੱਖ ਸਿਧਾਂਤ ਦਾ ਵਿਰੋਧ !)

ਅੱਗੇ ਚੱਲ ਕੇ ਲਿਖਿਆ ਹੈ :

"ਗੁਰੂ ਖਾਲਸਾ, ਖਾਲਸਾ ਗੁਰੂ।
ਅਬਿ ਤੇ ਹੋਇ ਐਸੋ ਬਿਧਿ ਸ਼ੁਰੂ।
ਅਪਨੀ ਜੋਤ ਖਾਲਸੇ ਬਿਖੈ।

ਹਮਨੇ ਧਰੀ, ਸਕਲ ਜਗ ਪਿਖੈ ।੨੦।"

ਅੰਤ ਸਮੇਂ ਸਭ ਦੇਵੀ ਦੇਵਤੇ ਆ ਹਾਜ਼ਰ ਹੋਏ । ਚਾਰੇ ਵੇਦ ਵੀ ਦੇਹ ਧਾਰ ਕੇ ਹਾਜ਼ਰ ਹੋਏ ।

ਕਮਰਕਸਾ ਕਰ ਕੇ ਗੁਰੂ ਜੀ ਫ਼ਤਹਿ ਬੁਲਾ ਕੇ ਕਨਾਤ ਵਿਚ ਚਲੇ ਗਏ ।

---

# ਅੰਸੂ ੨੪

(ਜੋਤੀ ਜੋਤਿ ਸਮਾਇ)

ਗੁਰੂ ਜੀ ਨੇ ਹੁਕਮ ਕੀਤਾ, 'ਇਕ ਸੰਤੋਖ ਸਿੰਘ ਏਥੇ ਰਹੇ । ਜੋ ਚੜ੍ਹਾਵਾ ਆਵੇ, ਸਭ ਲੰਗਰ ਵਿਚ ਖ਼ਰਚਿਆ ਜਾਵੇ । ਮੰਦਰ ਨਹੀਂ ਬਨਾਉਣਾ । ਬਾਕੀ ਸਾਰੇ ਸਿੱਖ ਚਲੇ ਜਾਣ ।'

(ਆਖ਼ਰੀ ਹੁਕਮ, ਜਾਂ ਸਰਾਪ ?)

"ਚਿਨਹਿ ਮਹਿਲ, ਤਿਸ ਕੁਲ ਗਲ ਜਾਇ ।
ਯਾਂ ਤੇ ਕਹੀ, ਨਹੀਂ ਬਿਸਰਾਇ ।੧੨।"

(ਵਿਰੋਧੀਆਂ ਨੇ ਇਹ ਮ: ਰਣਜੀਤ ਸਿੰਘ ਵਿਰੁੱਧ ਸਾਜ਼ਸ਼ ਘੜੀ ਸੀ । ਕਿਉਂਕਿ ਗੁਰਦੇਵ ਦਾ ਅੰਤਮ ਅਸਥਾਨ ਸ਼ੇਰੇ-ਪੰਜਾਬ ਨੇ ਹੀ ਬਣਵਾਇਆ ਸੀ । ਸੁਣੀ ਸੁਣਾਈ ਤੇ ਇਤਬਾਰ ਕਰ ਕੇ ਕਵੀ ਜੀ ਵੀ ਲਿਖ ਗਏ ਹਨ । ਨਹੀਂ ਤਾਂ ਇਸ ਵਿਚ ਸਚਾਈ ਕੋਈ ਨਹੀਂ । ਜੇ ਪਹਿਲੇ ਗੁਰੂਆਂ ਦੇ ਅੰਤਮ ਅਸਥਾਨ ਬਣ ਸਕਦੇ ਹਨ, ਤਾਂ ਦਸਵੇਂ ਪਾਤਸ਼ਾਹ ਦਾ ਕਿਉਂ ਨਹੀਂ ।)

ਸਾਰੇ ਦੇਵਤੇ ਸਵਾਗਤ ਵਾਸਤੇ ਆਏ । ਗੁਰਦੇਵ ਜੋਤਿ ਵਿਚ ਜੋਤਿ ਸਮਾ ਗਏ ।

ਸਵੇਰੇ ਸੇਵਕਾਂ ਨੇ ਵੇਖਿਆ, ਤਾਂ ਤਬੇਲੇ ਵਿਚ ਇਕ 'ਕੁਮੈਤ' ਘੋੜਾ ਨਹੀਂ ਸੀ ।

ਦੋ ਘੜੀਆਂ ਦਿਨ ਚੜ੍ਹ ਆਇਆ, ਤਾਂ ਇਕ ਬਾਲਣ ਲਿਆਉਣ ਵਾਲੇ ਨੂੰ ਗੁਰੂ ਜੀ ਬਾਹਰ ਨਜ਼ਰ ਆਏ ਸਨ । ਉਸ ਨੇ ਆ ਕੇ ਸੁਨੇਹਾ ਦਿਤਾ,'ਗੁਰੂ ਜੀ ਨੇ ਫ਼ੁਰਮਾਇਆ ਸੀ, ਕਿ ਘੋੜਾ ਸਾਡੇ ਪਾਸ ਆ ਗਿਆ ਹੈ । ਤੁਸਾਂ ਨਾਮ ਜਪਣਾ, ਤੇ ਸੋਗ ਨਹੀਂ ਕਰਨਾ ।' ਇਹ ਕਹਿ ਕੇ ਗੁਰੂ ਜੀ ਅੱਗੇ ਚਲੇ ਗਏ ਸਨ ।

(ਇਹ ਕਹਾਣੀ ਸਿੱਖ ਲੇਖਕਾਂ ਨੇ 'ਅੰਜੀਲ' ਤੋਂ ਲਈ ਜਾਪਦੀ ਹੈ । ਈਸਾਈਆਂ ਦਾ ਵਿਚਾਰ ਹੈ, ਕਿ ਹਜ਼ਰਤ ਈਸਾ ਤੀਸਰੇ ਦਿਨ ਕਬਰ ਵਿਚੋਂ ਜ਼ਿੰਦਾ ਹੋ ਕੇ ਨਿਕਲ ਗਏ ਸਨ ।)

"ਸੰਮਤ ਸੱਤ੍ਰਾ ਸੈ ਬਿਤੇ ਪੁਨ ਪੈਂਹਠ ਪਹਿਚਾਨ ।
ਕਾਤਕ ਕੀ ਸੁਦਿ ਪੰਚਮੀ, ਨਿਸ ਬੈਕੁੰਠ ਪਯਾਨ ।੩੯।"

---

# ਅੰਸੂ ੨੫

(ਸੰਤ ਨੂੰ ਦਰਸ਼ਨ—ਬਾਲੇ ਰਾਏ ਦੀ ਮਦਦ)

ਪਹਿਰ-ਕੁ ਦਿਨ ਚੜ੍ਹਿਆ ਸੀ। ਇਕ ਸਾਧੂ ਨੇ ਆ ਕੇ ਦੱਸਿਆ, ਕਿ ਮੈਂ ਗੁਰੂ ਜੀ ਨੂੰ ਘੋੜੇ 'ਤੇ ਚੜ੍ਹੇ ਜਾਂਦੇ ਵੇਖਿਆ ਹੈ।

ਦੂਸਰੇ ਦਿਨ ਸਿੰਘਾਂ ਨੇ ਚਿਖਾ ਫੋਲੀ, ਤਾਂ ਵਿਚੋਂ ਨਾ ਕੋਈ ਅਸਥੀ ਨਿਕਲੀ, ਨ ਸ਼ਸਤਰ[1]।

(ਅੱਗੇ ਇਕ ਹੋਰ ਸਾਖੀ ਹੈ।)

'ਜਨਰਾਵਾ' ਨਗਰ ਵਿਚ ਰੁਸਤਮ ਰਾਏ ਤੇ ਬਾਲੇ ਰਾਏ ਦੋ ਭਰਾ ਰਾਜ ਕਰਦੇ ਸਨ। ਉਹ ਮਰਹੱਟਿਆਂ ਦੇ ਇਲਾਕੇ ਲੁਟਦੇ ਰਹਿੰਦੇ। ਮਰਹੱਟਾ ਹੁਕਮਰਾਨ ਨੇ ਉਹ ਫੜ ਕੇ 'ਸਤਾਰਾ' ਦੇ ਕਿਲੇ ਵਿਚ ਕੈਦ ਕਰ ਲਏ। ਕਿਲੇ ਦਾ ਇਕ ਪਹਿਰੇਦਾਰ ਸਿੱਖ ਰੋਜ਼ ਬਾਣੀ ਪੜ੍ਹਦਾ ਰਹਿੰਦਾ। ਉਸ ਤੋਂ ਗੁਰੂ ਜੀ ਦੀ ਮਹਿਮਾ ਸੁਣ ਕੇ ਬਾਲੇ ਰਾਏ ਵੀ ਗੁਰੂ ਜੀ ਨੂੰ ਯਾਦ ਕਰਨ ਲੱਗਾ।

ਉਸ ਦੀ ਸ਼ਰਧਾ ਵੇਖ ਕੇ ਗੁਰੂ ਜੀ ਆ ਪਹੁੰਚੇ। ਵਾਹਿਗੁਰੂ ਕਹਿਣ ਨਾਲ ਦੋਹਾਂ ਦੀਆਂ ਬੇੜੀਆਂ ਟੁੱਟ ਗਈਆਂ। ਗੁਰੂ ਜੀ ਨੇ ਹੁਕਮ ਕੀਤਾ, 'ਦੋਵੇਂ ਭਰਾ ਘੋੜੇ ਦੀਆਂ ਰਕਾਬਾਂ ਪਕੜ ਲਵੋ, ਤੇ ਪਹਿਰੇਦਾਰਾਂ ਨੂੰ ਕਹੋ, ਅਸੀਂ ਜਾ ਰਹੇ ਹਾਂ।'

ਵਾਜ ਸੁਣ ਕੇ ਪਹਿਰੇਦਾਰ ਜਾਗ ਪਏ। ਪਰ ਗੁਰੂ ਜੀ ਘੋੜਾ ਉਡਾ ਕੇ ਲੈ ਗਏ।

ਉਥੋਂ ਬਾਰ੍ਹਾਂ ਕੋਹ ਦੂਰ 'ਬਿੰਧੀਯਾਚਲ' ਪਹਾੜ 'ਤੇ ਦੋਹਾਂ ਨੂੰ ਛੱਡ ਗਏ। ਤੇ ਆਪ ਗੁਰੂ ਜੀ ਅੰਤਰ ਧਯਾਨ (ਲੋਪ) ਹੋ ਗਏ।

---

# ਅੰਸੂ ੨੬

(ਦੋਹਾਂ ਮਾਤਾ ਸਾਹਿਬਾਂ ਨੂੰ ਖ਼ਬਰ—ਬੰਦੇ ਦੇ ਹਾਲਾਤ)

ਬਾਲੇ ਰਾਏ ਤੇ ਰੁਸਤਮ ਰਾਏ ਨੇ ਅਬਚਲ ਨਗਰ (ਨਦੇੜ) ਆ ਕੇ ਭੇਟਾ ਧਰੀ, ਤੇ ਸਾਖੀ ਸੁਣਾਈ।

ਜਿਹੜੇ ਸਿੰਘ ਪੰਜਾਬ ਆ ਗਏ, ਉਹਨਾਂ ਦਿੱਲੀ ਪਹੁੰਚ ਕੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਨੂੰ ਸਾਰੀ ਵਾਰਤਾ ਆ ਸੁਣਾਈ। ਦੋਹਾਂ ਮਾਤਾਵਾਂ ਨੇ ਬਹੁਤ ਸੋਗ ਕੀਤਾ।

ਮਾਤਾ ਸਾਹਿਬ ਦੇਵਾਂ ਦਾ ਖਾਣਾ ਪੀਣਾ ਵੀ ਘਟ ਗਿਆ।

"ਤਿਥਿ ਇਕਾਦਸ਼ੀ ਮਹਿਂ ਤਜਿ ਪ੍ਰਾਨ।
ਪਹੁੰਚੀ ਪਤਿ ਢਿਗ ਠਾਨਤਿ ਧਯਾਨ ।੨੩।"

---

1. (ਪਰ ਨਦੇੜ ਸੱਚਖੰਡ ਇਕ ਛੋਟੀ ਕਿਰਪਾਨ ਵਿਖਾਉਂਦੇ ਹਨ।

(ਸੰਮਤ ਨਹੀਂ ਲਿਖਿਆ। ਇਸਦਾ ਅਰਥ ਹੈ, ਕਿ ਓਸੇ ਸਾਲ ਵਿਚ, ਜਾਂ ਥੋੜੇ ਦਿਨਾਂ ਪਿੱਛੋਂ ਹੀ ਮਾਤਾ ਸਾਹਿਬ ਦੇਵਾਂ ਜੀ ਜੋਤੀ ਜੋਤਿ ਸਮਾ ਗਏ।)

ਮਾਤਾ ਸੁੰਦਰੀ ਜੀ ਪਿਛੋਂ ਕਾਫ਼ੀ ਸਮਾਂ ਜਿਉਂਦੇ ਰਹੇ।

(ਅੱਗੇ ਬੰਦੇ ਦਾ ਹਾਲ ਹੈ।)

ਬੰਦੇ ਨੇ ਆਪਣਾ ਪੰਥ (ਬੰਦਈ ਸੰਪਰਦਾ) ਚਲਾ ਲਿਆ, ਤੇ ਉਹ 'ਫ਼ਤੇ ਦਰਸ਼ਨ' ਆਖਣ ਲੱਗ ਪਏ।

"ਅਪਨੀ ਰਹਤਿ ਕਹਤਿ ਉਪਦੇਸ਼ਹਿ।
ਪਦ ਪਾਹੁਲ ਕੋ ਦੇਤਿ ਹਮੇਸ਼ਹਿ।...੨੮।"

(ਕਵੀ ਜੀ ਨੂੰ ਭੁਲੇਖਾ ਹੈ। ਬੰਦਾ ਸਿੰਘ ਖੰਡੇ ਦਾ ਅੰਮ੍ਰਿਤ ਛਕਾਉਂਦਾ ਸੀ। ਸਿਰਫ਼ ਮਾਸ ਨਹੀਂ ਸੀ ਖਾਂਦਾ। ਉਹਦੇ ਵੱਲੋ ਵੇਖ ਕੇ ਜੋ ਸਿੱਖ ਮਾਸ ਖਾਣਾ ਛੱਡ ਗਏ, ਦੂਸਰੇ ਉਹਨਾਂ ਨੂੰ 'ਬੰਦਈ' ਆਖਣ ਲੱਗ ਪਏ।)

ਬੰਦਾ ਸਿੰਘ ਇਕ ਕਿਲੇ ਵਿਚ ਘਿਰ ਗਿਆ। ਅੰਦਰੋਂ ਦਾਣਾ ਖਾਣਾ ਮੁਕ ਗਿਆ। ਬਾਬਾ ਬਿਨੋਦ ਸਿੰਘ ਕਈਵਾਰ ਬਜ਼ਾਰ ਵਿਚੋਂ ਲੁੱਟ ਮਾਰ ਕਰ ਲਿਆਉਂਦਾ।

ਇਕ ਦਿਨ ਬੰਦੇ ਤੇ ਬਿਨੋਦ ਸਿੰਘ ਵਿਚ ਝਗੜਾ ਹੋ ਗਿਆ। ਪਰ ਕਾਹਨ ਸਿੰਘ ਨੇ ਵਿਚ ਪੈ ਕੇ ਹਟਾ ਦਿਤਾ।

---

# ਅੰਸੂ ੨੭

(ਬੰਦੇ ਦਾ ਅੰਤ)

ਬਾਬਾ ਬਿਨੋਦ ਸਿੰਘ ਬੰਦੇ ਦਾ ਸਾਥ ਛੱਡ ਕੇ, ਦੁਸ਼ਮਣ ਦਲ ਵਿਚ ਦੀ ਘੋੜਾ ਭਜਾ ਕੇ ਨਿਕਲ ਗਿਆ, ਤੇ ਗੋਇੰਦਵਾਲ ਜਾ ਪੁੱਜਾ।

ਓਧਰ ਦੁਸ਼ਮਣ ਦਲ ਨੇ ਕਿਲ੍ਹਾ ਤੋੜ ਲਿਆ।

"ਪੁਨ ਓਰੜ ਲਸ਼ਕਰ ਕਿਯ ਹੇਲਾ।
ਦੁਰਗ ਪੌਰ ਕੋ ਤੋੜ ਧਕੇਲਾ।੭।"

(ਗੁਰਦਾਸ ਨੰਗਲ ਦੀ ਗੜ੍ਹੀ ਵੈਰੀ ਨੇ ਕਸਮਾਂ ਖਾ ਕੇ ਖ਼ਾਲੀ ਕਰਾਈ ਸੀ, ਦਰਵਾਜ਼ਾ ਤੋੜ ਕੇ ਨਹੀਂ।)

ਬੰਦੇ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਬਾਦਸ਼ਾਹ ਦੇ ਪੇਸ਼ ਕੀਤਾ ਗਿਆ।

ਬੰਦੇ ਨੇ ਕਿਹਾ, 'ਮੈਂ ਗੁਰੂ ਜੀ ਦੇ ਹੁਕਮਾਂ ਦੀ ਉਲੰਘਣਾ ਕਰ ਬੈਠਾ ਹਾਂ, ਜਿਸ ਵਾਸਤੇ ਪਕੜਿਆ ਗਿਆ ਹਾਂ। ਮੇਰੇ ਮਰਨ ਪਿਛੋਂ ਅੱਠਾਂ ਦਿਨਾਂ ਨੂੰ ਤੂੰ ਵੀ ਮਰ ਜਾਇੰਗਾ।'

(ਏਥੇ ਕਵੀ ਜੀ ਬਾਦਸ਼ਾਹ ਬਹਾਦਰ ਸ਼ਾਹ ਲਿਖਦੇ ਹਨ। ਪਰ ਬੰਦੇ ਦੀ ਗ੍ਰਿਫ਼ਤਾਰੀ ਸਮੇਂ ਬਾਦਸ਼ਾਹ ਫ਼ਰਖ਼ਸੀਅਰ ਸੀ, ਤੇ ਉਹ ਬੰਦਾ ਸਿੰਘ ਦੀ ਸ਼ਹੀਦੀ ਤੋਂ ਤਿੰਨ ਸਾਲ ਪਿੱਛੋਂ ਮਰਿਆ ਹੈ।)

"ਵਹਿਰ ਨਿਕਾਸਯੋ ਬੰਦਾ ਮਾਰਯੋ ।...੧੬।"

(ਬੰਦਾ ਸਿੰਘ ਦਾ ਸ਼ਹੀਦ ਹੋਣਾ ਮੰਨਿਆਂ ਹੈ, ਹਾਥੀ ਦੇ ਪੈਰ ਨਾਲ ਬੰਨ੍ਹ ਕੇ ਧੂਹਣਾ ਨਹੀਂ । ਸਤਾਰਵੇਂ ਛੰਦ ਵਿਚ ਵੀ ਹੈ, "ਮਾਰ ਦਯੋ ਬੰਦਾ ਪਲ ਮਾਂਹੂ ।")

ਮਾਤਾ ਸੁੰਦਰੀ ਜੀ ਨੂੰ ਪਤਾ ਲੱਗਾ, ਤਾਂ ਉਹਨਾਂ ਸਿੱਖਾਂ ਨੂੰ ਕਿਹਾ, ਕਿ ਬਾਬਾ ਕਾਹਨ ਸਿੰਘ ਨੂੰ ਜ਼ਰੂਰ ਛੁਡਾਓ ।

ਸਿੱਖਾਂ ਨੇ ਜੇਹਲ ਅੱਗੇ ਜਾ ਕੇ ਬੁਲਾਇਆ, ਕਿ ਕਾਹਨ ਸਿੰਘ ਕੌਣ ਹੈ । ਕਾਹਨ ਸਿੰਘ ਸਾਮ੍ਹਣੇ ਆ ਗਿਆ । ਲਾਗੇ ਇਕ ਮੁਲਾਣਾ ਜਾ ਰਿਹਾ ਸੀ । ਸਿੱਖਾਂ ਨੇ ਉਹਨੂੰ ਚੁੱਕ ਕੇ ਜੇਹਲ ਵਿਚ ਸੁੱਟ ਦਿਤਾ, ਤੇ ਕਾਹਨ ਸਿੰਘ ਨੂੰ ਕਢ ਕੇ ਲੈ ਗਏ । ਰਥ 'ਤੇ ਬਿਠਾ ਕੇ ਸਿੰਘ ਕਾਹਨ ਸਿੰਘ ਨੂੰ ਸਿੱਖਾਂ ਦੇ ਘਰ ਲੈ ਗਏ ।

(ਕਾਹਨ ਸਿੰਘ ਦੀ ਥਾਂ ਇਕ ਸਿੱਖ ਨੇ ਕੈਦ ਪੈਣਾ ਮੰਨਿਆਂ ਸੀ । ਤੇ ਉਹ ਸਿੱਖ ਹੀ ਉਸ ਦੀ ਥਾਂ ਸ਼ਹੀਦ ਹੋਇਆ ਸੀ । ਮੁਲਾਣੇ ਵਾਲੀ ਕਹਾਣੀ ਜਚਦੀ ਨਹੀਂ ।)

ਬਾਜ ਸਿੰਘ ਦੀ ਬਹਾਦਰੀ ਵੇਖਣ ਵਾਸਤੇ ਉਸਦੀਆਂ ਬੇੜੀਆਂ ਲਾਹ ਦਿਤੀਆਂ ਗਈਆਂ, ਤਾਂ ਉਹਨੇ ਤਿੰਨ ਆਦਮੀ ਹੱਥਾਂ ਵਿਚ ਪਹਿਨੇ ਕੜਿਆਂ ਨਾਲ ਹੀ ਮਾਰ ਦਿਤੇ । ਬਾਦਸ਼ਾਹ ਨੇ ਖ਼ੁਸ਼ ਹੋ ਕੇ ਬਾਜ ਸਿੰਘ ਨੂੰ ਛੱਡ ਦਿਤਾ, ਤੇ ਉਹ ਮਾਝੇ ਵਿਚ ਆ ਗਿਆ ।

(ਕਵੀ ਜੀ ਦੀ ਇਹ ਲਿਖਤ ਵੀ ਗ਼ਲਤ ਹੈ । ਬਾਜ਼ ਸਿੰਘ ਬੰਦਾ ਸਿੰਘ ਦੇ ਨਾਲ ਸ਼ਹੀਦ ਕੀਤਾ ਗਿਆ ਸੀ ।)

ਬਾਬਾ ਕਾਹਨ ਸਿੰਘ ਜਿਸ ਸਿੱਖ ਦੇ ਘਰ ਟਿਕੇ, ਉਹ ਇਕ ਪਠਾਣ ਦਾ ਨੌਕਰ ਸੀ ਤੇ ਉਸ ਹੱਥੋਂ ਦੁਖੀ ਰਹਿੰਦਾ ਸੀ । ਕਾਹਨ ਸਿੰਘ ਜੀ ਉਸ ਪਠਾਣ ਘਰ ਚਲੇ ਗਏ । ਪਠਾਣ ਨੂੰ ਢਾਹ ਕੇ ਉਹਦੀ ਛਾਤੀ ਉਤੇ ਖ਼ੰਜਰ ਰੱਖ ਦਿਤਾ, ਤੇ ਕਿਹਾ, ਇਸ ਸਿੱਖ ਦਾ ਸਾਰਾ ਬਕਾਇਆ ਦੇ ਦੇਹ । ਉਸ ਨੇ ਦੇ ਦਿਤਾ । ਪਠਾਣ ਦੇ ਨੌਕਰ ਆ ਗਏ । ਕਾਹਨ ਸਿੰਘ ਨੇ ਕਿਹਾ, ਜੇ ਮੇਰੇ 'ਤੇ ਹਮਲਾ ਕਰੋਗੇ, ਤਾਂ ਮੈਂ ਪਠਾਣ ਨੂੰ ਮਾਰ ਦਿਆਂਗਾ।

ਸ਼ਰਤ ਤੈ ਹੋਈ, ਕਿ ਇਕ ਰੱਥ ਵਿਚ ਮੈਨੂੰ ਤੇ ਪਠਾਣ ਦੇ ਪੁੱਤਰ ਨੂੰ ਬਿਠਾ ਕੇ ਦੂਸਰੇ ਇਲਾਕੇ ਵਿਚ ਪੁਚਾ ਦਿਹੋ ।

ਇਸ ਤਰਾਂ ਕਾਹਨ ਸਿੰਘ ਜੀ ਬਚ ਕੇ ਨਿਕਲ ਗਏ ।

---

# ਅੰਸੂ ੨੮

(ਅਜੀਤ ਸਿੰਘ ਪਾਲਕ ਪੁੱਤਰ)

ਗੋਦ ਲਏ ਪੁੱਤਰ ਅਜੀਤ ਸਿੰਘ ਨੂੰ ਮਾਤਾ ਜੀ ਨੇ ਬੜੇ ਲਾਡ ਨਾਲ ਪਾਲਿਆ । ਉਹ ਜਵਾਨ ਹੋਇਆ, ਤਾਂ ਉਸ ਨੇ ਸੱਠ ਜਵਾਨ ਵੀ ਨੌਕਰ ਰੱਖ ਲਏ । ਓਥੋਂ ਦੇ ਕਲਾਲ ਅਜੀਤ ਸਿੰਘ ਦੇ ਸਿੱਖ ਬਣ ਗਏ ।

ਸਾਹਿਬ ਦੇਵਾਂ ਨਾਲ ਗੁਰੂ ਜੀ ਨੇ ਨਦੇੜ ਤੋਂ ਕੁਛ ਸ਼ਸਤਰ ਭੇਜੇ ਸਨ, ਜਿੰਨ੍ਹਾਂ ਦੀ

ਪੂਜਾ ਹੁੰਦੀ ਸੀ। ਅਜੀਤ ਸਿੰਘ ਉਹ ਸ਼ਸਤਰ ਪਹਿਨਣ ਵਾਸਤੇ ਜ਼ਿਦ ਕਰਦਾ ਸੀ, ਪਰ ਮਾਤਾ ਸੁੰਦਰੀ ਜੀ ਨਹੀਂ ਸਨ ਮੰਨਦੇ।

ਇਕ ਦਿਨ ਝਗੜਾ ਏਥੋਂ ਤਕ ਵਧ ਗਿਆ, ਕਿ ਅਜੀਤ ਸਿੰਘ ਮਾਤਾ ਜੀ ਨੂੰ ਮਾਰਨ ਪੈ ਗਿਆ।

"ਜਮਧਰ ਹਾਥ ਗਹੇ ਢਿਗ ਹੋਇ।
ਮਾਤਾ ਕੀ ਛਾਤੀ ਕੋ ਜੋਇ।
ਮਾਰਨ ਚਹਤਿ ਧਾਰਿ ਦੁਰਮਤੀ।
ਲਖੈ ਨ ਪੂਰਬ ਕੀਨਿ ਜੁ ਗਤੀ।੨੯।"

ਲਾਗੇ ਬੈਠੇ ਸਿੱਖਾਂ ਨੇ ਮਾਤਾ ਜੀ ਨੂੰ ਬਚਾ ਲਿਆ।

ਮਾਤਾ ਜੀ ਨੇ ਸਰਾਪ ਦੇ ਦਿਤਾ,

"ਨਹਿੰ ਜੁਆਨੀ ਕੋ ਭੋਗਨ ਕਰੈਂ।
ਦੁਖ ਤੇ ਧਰਮ ਹਾਰ ਕਰ ਮਰੈਂ।੩੨।"

ਮਾਤਾ ਜੀ ਕਈ ਦਿਨ ਪਛਤਾਉਂਦੇ ਰਹ।

---

# ਅੰਸੂ ੨੯

(ਅਜੀਤ ਸਿੰਘ ਦੇ ਕੇਸਾਂ ਦੀ ਬੇਅਦਬੀ)

ਮਾਤਾ ਜੀ ਨੇ ਪਹਿਲਾਂ ਅਜੀਤ ਸਿੰਘ ਦਾ ਵਿਆਹ ਕਰ ਦਿਤਾ ਸੀ, ਜਿਸ ਵਿਚੋਂ 'ਹਠੀ ਸਿੰਘ' ਪੁੱਤਰ ਹੋਇਆ।

ਅਜੀਤ ਸਿੰਘ 'ਜਾਮਿਆ ਮਸਜਿਦ' ਕੋਲ ਆ ਕੇ ਕਹਿਣ ਲੱਗਾ, 'ਵੇਖੋ, ਮਸੀਤ ਗੁਰੂ ਅੱਗੇ ਨਮਸਕਾਰ ਕਰ ਰਹੀ ਹੈ।'

ਮੌਲਵੀਆਂ ਨੇ ਬਾਦਸ਼ਾਹ ਕੋਲ ਸ਼ਕਾਇਤ ਜਾ ਕੀਤੀ। ਬਾਦਸ਼ਾਹ ਨੇ ਹੁਕਮ ਭੇਜਿਆ, ਕਿ ਜਾਂ ਅਜੀਤ ਸਿੰਘ ਹਾਜ਼ਰ ਹੋ ਕੇ ਸਜ਼ਾ ਭੁਗਤੇ, ਜਾਂ ਆਪਣੇ ਕੇਸ ਉਤਾਰ ਕੇ ਭੇਜ ਦੇਵੇ।

ਅਜੀਤ ਸਿੰਘ ਬਹੁਤ ਡਰ ਗਿਆ। ਉਸ ਨੇ ਕਿਹਾ,

"ਸ਼ਾਹੁ ਸਮੀਪ ਜਾਉਂ ਨਹਿੰ ਕੈਸੇ।
ਦੇਤਿ ਹੁਕਮ ਦੁਖ ਤੇ ਮ੍ਰਿਤੁ ਜੈਸੇ।੨੦।
ਇਮ ਕਹਿ ਘਰ ਕੇ ਅੰਤਰ ਬਰਯੋ।
ਕੇਸ ਜੂੜ ਕਤਰਾਵਨਿ ਕਰਯੋ।
ਬਾਲ ਅਨਾਇ ਤਾਂਹਿ ਮੋ ਧਰੇ।
ਸੇਤ ਬਸਤਰ ਤੇ ਛਾਦਨ ਕਰੇ।੨੧।"

ਅਜੀਤ ਸਿੰਘ ਨੇ ਆਪਣੇ ਕੇਸ ਕਤਲ ਕਰ ਕੇ ਭੇਜ ਦਿਤੇ ਨਾਲੇ ਬਾਦਸ਼ਾਹ ਪਾਸੋਂ ਮਾਫ਼ੀ ਮੰਗੀ।

ਮਾਤਾ ਸੁੰਦਰੀ ਜੀ ਨੂੰ ਸੁਣ ਕੇ ਬਹੁਤ ਦੁੱਖ ਹੋਇਆ। ਉਹਨਾਂ ਸੁਨੇਹਾ ਭੇਜ ਦਿਤਾ, ਕਿ ਹੁਣ ਸਾਡੇ ਮੱਥੇ ਨਾ ਲੱਗੇ।

"ਲਿਖਤ ਬਿਦਾਵੇ ਕੀ ਕਰਿ ਦੀਨ।
'ਪਾਰਕ ਹੁਤੋ, ਤਯਾਗ ਮੈਂ ਕੀਨਿ।
ਨਹੀਂ ਪੁੱਤ੍ਰ ਇਹ, ਨਹਿਂ ਮੈਂ ਮਾਈ।'
ਇਮ ਕਹਿ ਸਗਰੇ ਪੁਰਿ ਬਿਦਤਾਈ।੩੬।"

---

## ਅੰਸੂ ੩੦

(ਬੇਨਵਾ ਫ਼ਕੀਰ ਦਾ ਮਰਨਾ)

ਮਾਤਾ ਜੀ ਨੇ ਦਿੱਲੀ ਸ਼ਹਿਰ ਛਡ ਜਾਣ ਦੀ ਧਾਰੀ, ਪਰ ਸੰਗਤ ਨੇ ਮਨੌਂ ਕੇ ਮਾਤਾ ਜੀ ਵਾਸਤੇ ਵੱਖਰਾ ਘਰ ਬਣਾ ਦਿਤਾ, ਤੇ ਮਾਤਾ ਜੀ ਉਸ ਵਿਚ ਰਹਿਣ ਲੱਗੇ।

ਅਜੀਤ ਸਿੰਘ ਦੀ ਮਾਨਤਾ ਘਟ ਗਈ। ਖ਼ਰਚ ਪੂਰੇ ਨਾ ਹੋਣ। ਉਹਨੇ ਮਾਤਾ ਜੀ ਪਾਸੋਂ ਮਾਫ਼ੀ ਮੰਗ ਭੇਜੀ। ਮਾਤਾ ਜੀ ਨੇ ਏਨੀ ਆਗਿਆ ਦਿਤੀ, 'ਉਹ ਸਾਡੇ ਮੱਥੇ ਨਾ ਲੱਗੇ। ਕਿਸੇ ਚੀਜ਼ ਦੀ ਲੋੜ ਹੋਵੇ, ਤਾਂ ਦਰਵਾਜ਼ੇ 'ਤੇ ਆ ਮੰਗੇ।'

ਇਸ ਤਰਾਂ ਅਜੀਤ ਸਿੰਘ ਰੋਜ਼ ਜਾਵੇ, ਦਰਵਾਜ਼ੇ 'ਤੇ ਨਮਸਕਾਰ ਕਰੇ। ਜੋ ਉਹ ਮੰਗੇ, ਮਾਤਾ ਜੀ ਅੰਦਰੋਂ ਭੇਜ ਦੇਣ, ਤੇ ਉਹ ਵਾਪਸ ਮੁੜ ਜਾਵੇ।

ਇਕ ਬੇਨਵਾ ਫ਼ਕੀਰ ਰੋਜ਼ ਅਜੀਤ ਸਿੰਘ ਤੋਂ ਇਕ ਰੁਪਇਆ ਮੰਗੇ, ਤੇ ਰੁਪਇਆ ਹੀ ਲਵੇ। ਇਕ ਦਿਨ ਅਜੀਤ ਸਿੰਘ ਨੇ ਕੁਛ ਪੈਸੇ ਦਿਤੇ। ਫ਼ਕੀਰ ਨੇ ਪੈਸੇ ਸੁੱਟ ਦਿਤੇ ਤੇ ਰੁਪਇਆ ਮੰਗਦਾ ਅਜੀਤ ਸਿੰਘ ਦੇ ਘਰ ਤਕ ਆ ਗਿਆ। ਫ਼ਕੀਰ ਓਥੇ ਚੰਗਾ ਮੰਦਾ ਆਖਣ ਲਗ ਪਿਆ।

ਅਜੀਤ ਸਿੰਘ ਬਾਹਰ ਗਿਆ, ਤਾਂ ਉਹ ਫ਼ਕੀਰ ਵੀ ਮਗਰੇ ਲੱਗ ਤੁਰਿਆ। ਉਹ ਬੁਰੇ ਸ਼ਬਦ ਕਹਿੰਦਾ ਜਾ ਰਿਹਾ ਸੀ। ਅਜੀਤ ਸਿੰਘ ਦੇ ਕਹਿਣ ਤੇ ਸੇਵਕਾਂ ਨੇ ਫ਼ਕੀਰ ਨੂੰ ਮਾਰ ਕੇ ਖੂਹ ਵਿਚ ਸੁੱਟ ਦਿਤਾ।

---

## ਅੰਸੂ ੩੧

(ਫ਼ਕੀਰਾਂ ਦੀ ਪੁਕਾਰ—ਸ਼ਾਹੀ ਸੈਨਾ ਅਜੀਤ ਸਿੰਘ ਮਗਰ)

ਇਕ ਅਯਾਲੀ ਦੇ ਦੱਸਣ ਉਤੇ ਫ਼ਕੀਰਾਂ ਨੇ ਉਸਦੀ ਲੋਥ ਖੂਹ ਵਿਚੋਂ ਕਢੀ, ਤੇ ਕਿਲੇ ਦੇ ਬੂਹੇ ਅੱਗੇ ਜਾ ਧਰੀ। ਬਹੁਤ ਸਾਰੇ ਫ਼ਕੀਰਾਂ ਨੇ 'ਇਨਸਾਫ਼-ਇਨਸਾਫ਼' ਦੀ ਦੁਹਾਈ ਮਚਾ ਦਿਤੀ।

ਬਾਦਸ਼ਾਹ ਨੇ ਸਿਪਾਹੀ ਭੇਜੇ ਅਜੀਤ ਸਿੰਘ ਨੂੰ ਬੁਲਾਉਣ ਵਾਸਤੇ, ਪਰ ਉਹ ਨਾ ਗਿਆ।

ਫਿਰ ਹਠੀ ਸਿੰਘ ਬੁਹਰਾਨਪੁਰ ਜਾ ਵੱਸਿਆ। ਉਸਦੇ ਘਰ ਇਕ ਲੜਕੀ ਹੋਈ, ਲੜਕਾ ਕੋਈ ਨਹੀਂ।

ਸਿੰਘਾਂ ਨੇ ਫਿਰ 'ਹਰਿਮੰਦਰ' ਸਾਹਿਬ ਉਸਾਰ ਲਿਆ।

ਸਿੰਘਾਂ ਨੇ ਫਿਰ ਦਿੱਲੀ ਵਿਚ ਨੌਂਵੇਂ ਗੁਰੂ ਜੀ ਦਾ ਅਸਥਾਨ ਵੀ ਬਣਾ ਲਿਆ।

---

# ਅੰਸੂ ੩੫

(ਗੁਲਾਬ ਰਾਇ ਤੇ ਸ਼ਾਮ ਸਿੰਘ)

ਗੁਰੂ ਮਹਾਰਾਜ ਦੇ ਹੁਕਮਨਾਮੇ ਨੂੰ ਮੰਨ ਕੇ ਨਾਹਣ ਦੇ ਰਾਜੇ ਨੇ ਗੁਲਾਬਰਾਏ ਤੇ ਸ਼ਾਮ ਸਿੰਘ ਨੂੰ 'ਗਿਰਵੀ' ਨਾਮ ਦਾ ਪਿੰਡ ਦੇ ਦਿਤਾ ਸੀ। ਦੋਵੇਂ ਭਰਾ ਓਥੇ ਜਾ ਵੱਸੇ।

ਬੰਦਾ ਸਿੰਘ ਦੀ ਸ਼ਹੀਦੀ ਪਿੱਛੋਂ ਗੁਲਾਬਰਾਏ ਅਨੰਦਪੁਰ ਵਾਪਸ ਆ ਗਿਆ। ਕਹਿਲੂਰ ਦੇ ਰਾਜੇ ਤੋਂ ਸੱਠ ਹਜ਼ਾਰ ਰੁਪੈ ਵਿਚ ਉਹਨੇ ਅਨੰਦਪੁਰ ਦਾ ਥੇਹ ਸੱਠ ਘੁਮਾਂ ਖ਼ਰੀਦ ਲਿਆ। ਆਪ ਵੀ ਉਹ ਸਾਰਾ ਪਰਵਾਰ ਏਥੇ ਆ ਗਏ। ਅਨੰਦਪੁਰ ਫਿਰ ਵੱਸ ਗਿਆ। ਦੀਪ ਮਾਲਾ, ਵਿਸਾਖੀ ਤੇ ਹੋਲੀ ਨੂੰ ਗੁਲਾਬ ਰਾਏ ਗੁਰੂ ਵਾਂਗ ਬੈਠ ਕੇ ਪੂਜਾ ਲੈਂਦਾ, ਕਲਗ਼ੀ ਲਾ ਕੇ ਤੇ ਗੱਦੀ 'ਤੇ ਬੈਠ ਕੇ।

ਨੌਂਵੇਂ ਪਾਤਸ਼ਾਹ ਦੇ ਦੇਹੁਰੇ 'ਤੇ ਗੁਰੂ ਗੋਬਿੰਦ ਸਿੰਘ ਜੀ ਗੁਰਬਖ਼ਸ਼ ਸਾਧ ਨੂੰ ਥਾਪ ਗਏ ਸਨ। ਇਕ ਦਿਨ ਗੁਰਬਖ਼ਸ਼ ਨੇ ਵੇਖਿਆ, ਕਿ ਗੁਲਾਬ ਰਾਏ ਉਸ ਅਸਥਾਨ 'ਤੇ ਗੱਦੀ ਲਾ ਕੇ ਬੈਠਾ ਹੈ। ਗੁਰਬਖ਼ਸ਼ ਨੇ ਬੇਨਤੀ ਕੀਤੀ, ਕਿ ਆਪ ਪੂਜਾ ਲੈ ਲਵੋ, ਪਰ ਗੁਰੂ ਜੀ ਦੇ ਅਸਥਾਨ 'ਤੇ ਬੈਠਣਾ ਠੀਕ ਨਹੀਂ।

ਗੁਲਾਬ ਰਾਏ ਨੇ ਗੁੱਸੇ ਵਿਚ ਆ ਕੇ, ਗੁਰਬਖ਼ਸ਼ ਨੂੰ ਧੱਕੇ ਮਾਰ ਕੇ ਓਥੋਂ ਕਢੱਾ ਦਿਤਾ। ਗੁਰਬਖ਼ਸ਼ ਨੇ ਸਰਾਪ ਦੇ ਦਿਤਾ,

"ਕੇਤਿਕ ਦਿਨ ਮਹਿਂ ਜੜ੍ਹ ਉਖਰੈ ਹੈ।
ਸੁਤ ਸਮੇਤ ਤੂਰਨ ਹੀ ਛੈ ਹੈ।...੨੫।"

ਥੋੜੇ ਸਮੇਂ ਵਿਚ ਹੀ ਪਹਿਲਾਂ ਗੁਲਾਬ ਰਾਏ ਦਾ ਪੁੱਤਰ ਮਰ ਗਿਆ, ਫਿਰ ਉਹ ਆਪ ਮਰ ਗਿਆ।

ਗੁਲਾਬ ਰਾਏ ਦੀ ਪਤਨੀ ਨੇ ਸ਼ਾਮ ਸਿੰਘ ਦਾ ਪੋਤਰਾ ਗੋਦ ਲੈ ਲਿਆ, ਸੁਰਜਨ ਸਿੰਘ ਮਾਤਾ ਜੀ ਦੇ ਸੁਰਗਵਾਸ ਹੋਣ ਪਿਛੋਂ ਸੁਰਜਨ ਸਿੰਘ ਗੱਦੀ 'ਤੇ ਬੈਠਾ। ਸੁਰਜਨ ਸਿੰਘ ਦੇ ਅੱਗੇ ਤਿੰਨ ਪੁੱਤਰ ਹੋਏ: ਤਿਲੋਕ ਸਿੰਘ, ਦਿਦਾਰ ਸਿੰਘ ਤੇ ਦਿਵਾਨ ਸਿੰਘ। ਫਿਰ ਇਹ ਤਿੰਨੇ ਵਾਰੀ ਵਾਰੀ ਗੱਦੀ 'ਤੇ ਬੈਠੇ।

ਅਨੰਦਪੁਰ ਦੇ ਸੋਢੀ ਸ਼ਾਮ ਸਿੰਘ ਦੀ ਅੰਸ ਹਨ।

---

# ਅੰਸੂ ੩੬

(ਅੰਤਮ ਮੰਗਲ)

(ਸਹੀ ਅਰਥਾਂ ਵਿਚ ਗੰਥ ਸੰਪੂਰਣ ਹੋ ਗਿਆ ਹੈ। ਅੱਗੇ ਧੰਨਵਾਦ ਦੇ ਅੰਤਮ ਮੰਗਲ ਹਨ।)

"ਸਾਰਸੁਤੀ ਨਿਜ ਦਾਸ ਪਰ, ਭਈ ਸਹਾਇ ਅਪਾਰ।
ਪਾਰਦ ਬਰਨੀ ਪਾਰਦਾ ਗ੍ਰੰਥ ਸਿੰਧੁ ਤੇ ਪਾਰਿ ।੧।"

(ਅਰਥ : ਪਾਰਦ ਬਰਨੀ=ਪਾਰੇ ਦੇ ਰੰਗ ਵਰਗੀ, ਸਫ਼ੈਦ। ਪਾਰੇ ਦੇ ਰੰਗ ਵਰਗੀ ਤਾਰਨਹਾਰ ਸੁਰਸਤੀ, ਗ੍ਰੰਥ ਰੂਪੀ ਸਮੁੰਦਰ ਦੇ ਪਾਰ ਕਰਨ ਵਿਚ ਆਪਣੇ ਦਾਸ ਦੀ ਸਹਾਈ ਹੋਈ ਹੈ।)

(ਪਹਿਲੇ ਚਾਰ ਛੰਦ ਸੁਰਸਤੀ ਦੇਵੀ ਦੀ ਹੀ ਉਸਤਤ ਹੈ।)

ਫਿਰ ਇਕ ਛੰਦ ਹਰੀ (ਈਸ਼ਵਰ) ਦੇ ਜੱਸ ਵਜੋਂ ਹੈ। ਅੱਗੇ ਗੁਰੂ ਸਾਹਿਬਾਨ ਦੀ ਉਸਤਤ ਹੈ। ਇਕੋ ਸ਼ਬਦ ਨੂੰ ਵੱਖ ਵੱਖ ਅਰਥ ਦੇਣ ਵਿਚ ਕਵੀ ਜੀ ਨੂੰ ਕਮਾਲ ਹਾਸਲ ਹੈ। ਨਮੂਨੇ ਵਜੋਂ ਇਕ ਛੰਦ ਲਿਖਦੇ ਹਾਂ।

"ਸਾਰੰਗ[1] ਪੈ ਕਬਿ ਸਾਰੰਗ[2] ਪੈ ਚਢ,
ਸਾਰੰਗ[3] ਸ਼ਤ੍ਰਨਿ ਕੋ ਬਲਿ ਸਾਰੰਗ[4]।
ਸਾਰੰਗ[5] ਜਯੋਂ ਜਗ ਮੈਂ ਕੁਲ ਸਾਰੰਗ[6],
ਸਾਰੰਗ[7] ਗਯਾਨ ਪ੍ਰਕਾਸ਼ਨ ਸਾਰੰਗ[8]।
ਸਾਰੰਗ[9] ਦਾਸਨ ਕੋ ਪ੍ਰਿਯ ਸਾਰੰਗ[10],
ਸਾਰੰਗ[11] ਦੋਸ਼ਨ ਕੋ ਸਮ ਸਾਰੰਗ[12]।
ਸਾਰੰਗ[13] ਪਾਨਿ ਭਯੋ ਨਰ ਸਾਰੰਗ[14],
ਸਾਰੰਗ[15] ਸ੍ਰੀ ਹਰਿ ਗੋਬਿੰਦ ਸਾਰੰਗ[16] ।੧੨।"

(1. ਹਾਥੀ। 2. ਘੋੜਾ। 3. ਹਰਨ। 4. ਸ਼ੇਰ। 5. ਕਮਲ। 6. ਸੂਰਜ। 7. ਦੀਵਾ। 8. ਅਗਨੀ। 9. ਚਾਤ੍ਰਿਕ। 10. ਬੱਦਲ। 11. ਸੱਪ। 12. ਗਰੜ। 13. ਧਨਖ। (ਸਾਰੰਗ ਪਾਨਿ=ਜਿਸਦੇ ਹੱਥ ਵਿਚ ਧਨਖ ਹੈ=ਈਸ਼ਵਰ।) 14. ਈਸ਼ਵਰ। 15. ਉਹੋ ਰੰਗ, ਸਾ+ਰੰਗ। 16. ਚਾਨਣ, ਪ੍ਰਕਾਸ਼।)

(ਗੁਰੂ ਹਰਿਗੋਬਿੰਦ ਜੀ ਕਦੇ ਹਾਥੀ ਪਰ ਸਵਾਰ ਹੁੰਦੇ ਹਨ, ਕਦੇ ਘੋੜੇ ਪਰ। ਹਰਨ ਰੂਪੀ ਵੈਰੀਆਂ ਵਾਸਤੇ ਆਪ ਬਲੀ ਸ਼ੇਰ ਵਰਗੇ ਹਨ। ਕਮਲਾਂ ਦੀ ਕੁਲ ਵਾਸਤੇ ਸੂਰਜ ਵਾਂਗ ਹਨ। ਗਿਆਨ ਨੂੰ ਪ੍ਰਕਾਸ਼ਨ ਵਾਲੇ ਹਨ, ਜਿਵੇਂ ਦੀਵੇ ਨੂੰ ਅਗਨੀ ਪ੍ਰਕਾਸ਼ਦੀ ਹੈ। ਦਾਸਾਂ ਨੂੰ ਇਉਂ ਪਿਆਰੇ ਹਨ, ਜਿਵੇਂ ਚਾਤ੍ਰਿਕ ਨੂੰ ਬੱਦਲ। ਪਾਪਾਂ ਲਈ ਇਉਂ ਹਨ, ਜਿਵੇਂ ਸੱਪਾਂ ਲਈ ਗਰੜ। ਗੁਰੂ ਹਰਿਗੋਬਿੰਦ ਜੀ ਈਸ਼ਵਰ ਹੀ ਇਨਸਾਨ ਬਣਕੇ ਆਇਆ ਹੈ, ਤੇ ਫਿਰ ਮਨੁੱਖ ਰੂਪ ਧਾਰ ਕੇ ਵੀ ਜੋਤ ਓਹਾ ਹੈ।)

ਗ੍ਰੰਥ ਸਮਾਪਤੀ ਦੀ ਤਾਰੀਖ਼ ਹੈ :

"ਸੂਨ ਸੂਨ ਗ੍ਰਿਹ ਆਤਮਾ, ਸੰਮਤ ਆਦਿ ਪਛਾਨ ।
ਮਧੂ ਮਾਸ ਸ਼ੱਤ੍ਰਨ ਕਰਿ, ਭਾ ਉਤਪਾਤ ਮਹਾਨ ।੩੫।"

(ਏਥੇ ਸੰਮਤ ਸਮਝਣ ਾ ਵਾਸਤੇ ਉਲਟੇ ਪਾਸਿਓਂ ਸ਼ੁਰੂ ਕਰਨਾ ਪਵੇਗਾ । ਆਤਮਾ= ੧ । ਗ੍ਰਿਹ=੯=ਸੂਨ=ਸਿਫ਼ਰ । ਸੂਨ=ਸਿਫ਼ਰ । ਸੰਮਤ ਬਣਿਆਂ ੧੯੦੦ ਬਿ. । ਤੇ ਮਹੀਨਾ ਮਧੂ=ਚੇਤ । ਏਸੇ ਸਾਲ ਕੈਥਲ ਵਿਚ ਲੁੱਟ ਮੱਚੀ ਸੀ ।)

ਗ੍ਰੰਥ ਦਾ ਅੰਤਮ ਛੰਦ ਹੈ :

"ਦਾਸ ਜਾਨ ਕਰਿ ਆਪਨੋ, ਜੁਗ ਲੋਕਨ ਸੁਖ ਦੈਨ ।
ਰਾਖੇ ਦੇ ਕਰਿ ਹਾਥ ਗੁਰ, ਭਈ ਸੁਕਲ ਸਭ ਚੈਨ ।੪੧।"

# ਦੂਜਾ ਐਨ ਸਮਾਪਤ

'ਗੁਰ ਪ੍ਰਤਾਪ ਸੂਰਜ ਗ੍ਰੰਥ' ਸੰਪੂਰਨ ।
'ਸਿੱਖ ਇਤਿਹਾਸ ਦੇ ਸੋਮੇ' ਸਮਾਪਤ ।

ਸੀਤਲ ਭਵਨ, ਮਾਡਲ ਗਰਾਮ,
ਲੁਧਿਆਣਾ-੨

ਸੋਹਣ ਸਿੰਘ ਸੀਤਲ
੨੫-੧੧-੮੩ ਈ.

# ਸ਼ਬਦਾਰਥ

(ਅੱਖਰ ਕਰਮ ਅਨੁਸਾਰ)

ਉਦਾਰਾ=ਨੇਕੀ ਕਰਨ ਵਾਲਾ, ਉਦਾਰ, ਖੁੱਲ੍ਹ ਦਿਲਾ।
ਉਪਾਇਨ=ਭੇਟਾ
ਉਭੈ=ਦੋ, ਦੋਵੇਂ।
ਉਰ=ਹਿਰਦਾ।
ਓਰੜ=ਉਮਡਕੇ ਆਉਣਾ, ਝਪਟਣਾ।
ਅਸਕੇਤ=ਈਸ਼ਵਰ।
ਅਸਤੀਨ=ਆਸਤੀਨ, ਬਾਂਹ।
ਅਸਾਰ=ਬੇਖ਼ਬਰ, ਗ਼ਾਫ਼ਿਲ। ਫੋਗ। ਸੱਖਣਾ। ਅਗਰ, ਚੰਦਨ।
ਅਹਿਲਾਦ=ਵੇਖਣਾ।
ਅਘ=ਪਾਪ।
ਅਘੀ=ਪਾਪੀ।
ਅਛੇਹ=ਇਕ ਰਸ।
ਅਥਿਤ=ਅਤਿਥੀ, ਪਰੌਹਣਾ।
ਅਧਿਕ=ਵਧੇਰੇ।
ਅਧਮ=ਨੀਚ, ਪਾਪੀ, ਘਟੀਆ।
ਅਨੂਠਾ=ਸੁੰਦਰ, ਵਧੀਆ।
ਅਨਾਰਜ=ਅਨ+ਆਰਯ, ਅਸੱਭ, ਅਸਿੱਖਿਅਤ, ਮੂਰਖ।
ਅਪਰ=ਹੋਰ, ਦੂਸਰਾ।
ਅਭਿਲਾਖਾ=ਅਭਿਲਾਸ਼ਾ, ਇੱਛਿਆ।
ਅਰਧ=ਅੱਧਾ।
ਅਰਪੇ=ਭੇਟਾ ਕੀਤੇ।
ਅਵਾਸ=ਘਰ।
ਅਵਿਦਾਤ=ਨਿਰਮਲ, ਉੱਜਲ,ਪ੍ਰਗਟ।
ਅਵਾਰੀ=ਦੇਰੀ।
ਅਵਿਲੋਕਨ=ਵੇਖਣਾ।
ਆਇਸ=ਅੱਗਿਆ, ਹੁਕਮ।
ਆਇਨ=ਐਨ, ਘਰ।
ਆਮਿਖ=ਮਾਸ।
ਆਯੁਧ=ਸ਼ਸਤਰ, ਯੁੱਧ ਵਿੱਦਿਆ।
ਆੜਬੰਦ=ਲੰਗੋਟ, ਲੰਗੋਟਾ।
ਐਂਚਣਾ=ਖਿੱਚਣਾ।
ਅੰਚਰ=ਆਂਚਲ, ਪੱਲਾ।
ਏਕਾਕੀ=ਇਕੱਲਿਆਂ ਹੋ ਕੇ।
ਸਸਿ=ਚੰਦਰਮਾ।
ਸਕਲ=ਸਾਰੇ।
ਸਗਰੇ=ਸਾਰੇ।
ਸਨੇਹ=ਪ੍ਰੇਮ, ਮੋਹ।
ਸਪਤ=ਸੱਤ, (੭)
ਸਪਥ=ਸੌਂਹ, ਸੁਗੰਧ, ਕਸਮ।
ਸਮ=ਬਰਾਬਰ, ਇਕੋ ਜੇਹਾ।
ਸਮਸਰ=ਬਰਾਬਰ।
ਸਮਦਾਇ=ਸਮੂਹ, ਸਾਰੇ।
ਸਮੀਪ=ਪਾਸ, ਨੇੜੇ।
ਸਰ=ਤੀਰ, ਸਰੋਵਰ, ਸਮੁੰਦਰ।
ਸਰਪੀ=ਘਿਉ।
ਸਾਦਰ=ਸ+ਆਦਰ, ਆਦਰ ਸਹਿਤ।
ਸਾਮਾ=ਸਾਮਾਨ।
ਸ਼ੀਰ ਖ਼ੋਰ=ਦੁੱਧ ਚੁੰਘਦਾ। ਸ਼ੀਰ=ਦੁੱਧ
ਸੁਸ਼ਕ=ਖ਼ੁਸ਼ਕ।
ਸੁਤ=ਪੁੱਤਰ।
ਸੁਤਾ=ਧੀ, ਪੁੱਤਰੀ।
ਸੁਭਟ=ਸੂਰਮਾ।
ਸੁਰ=ਦੇਵਤਾ।
ਸੁਰਾ=ਸ਼ਰਾਬ।
ਸੁਰੇਸ਼=ਸੁਰ+ਈਸ਼, ਦੇਵਤਿਆਂ ਦਾ ਰਾਜਾ, ਇੰਦਰ।
ਸੁਰਸਰਿ=ਸੁਰਸਰੀ, ਗੰਗਾ।
ਸ਼ਰੁਤ=ਸ਼ਰੁਤੀ, ਯਾਦਦਾਸ਼ਤ, ਕਥਾ।
ਸੁਰਪਤਿ=ਦੇਵਤਿਆਂ ਦਾ ਰਾਜਾ, ਇੰਦਰ

ਸੂਨ=ਸੁਨ, ਸਿਫ਼ਰ।
ਸੂਰ=ਸੂਰਮਾ, ਸੂਰਜ।
ਸੇਤ=ਸਫ਼ੈਦ।
ਸ਼ੋਣ=ਲਹੂ, ਖ਼ੂਨ।
ਸੌਜ=ਸਮੱਗਰੀ।
ਸੰਕਤਿ=ਸ਼ੰਕਾ ਕਰਕੇ।
ਸੰਕਰ=ਸ਼ੰਕਰ ਵਰਣ, ਦੋਗਲਾ, ਨੀਚ ਜਾਤੀ।
ਸੰਚਤਿ=ਇਕੱਠੇ ਕੀਤੇ।
ਸੰਮਤ=ਸਾਲ।
ਸ਼ੰਮਸ=ਦਾੜ੍ਹੀ।
ਹਤੇ=ਮਾਰੇ, ਨਾਸ ਕੀਤੇ।
ਹਨਨ=ਮਾਰਨਾ, ਨਾਸ ਕਰਨਾ।
ਹਯ=ਘੋੜਾ।
ਹਰਖ=ਖ਼ੁਸ਼ੀ।
ਹੁਤਾਸਨ=ਸਮੱਗਰੀ।
ਹੇਰਹਿ=ਵੇਖੇ।
ਕਉਲ=ਕੰਵਲ ਫੁੱਲ।
ਕਟ=ਕਮਰ।
ਕਰਨ=ਕੰਨ।
ਕਲੇਵਰ=ਘਿਰਿਆ ਹੋਇਆ, ਰਾ।
ਕਾਂਖੀ=ਖ਼ੁਸ਼ੀ, ਇੱਛਿਆ।
ਕਾਤੁਰ=ਕਾਇਰ।
ਕ੍ਰਿਖੀ=ਕ੍ਰਿਸ਼ੀ, ਵਾਹੀ।
ਕਿਰੇਮਾਨ=ਕਿਰਿਆ ਦਾ ਫਲ, ਕਰਮ ਫਲ।
ਕੁਬੇਰ=ਧਨ ਦਾ ਦੇਵਤਾ।
ਕ੍ਰੂਰ=ਕਠੋਰ।
= ਕੋਪ=ਗੁੱਸਾ, ਕ੍ਰੋਧ।
ਕੰਠ=ਗਲਾ, ਗਲ।
ਖੜਗ=ਤਲਵਾਰ।
ਖੋੜਸ=ਸੋਲਾਂ।
ਗਹਿ ਕਰ=ਪਕੜ ਕੇ।

ਗਣਪਤਿ=ਗਣੇਸ਼।
ਗਤਿ=ਚਾਲ, ਹਾਲਤ।
ਗ੍ਰਸੈ=ਘੇਰ ਲਏ, ਖਾ ਲਏ।
ਗਰਬਤ=ਹੰਕਾਰੀ, ਹੰਕਾਰ ਕਰਨਾ।
ਗਲੋਰੀ=ਪਾਨ।
ਗੁਲਕਾ=ਗੋਲੀ।
ਗੌਰਜਾ=ਗੌਰਜਾਂ, ਪਾਰਬਤੀ।
ਚਰਾਚਰ=ਜੀਵ, ਜਾਨਵਰ।
ਚਿਨਾਰੀ=ਜਾਣ ਪਛਾਣ (ਚੀਨਣਾ ਤੋਂ)
ਚੀਨਨਾ=ਸਮਝਣਾ, ਪਛਾਨਣਾ।
ਚੰਮੂੰ=ਫ਼ੌਜ।
ਛਤ੍ਰ ਧਾਰਾ=ਅਫ਼ੀਮ।
ਛਾਗ=ਬੱਕਰਾ।
ਛਾਦਿਤ=ਸ਼ਰਮਸਾਰ।
ਛਿਤ=ਧਰਤੀ।
ਛੈ ਹੈ=ਖੈ ਹੈ, ਨਾਸ ਹੋਵੇ।
ਜਗਤ ਜੂਠ=ਤਮਾਕੂ।
ਜਗਦੀਸ਼=ਜਗਤ+ਈਸ਼, ਈਸ਼ਵਰ।
ਜਨਨੀ=ਜਨਮ ਦੇਣ ਵਾਲੀ, ਮਾਤਾ।
ਜਮਧਰ=ਖ਼ੰਜਰ, ਕਟਾਰ।
ਜਰ—ਜੜ੍ਹ।
ਜਲਧਰ—ਬੱਦਲ।
ਜਾਮ—ਪਹਿਰ।
ਜਾਮਨੀ—ਰਾਤ।
ਜਿਵਾਏ—ਭੋਜਨ ਛਕਾਇਆ।
ਜੁਗ—ਦ।
ਜੰਤਰ—ਜੋ ਲਿਖ ਕੇ ਰਖਿਆ ਜਾਏ।
ਜੰਭਾਇ—ਉਬਾਸੀਆਂ ਲੈਂਦੇ।
ਡਿੰਡਮ—ਢੰਡੋਰਾ, ਢੋਲ ਵਜਾ ਕੇ।
ਤਨੁਜਾ—ਧੀ, ਪੁੱਤਰੀ।
ਤਮ—ਹਨੇਰਾ।
ਤ੍ਰਾਸ—ਡਰ।
ਤ੍ਰੀਯ—ਤ੍ਰੀਯਾ, ਤ੍ਰੀਯੇ, ਇਸਤਰੀ।

ਤੁਰੰਗ—ਘੋੜਾ ।
ਤੂਸ਼ਨ—ਚੁੱਪ ।
ਤੂਰਨ—ਛੇਤੀ, ਜਲਦੀ ।
ਤੰਤਰ—ਟੂਣਾ ।
ਤੰਦਲ—ਚੌਲ ।
ਦਹਿਤ ਹੈ—ਸਾੜਦਾ ਹੈ, ਨਾਸ ਕਰਦਾ ਹੈ ।
ਦਰਬ—ਧਨ, ਦੌਲਤ ।
ਦਵੈਖ—ਈਰਖਾ ।
ਦ੍ਵੈ ਬਿੰਸਤ—ਬਾਈ, ੨੨ ।
ਦਾਰਾ—ਇਸਤਰੀ ।
ਦਾਰਿਦ—ਗ਼ਰੀਬ, ਧਨ ਹੀਣ ।
ਦਿਜ—ਪੰਡਤ ।
ਦਿਜਰਾਜ—ਸ਼੍ਰੋਮਣੀ ਪੰਡਤ ।
ਦ੍ਰਿਸ਼ਟਾਵੈ—ਨਜ਼ਰ ਆਵੈ ।
ਦੁਹਤਾ—ਧੀ, ਪੁੱਤਰੀ ।
ਦੂਰ ਜਾਣਾ—ਲੁਕ ਜਾਣਾ ।
ਦੁਰਗ—ਕਿਲਾ ।
ਦੋਖ—ਦੋਸ਼, ਪਾਪ, ਔਗੁਣ ।
ਦੁੰਦਭੀ—ਨਗਾਰਾ ।
ਧਾਮ—ਘਰ ।
ਧ੍ਰਿਤ—ਨਿਸਚੇ ਨਾਲ, ਦ੍ਰਿੜ੍ਹਤਾ ਨਾਲ ।
ਧੁੰਕਾਰਨਾ—ਆਵਾਜ਼ ਕਰਨਾ ।
ਧੇਨ—ਗਊ ।
ਨਰੇਸ਼—ਨਰ+ਈਸ਼, ਰਾਜਾ ।
ਨਾਤੁਰ—ਨਹੀਂ ਤਾਂ ।
ਨਿਸਾ—ਨਿਸ, ਰਾਤ ।
ਨਿਸਪਤਿ—ਰਾਤ ਦਾ ਰਾਜਾ, ਚੰਦਰਮਾ ।
ਨਿਹਾਰਨਾ—ਵੇਖਣਾ ।
ਨਿਕਟ—ਨੇੜੇ, ਪਾਸ ।
ਨਿਕੰਦੂ—ਛੱਡਣਾ, ਤਿਆਗਣਾ, ਨਾਸ ਕਰਨਾ ।
ਨਿਮਖ—ਅੱਖ ਝਮਕਣ ਜਿੰਨਾ ਸਮਾਂ ।
ਨੀਲੰਬਰ—ਨੀਲ+ਅੰਬਰ । (ਅੰਬਰ—ਕੱਪੜਾ)
ਨੈਕ—ਥੋੜਾ ।
ਨੰਦ—ਪੁੱਤਰ ।
ਨੰਦਨੀ—ਪੁੱਤਰੀ, ਧੀ ।
ਪਟ—ਕਪੜਾ ।
ਪਢੈ—ਪੜ੍ਹੇ ।
ਪਦ ਪਾਹੁਲ—ਚਰਨ ਪਾਹੁਲ ।
ਪਨਹੀ—ਜੁੱਤੀ ।
ਪਰਹੂਤ—ਇੰਦਰ ।
ਪ੍ਰਹਾਰ ਕਰਨਾ—ਵਾਰ ਕਰਨਾ, ਮਾਰਨਾ
ਪ੍ਰਤੀਖਿਆ—ਉਡੀਕ ।
ਪ੍ਰਥਕ—ਵੱਖਰਾ, ਵਸ਼ੇਸ਼ ਨਵੇਕਲਾ ।
ਪ੍ਰਮੋਦ—ਪ੍ਰਸੰਨਤਾ, ਅਨੰਦ, ਖ਼ੁਸ਼ੀ ।
ਪਲਟਾ—ਬਦਲਾ ।
ਪਾਗੇ—ਰੰਗੇ ਗਏ ।
ਪਾਤੀ—ਚਿੱਠੀ ।
ਪਾਨ ਕਰਨਾ—ਛਕਣਾ ।
ਪਾਰਸੀ—ਫ਼ਾਰਸੀ ।
ਪਾਵਕ—ਅੱਗ ।
ਪਿਖ—ਵੇਖ ।
ਪਿਤਾਮਾ—ਦਾਦਾ, ਵੱਡਾ ।
ਪਿਯਾਨਾ ਕਰਨਾ—ਤੁਰਨਾ, ਰਵਾਨਾ ਹੋਣਾ ।
ਪੁਰ—ਨਗਰ, ਸ਼ਹਿਰ ।
ਪੂਰਬ—ਪਹਿਲਾਂ ।
ਪੇਡ ਕੋ—ਮੁੱਢ ਤੋਂ ।
ਪੋਸ਼ਸ਼—ਪੋਸ਼ਾਕ ।
ਪੌਰ—ਦਰਵਾਜ਼ਾ ।
ਪੁੰਗੀ ਫਲ—ਸਪਾਰੀ ।
ਬਖਾਨੋ—ਕਹੋ ।
ਬਖਯਾਤ—ਕਹਿੰਦਾ ਹੈ, ਵਖਿਆਨ ਕਰਦਾ ਹੈ ।

ਬਚ—ਬਚਨ ।
ਬਦਨ—ਮੂੰਹ, ਮੁੱਖ ।
ਬਯ—ਉਮਰ ।
ਬਰ—ਵਰ ।
ਬਰਣ—ਵਰਣ, ਪਾਣੀ ਦਾ ਦੇਵਤਾ ਖ਼ਵਾਜਾ ਖ਼ਿਜ਼ਰ ।
ਬਾਕ—ਵਾਕ, ਬਚਨ ।
ਬਾਮਾ—ਇਸਤਰੀ ।
ਬਾਲ—ਬਾਲਾ, ਲੜਕੀ, ਇਸਤਰੀ ।
ਬਿਸਾਸ—ਵਿਸ਼ਵਾਸ, ਭਰੋਸਾ ।
ਬਿਸਦ—ਸਫ਼ੈਦ ।
ਬਿਹੰਡ—ਹੰਡਾਉਣਾ ।
ਬਿਖਲਾਤ—ਘਬਰਾ ਕੇ ।
ਬਿਜੀਆ—ਭੰਗ, ਸੁੱਖਾ ।
ਬਿਦਤ—ਪਰਗਟ ।
ਬਿਦਤਾਉਣਾ—ਪਰਗਟ ਕਰਨਾ ।
ਬਿਦਾਰਨਾ—ਢਾਹੁਣਾ, ਨਾਸ ਕਰਨਾ ।
ਬਿਨਸਣਾ—ਨਾਸ ਹੋਣਾ, ਖ਼ਤਮ ਹੋਣਾ ।
ਬਿਪ੍ਰ—ਪੰਡਤ ।
ਬਿਰੰਦ—ਸਾਰੇ, ਸਮੂਹ ।
ਬਿਲੋਕਣਾ—ਵੇਖਣਾ ।
ਬੇਖ—ਭੇਖ, ਭੇਸ, ਵੇਸ ।
ਭੱਖਣਾ—ਖਾਣਾ ।
ਭਗਨ—ਫਟ ਗਿਆ ।
ਭੱਟ—ਸੂਰਮਾ ।
ਭਟਨ—ਸੂਰਮੇ (ਭੱਟ ਦਾ ਬਹੁ ਵਚਨ ।)
ਭਨਯੋਂ—ਕਿਹਾ ।
ਭਾਨ—ਸੂਰਜ ।
ਭਾਲ—ਮੱਥਾ ।
ਭਾਲਕ—ਰਿੱਛ ।
ਭੀਨਾ—ਭਿੱਜਿਆ ਹੋਇਆ, ਲੀਨ, ਮਗਨ ।
ਭੁਜ—ਭੁਜਾ, ਬਾਂਹ ।
ਭੂ—ਧਰਤੀ, ਜ਼ਮੀਨ ।
ਮਹੇਸ਼—ਸ਼ਿਵਜੀ ।
ਮਗ—ਮਾਰਗ, ਰਸਤਾ ।
ਮੱਜਨ—ਇਸ਼ਨਾਨ ।
ਮਤਸਰ—ਈਰਖਾ ।
ਮਦ—ਸ਼ਰਾਬ ।
ਮਦਰਾ—ਸ਼ਰਾਬ ।
ਮਧੁਰ—ਮਿੱਠਾ ।
ਮਾਦਿਕ—ਨਸ਼ੇ ਵਾਲੀ ।
ਮਿਸ਼ਟਾਨ—ਮਿਠਿਆਈ ।
ਮੀਨ—ਮਛਲੀ ।
ਮੁਸ਼ਟ—ਮੁੱਠ, ਮੁੱਠੀ ਭਰ ।
ਮੁਦ—ਖ਼ੁਸ਼ੀ ।
ਮੂਠੇ—ਲੁੱਟੇ, (ਲੁੱਟੇ ਗਏ)
ਮੇਘ—ਬੱਦਲ ।
ਮੰਤਰ—ਜੋ ਮੂੰਹੋਂ ਜਪਿਆ ਜਾਵੇ ।
ਯੁਗ—ਦੋ, ੨ ।
ਰਜਤਪਣ—ਰੁਪਇਆ ।
ਰਵਿ—ਸੂਰਜ ।
ਰਾਗ—ਪ੍ਰੇਮ, ਮੋਹ ।
ਰਾਵਰ—ਗੁਰੂ, ਰਾਜਾ ।
ਰਿਸ—ਕ੍ਰੋਧ, ਗੁੱਸਾ ।
ਰਿਪੁ—ਵੈਰੀ ।
ਰੁਦਨ—ਵਿਰਲਾਪ, ਰੋਣਾ ।
ਰੁਧਰ—ਲਹੂ, ਖ਼ੂਨ ।
ਰੂਰਾ—ਸੁੰਦਰ ।
ਲਖ ਲਿਆ—ਜਾਣ ਲਿਆ, ਸਮਝ ਲਿਆ ।
ਵੂਠੋ—ਵਧੀਆ, ਸੁੰਦਰ ।

# ਧੰਨਵਾਦ

"ਜਿਸ ਕਾ ਕਾਰਜੁ ਤਿਨਹੀ ਕੀਆ,
ਮਾਣਸੁ ਕਿਆ ਵੇਚਾਰਾ ਰਾਮ।"

ਗੁਰੂ ਮਹਾਰਾਜ ਦੀ ਓਟ ਲੈ ਕੇ ਇਹ ਮਹਾਨ ਕੰਮ ਸ਼ੁਰੂ ਕੀਤਾ ਸੀ। ਉਸਦੀ ਕਿਰਪਾ ਨਾਲ ਇਹ ਸੰਪੂਰਨ ਹੋ ਗਿਆ। ਨਹੀਂ ਤਾਂ ਮੇਰੇ ਵਰਗੇ ਸਾਧਾਰਨ ਆਦਮੀ ਵਿਚ ਇਹ ਹਿੰਮਤ ਕਿਥੇ ਸੀ। ਸੋ ਗੁਰਦੇਵ ਦਾ ਲੱਖ ਲੱਖ ਸ਼ੁਕਰ ਹੈ।

ਜਿਥੇ ਮੈਂ ਮੂਲ ਲੇਖਕਾਂ ਦੇ ਆਪਣੇ ਸ਼ਬਦ ਦਿਤੇ ਹਨ, ਉਹ ਪੁੱਠੇ ਕੌਮਿਆਂ "......" ਵਿਚ ਹਨ। ਜੋ ਮੈਂ ਆਪਣੇ ਵੱਲੋਂ ਟਿਪਣੀ ਕੀਤੀ ਹੈ, ਉਹ ਬਰੈਕਟਾਂ (......) ਵਿਚ ਹੈ।

ਪਹਿਲੇ ਚਾਰ ਭਾਗਾਂ ਦੇ ਪ੍ਰਕਾਸ਼ਤ ਹੋਣ 'ਤੇ ਕੁਛ ਵਿਦਵਾਨਾਂ ਨੇ ਤੇ ਮੇਰੇ ਸੁਹਿਰਦ ਪਾਠਕਾਂ ਨੇ ਜੋ ਸ਼ਲਾਘਾ ਕੀਤੀ ਹੈ, ਮੈਂ ਉਹਨਾਂ ਸਾਰਿਆਂ ਦਾ ਧੰਨਵਾਦੀ ਹਾਂ। ਸਨਿਮਰ ਫ਼ਤਹਿ।

ਸੀਤਲ ਭਵਨ,
ਮਾਡਲ ਗਰਾਮ, ਲੁਧਿਆਣਾ-੨

ਸੋਹਣ ਸਿੰ ਸੀਤਲ
੧-੧-੧੯੮੪

# ਸੋਹਣ ਸਿੰਘ 'ਸੀਤਲ' ਰਚਿਤ

**ਇਤਿਹਾਸ :** ੧. ਵੇਖੀ ਮਾਣੀ ਦੁਨੀਆਂ, ੨. ਗੁਰੂ ਨਾਨਕ ਦੇਵ ਜੀ ਤੋਂ ਗੁਰੂ ਤੇਗ ਬਹਾਦਰ ਜੀ, ੩. ਗੁਰੂ ਗੋਬਿੰਦ ਸਿੰਘ ਜੀ, ੪. ਲਾਸਾਨੀ ਸ਼ਹੀਦ ਗੁਰ ਤੇਗ਼ ਬਹਾਦਰ ਜੀ, ੫. ਬੰਦਾ ਸਿਘ ਸ਼ਹੀਦ, ੬. ਸਿੱਖਰਾਜ ਕਿਵੇਂ ਬਣਿਆਂ, ੭. ਸਿੱਖ ਮਿਸਲਾਂ ਤੇ ਸਰਦਾਰ ਘਰਾਣੇ, ੮. ਸਿੱਖਰਾਜ ਤੇ ਸ਼ੇਰੇ ਪੰਜਾਬ, ੯. ਸਿੱਖਰਾਜ ਕਿਵੇਂ ਗਿਆ, ੧੦. ਦੁੱਖੀਏ ਮਾਂ ਪੁੱਤ, ੧੧. ਗੁਰ ਇਤਿਹਾਸ ਦਸ ਪਾਤਸ਼ਾਹੀਆਂ, ੧੨. ਬਾਬਾ ਨਾਨਕ, ੧੩. ਧਰਮ ਦਾ ਰਾਖਾ ਗੁਰੂ ਤੇਗ ਬਹਾਦਰ, ੧੪. ਸਿੱਖ ਸ਼ਹੀਦ ਤੇ ਯੋਧੇ, ੧੫. ਗੁਰਬਾਣੀ ਵਿਚਾਰ, ੧੬. ਮੇਰੇ ਇਤਿਹਾਸਕ ਲੈਕਚਰ।

**ਨਾਵਲ :** ੧੭. ਜੁੱਗ ਬਦਲ ਗਿਆ, ੧੮. ਜਵਾਲਾ ਮੁਖੀ, ੧੯. ਮੁੱਲ ਦਾ ਮਾਸ, ੨੦. ਪਤਵੰਤੇ ਕਾਤਲ, ੨੧. ਵਿਜੋਗਣ, ੨੨. ਅੰਨ੍ਹੀ ਸੁੰਦਰਤਾ, ੨੩. ਦੀਵੇ ਦੀ ਲੋ, ੨੪. ਜਗ ਜਾਂ ਅਮਨ, ੨੫. ਬਦਲਾ, ੨੬. ਈਚੋਗਿਲ ਨਹਿਰ ਤਕ, ੨੭. ਕਾਲੇ ਪਰਛਾਂਵੇਂ, ੨੮. ਪ੍ਰੀਤ ਤੇ ਪੈਸਾ, ੨੯. ਤੂਤਾਂ ਵਾਲਾ ਖੂਹ, ੩੦. ਧਰਤੀ ਦੇ ਦੇਵਤੇ, ੩੧. ਧਰਤੀ ਦੀ ਬੇਟੀ, ੩੨. ਪ੍ਰੀਤ ਕਿ ਰੂਪ, ੩੩. ਸੁੰਞਾਂ ਆਹਲਣਾ, ੩੪. ਮ: ਜਿਦਾਂ, ੩੫. ਮ: ਦਲੀਪ ਸਿੰਘ।

**ਕਵਿਤਾ :** ੧. ਵਹਿੰਦੇ ਹੰਝੂ, ੨. ਸੱਜਰੇ ਹੰਝੂ, ੩. ਦਿਲ ਦਰਿਆ, ੪. ਮੇਰੇ ਗੀਤ, ੫. ਮੇਰੀ ਕਵਿਤਾ ਮੇਰੇ ਗੀਤ, ੬. ਮੇਰੀਆਂ ਢਾਡੀ ਵਾਰਾਂ ਪਹਿਲਾ ਭਾਗ, ੭. ਮੇਰੀਆਂ ਢਾਡੀ ਵਾਰਾਂ ਦੂਜਾ ਭਾਗ, ੮, ਮੇਰੀਆਂ ਢਾਡੀ ਵਾਰਾਂ ਤੀਜਾ ਭਾਗ, ੯. ਮੇਰੀਆਂ ਢਾਡੀ ਵਾਰਾਂ ਚੌਥਾ ਭਾਗ, ੧੦. ਨਾਵਲਕਾਰ ਸੋਹਣ ਸਿੰਘ ਸੀਤਲ, ੧੧. ਸਿੱਖ ਇਤਿਹਾਸ ਦੇ ਸੋਮੇ, ਪੰਜ ਭਾਗ।

**ਵਾਰਾਂ :** ਸੀਤਲ ਕਿਰਣਾਂ, ੨. ਸੀਤਲ ਸੁਨੇਹੇ, ੩. ਸੀਤਲ ਹੰਝੂ, ੪. ਸੀਤਲ ਹੁਲਾਰੇ, ੫. ਸੀਤਲ ਤਰੰਗਾਂ, ੬. ਸੀਤਲ ਪ੍ਰਸੰਗ, ੭. ਸੀਤਲ ਪ੍ਰਕਾਸ਼, ੮. ਸੀਤਲ ਤਰਾਨੇ, ੯. ਸੀਤਲ ਵਾਰਾਂ, ੧੦. ਸੀਤਲ ਤਾਂਘਾਂ, ੧੧. ਸੀਤਲ ਵਲਵਲੇ, ੧੨. ਸੀਤਲ ਚੰਗਿਆੜੇ, ੧੩. ਸੀਤਲ ਚਮਕਾਂ, ੧੪. ਸੀਤਲ ਰਮਜ਼ਾਂ, ੧੫. ਸੀਤਲ ਉਮੰਗਾਂ, ੧੬. ਸੀਤਲ ਅੰਗਿਆਰੇ, ੧੭. ਸੀਤਲ ਮੁਨਾਰੇ, ੧੮. ਸੀਤਲ ਸੁਗਾਤਾਂ।

**ਸੀਤਲ ਪੁਸਤਕ ਭੰਡਾਰ**

ਮਾਡਲ ਗਰਾਮ, ਲੁਧਿਆਣਾ—੧੪੧੦੦੨,